ਅੰਤਰਭਾਰਤੀ ਪੁਸਤਕਮਾਲਾ

# ਨਟ ਸਮਰਾਟ

ਤੇ

# ਵਕਤ ਤੈਨੂੰ ਸਲਾਮ ਹੈ

**(ਦੋ ਮਰਾਠੀ ਨਾਟਕ)**

# ਨਟ ਸਮਰਾਟ

—ਵਿ. ਵਾ. ਸ਼ਿਰਵਾਡਕਰ

# ਵਕਤ ਤੈਨੂੰ ਸਲਾਮ ਹੈ

—ਚਿ. ਤ੍ਰਿਅੰ. ਖਾਨੋਲਕਰ

ਅਨੁਵਾਦ (ਦੋਵੇਂ ਨਾਟਕ)

**ਮ੍ਰਿਤਯੁਬੋਧ**



ਨੈਸ਼ਨਲ ਬੁਕ ਟਰੱਸਟ, ਇੰਡੀਆ

ਨਵੀਂ ਦਿਲੀ

1979 (Saka 1901)



*Original titles :* NAT SAMRAT, KALAY TASMAY NAMAH (Marathi)
*Punjabi translation :* NAT SAMRAT, WAQT TAINOON SALAM HAI

ਰੁਪਏ 9-00

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ,ਇੰਡੀਆ, ਏ-5 ਗ੍ਰੀਨ ਪਾਰਕ, ਨਵੀਂ ਦਿੱਲੀ 110016
ਨੇ ਨੈਸ਼ਨਲ ਪ੍ਰੈਸ ਆਫ ਇੰਡੀਆ, ਚਾਂਦਨੀ ਚੌਕ, ਦਿੱਲੀ ਤੋਂ ਛਪਵਾ ਕੇ ਪ੍ਰਕਾਸ਼ਤ ਕੀਤੀ ।

# ਭੂਮਿਕਾ

ਮਰਾਠੀ ਸਾਹਿੱਤ ਦਾ ਇਤਿਹਾਸ ਗਿਆਨੇਸ਼ਵਰ ਤੋਂ ਪਹਿਲਾਂ ਦੇ ਸਮੇਂ ਤੋਂ ਮਿਲਦਾ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਅੰਗ੍ਰੇਜ਼ਾਂ ਦੀ ਹਕੂਮਤ ਤਕ ਦੇ ਸਾਹਿੱਤ ਦੇ ਇਤਿਹਾਸ ਵਿੱਚ ਇੱਕ ਵੀ ਨਾਟਕ ਦਾ ਜ਼ਿਕਰ ਨਹੀਂ। ਇਹ ਸਾਰਾ ਸਾਹਿੱਤ ਤਕਰੀਬਨ ਭਾਸ਼ਾਂਤਰਤ ਹੈ ਤੇ ਗਿਆਨੇਸ਼ਵਰ ਤੋਂ ਲੈ ਕੇ ਮੁਕਤੇਸ਼ਵਰ ਤਕ ਕਈ ਪ੍ਰਤਿਭਾਸ਼ਾਲੀ ਸਾਹਿੱਤਕਾਰਾਂ ਦੀਆਂ ਕਿਰਤਾਂ ਦੇ ਨਤੀਜੇ ਵੱਜੋਂ ਇਹ ਸਾਹਿੱਤ ਅਮੀਰ ਹੈ। ਇਸ ਸਾਹਿੱਤ ਵਿੱਚ ਗੀਤਾ ਦੀਆਂ ਕਈ ਟੀਕਾਵਾਂ ਹਨ। 'ਸਵਿ ਅੰਵਰਾਂ' ਦੀ ਤਾਂ ਕੋਈ ਗਿਣਤੀ ਹੀ ਨਹੀਂ, ਆਰੀਆ ਮਹਾਂਕਾਵਾਂ ਦੀਆਂ ਕਥਾਵਾਂ ਦੇ ਆਧਾਰ ਉੱਤੇ ਕਾਵਿ-ਰਚਨਾਵਾਂ ਇਸ ਵਿੱਚ ਕਾਫ਼ੀ ਵੱਡੇ ਪੈਮਾਨੇ ਉੱਤੇ ਮਿਲਦੀਆਂ ਹਨ। ਪਰ ਨਵੇਂ ਨਾਟਕ ਲਿਖਣ ਦੀ ਪ੍ਰੇਰਨਾ ਤਾਂ ਦੂਰ, 'ਸ਼ਾਕੁੰਤਲ-ਉੱਤਰ ਰਾਮ ਚਰਿਤ' ਜਿਹੀਆਂ ਉੱਚ ਨਾਟ ਰਚਨਾਵਾਂ ਦਾ ਅਨੁਵਾਦ ਕਰਨ ਦੀ ਪ੍ਰੇਰਨਾ ਦੀ ਵੀ ਇਸ ਵਿੱਚ ਪੂਰੀ ਤਰ੍ਹਾਂ ਘਾਟ ਰਹੀ ਹੈ। 'ਕਾਵਿਏਸ਼ੁ ਨਾਟਕਮ ਰਮਿਅਮ' ਤੇ 'ਨਵਰਸਾਮ ਮਾਝਾਰੀ ਸ਼੍ਰਿੰਗਾਰ' ਨੂੰ ਰਸਾਂ ਦਾ ਰਾਜਾ ਮੰਨਣ ਵਾਲੇ ਇਨ੍ਹਾਂ 'ਸੁਸੱਭਿਅਚਾਰਤ' ਸਾਹਿੱਤਕਾਰਾਂ ਨੂੰ ਕਵੀ-ਕੁਲ ਗੁਰੂ ਕਾਲੀਦਾਸ ਦੇ 'ਸ਼ਾਕੁੰਤਲਮ' ਨੇ ਵੀ ਸ਼ਾਇਦ ਅਨੁਵਾਦ ਕਰਨ ਲਈ ਪ੍ਰੇਰਤ ਨਹੀਂ ਕੀਤਾ। ਤੇ ਤਕਰੀਬਨ ਸਵਾ ਸੌ ਸਾਲ ਪਹਿਲਾਂ 'ਅਸੱਭਿਆਚਾਰਤ, ਮਰਾਠੀ ਨਾਟਕ 'ਸੀਤਾ ਸਵਿਅੰਵਰ' (ਯਾਨੀ ਮੁੜ ਸਵਿਅੰਵਰ ਹੀ) ਰੰਗ-ਮੰਚ ਉੱਤੇ ਖੇਡੇ ਜਾਣ ਦਾ ਜ਼ਿਕਰ ਜ਼ਰੂਰ ਮਰਾਠੀ ਸਾਹਿੱਤ ਦੇ ਇਤਿਹਾਸ ਵਿੱਚ ਬਿਨਾ ਭੁੱਲੇ ਕੀਤਾ ਗਿਆ ਹੈ।

ਅੱਜ ਅਸੀਂ ਜਿਸ ਨੂੰ ਮਰਾਠੀ ਨਾਟਕ ਕਹਿੰਦੇ ਹਾਂ ਸੰਸਕ੍ਰਿਤ ਨਾਟਕ ਦਾ ਵਿਰਸਾ ਹੁੰਦੇ ਹੋਏ ਵੀ ਉਸ ਦੀ ਰਚਨਾ ਨਿਰ-ਸੰਦੇਹ ਪੱਛਮੀ ਨਾਟਕ ਤੋਂ ਪ੍ਰਭਾਵਤ ਹੋਈ ਹੈ। ਜਿਸ ਨੂੰ ਅਸਲੀ ਮਰਾਠੀ ਨਾਟਕ ਮੰਨਿਆ ਜਾਂਦਾ ਹੈ ਉਹ ਆਮ ਤੌਰ ਉੱਤੇ ਇੱਕ ਸੌ ਸਾਲ ਪੁਰਾਣਾ ਹੈ। ਇਸ ਸੌ ਸਾਲ ਦੇ ਪਹਿਲੇ ਅੱਧ ਦੇ ਨਾਟਕਾਂ ਉੱਤੇ ਸ਼ੈਕਸਪੀਅਰ ਦੀ ਛਾਪ ਹੈ ਤੇ ਪਿਛਲੇ ਅੱਧ ਦਿਆਂ ਨਾਟਕਾਂ ਉੱਤੇ ਇਬਸਨ ਦੀ। ਕਿਰਲੋਂਸਕਰ ਵੱਲੋਂ ਸ਼ੁਰੂ ਕੀਤੇ ਗਏ ਸੰਗੀਤ-ਨਾਟਕ ਇਨ੍ਹਾਂ ਸੌ ਸਾਲਾਂ ਦੇ ਪਹਿਲੇ ਹਿੱਸੇ ਵਿੱਚ ਲੋਕਾਂ ਨੇ ਬਹੁਤ ਪਸੰਦ ਕੀਤੇ। ਤੇ ਪਿਛਲੇ ਅੱਧ ਵਿੱਚ ਭਾਵੇਂ ਸੰਗੀਤ-ਨਾਟਕ ਦਾ ਵਹਾਅ ਕਮਜ਼ੋਰ ਹੁੰਦਾ ਹੋਇਆ ਨਜ਼ਰ ਆਉਂਦਾ ਹੋਵੇ, ਫੇਰ ਵੀ ਇਹ ਬੇਰੋਕ, ਅਖੰਡ ਹੈ। ਇਸ ਪਹਿਲੇ ਅੱਧ ਦੇ ਨਾਟਕਾਂ ਦੀ ਨਾਟ-ਵਸਤੂ ਆਮ ਤੌਰ ਉੱਤੇ ਪੌਰਾਣਿਕ ਸੀ ਤੇ ਕਦੇ-ਕਦੇ ਇਤਿਹਾਸ ਵੀ। ਕਿਰਲੋਂਸਕਰ ਦਾ ਪਹਿਲਾ ਹਰਮਨ-ਪਿਆਰਾ ਸੰਗੀਤ-ਨਾਟਕ 'ਸ਼ਾਕੁੰਤਲ' ਤੇ ਉਨ੍ਹਾਂ ਦਾ ਹੀ ਦੂਜਾ ਨਾਟਕ 'ਸੌਭੱਦ੍ਰ' ਸੀ ਜਿਹੜਾ ਹਮੇਸ਼ਾ ਹਰਮਨ-ਪਿਆਰਾ ਬਣਿਆ ਰਿਹਾ। ਕੋਲਹਟਕਰ ਜਿਹੇ ਕਿਸੇ ਵਿਰਲੇ

ਨਾਟਕਕਾਰ ਦੀ ਹੀ ਨਾਟ-ਵਸਤੂ (ਮੂਕਨਾਇਕ-ਵੀਰਤਨਯ ਦੀ ਤਰ੍ਹਾਂ) ਭਾਵੇਂ ਖਿਆਲੀ ਭਾਸੇ ਪਰ ਉਸ ਨਾਟ-ਵਸਤੂ ਉੱਤੇ ਸਮਕਾਲੀ ਸਵਾਲਾਂ ਨੂੰ ਬੜੀ ਸਹਿਜਤਾ ਤੇ ਸਪਸ਼ਟ ਤੌਰ ਸੁਹਾਉਣੇ ਢੰਗ ਨਾਲ ਜੋੜਿਆ ਗਿਆ ਹੈ।

ਇਸ ਪਹਿਲੀ ਅੱਧੀ ਸਦੀ ਦਾ ਮਰਾਠੀ ਨਾਟਕ ਝੁਕਾਅ ਦੇ ਪੱਖੋਂ ਰੋਮਾਂਟਿਕ ਹੈ। ਇਸੇ ਸਮੇਂ ਦੇ ਤਿੰਨ ਹੋਰ ਪ੍ਰਮੁੱਖ ਨਾਟਕਕਾਰ ਹਨ ਦੇਵਲ, ਖਾਡਿਲਕਰ ਤੇ ਗਡਕਰੀ। ਇਨ੍ਹਾਂ ਵਿੱਚੋਂ ਦੇਵਲ ਨਾਟਕਾਂ ਦੇ ਅਨੁਵਾਦ ਵਿੱਚ ਮਾਹਿਰ ਹਨ ਤੇ ਉਨ੍ਹਾਂ ਦੇ 'ਮ੍ਰਿੱਛਕਟਿਕ' ਦੀ ਤਰ੍ਹਾਂ ਹੀ 'ਆਥੇਲੋ' ਦਾ ਨਾਟ-ਅਨੁਵਾਦ ਵੀ ਇੱਕ ਸਮੇਂ ਮਰਾਠੀ ਰੰਗ-ਮੰਚ ਉੱਤੇ ਛਾਇਆ ਹੋਇਆ ਸੀ। ਲੇਕਨ ਦੇਵਲ ਦੇ ਜਿਨ੍ਹਾਂ ਦੋ ਨਾਟਕਾਂ ਨੇ ਇੱਕ ਖ਼ਾਸ ਪੱਖੋਂ ਇਤਿਹਾਸ ਬਣਾਇਆ ਉਨ੍ਹਾਂ ਵਿੱਚੋਂ ਇੱਕ ਸੀ 'ਸ਼ਾਰਦਾ' ਤੇ ਦੂਜਾ 'ਸੰਸ਼ਯ-ਕਲੋਲ'। 'ਸ਼ਾਰਦਾ' ਮਰਾਠੀ ਦਾ ਇੱਕ ਅਜਿਹਾ ਪਹਿਲਾ ਅਹਿਮ ਸਮਾਜਕ ਨਾਟਕ ਹੈ ਜਿਹੜਾ ਵੱਡੀ ਉਮਰ ਦੀਆਂ ਔਰਤਾਂ ਦੇ ਵਿਆਹ ਬਾਰੇ ਹੈ। ਪਿਛਲੀ ਸਦੀ ਦੇ ਆਖ਼ਿਰੀ ਦਹਾਕੇ ਦੇ ਖ਼ਤਮ ਹੋਣ ਉੱਤੇ ਯਾਨੀ ਰੋਮਾਂਟਿਕ ਨਾਟਕ ਦੇ ਸਮੇਂ ਵਿੱਚ ਇਹ ਨਾਟਕ ਪਹਿਲੀ ਵਾਰ ਸਾਹਮਣੇ ਆਇਆ ਸੀ ਤੇ ਇਸੇ ਨਾਟਕ ਨੇ ਪਹਿਲੀ ਵਾਰ ਮਰਾਠੀ ਨਾਟਕ ਦੀ ਯਥਾਰਥਵਾਦ ਨਾਲ ਜਾਣ-ਪਛਾਣ ਕਰਾਈ। 'ਸੰਸ਼ਯ ਕੱਲੋਲ' ਅਨੁਵਾਦਤ ਨਾਟ-ਵਸਤੂ ਹੁੰਦੇ ਹੋਏ ਵੀ ਨਾਟਕ-ਪਰੰਪਰਾ ਵਿੱਚ ਗਿਣੀ ਜਾਂਦੀ ਇੱਕ ਬੇ-ਜੋੜ ਫਾਰਸੀਕਲ ਕਾਮਡੀ ਹੈ। ਸਮੇਂ ਦੇ ਸਿਲਸਿਲੇ ਮੁਤਾਬਕ ਉਸ ਸਮੇਂ ਦੀ ਸਮਾਜਕ ਸਮੱਸਿਆ ਨੂੰ ਵਿਸ਼ਾ ਬਣਾਉਣ ਵਾਲੇ 'ਸ਼ਾਰਦਾ' ਨਾਟਕ ਦੀ ਪ੍ਰਯੋਗ ਦੇ ਪੱਧਰ ਉੱਤੇ ਸ਼ੋਹਰਤ ਭਾਵੇਂ ਮਗਰੋਂ ਘਟੀ, ਪਰ 'ਸੰਸ਼ਯ ਕੱਲੋਲ' ਅੱਜ ਵੀ ਉਸੇ ਤਰ੍ਹਾਂ ਹਰਮਨ-ਪਿਆਰਾ ਹੈ। ਇਸ ਦਾ ਕਾਰਣ ਇਹ ਹੈ ਕਿ ਇਹ ਨਾਟਕ ਸਮੇਂ ਦੀਆਂ ਹੱਦਾਂ ਲੰਘ ਜਾਣ ਵਾਲੇ ਕੰਜੂਸੀ ਦੇ ਭਾਵ ਦਾ ਹਾਸਾਤਮਕ ਪ੍ਰਪੰਚ ਪੇਸ਼ ਕਰਦਾ ਹੈ। 'ਸ਼ਾਰਦਾ' ਦਾ ਸੁਭਾਅ ਕਰੁਣ ਗੰਭੀਰ ਹੈ, ਤਾਂ 'ਸੰਸ਼ਯ ਕੱਲੋਲ' ਦਾ ਨਰਮ ਮਜ਼ਾਕੀਆ। ਲੇਕਿਨ ਦੋਹਾਂ ਨਾਟਕਾਂ ਦੇ ਹਰਮਨ-ਪਿਆਰਾ ਹੋਣ ਦਾ ਰਹੱਸ (ਸੌਭੱਦ੍ਰ ਦੀ ਤਰ੍ਹਾਂ ਹੀ) ਨਾਟਕ ਲਈ ਸਹੀ ਸੰਗੀਤ ਹੈ।

ਖਾਡਿਲਕਰ ਦੇ ਸਾਰੇ ਨਾਟਕ (ਪ੍ਰਮੁੱਖ ਰੂਪ ਵਿੱਚ) ਪੌਰਾਣਿਕ ਤੇ ਇਤਿਹਾਸਕ ਹਨ। ਪਰ ਉਨ੍ਹਾਂ ਦੇ ਸਾਰੇ ਨਾਟਕ ਉਸ ਸਮੇਂ ਦੀ ਰਾਜਨੀਤੀ ਦੇ ਸੰਦਰਭ ਵਿੱਚ ਹਨ। ਸਗੋਂ ਉਨ੍ਹਾਂ ਦਿਆਂ ਨਾਟਕਾਂ ਨੂੰ ਉਸ ਸਮੇਂ ਦੇ ਰਾਜਸੀ ਰੂਪਕ ਵੀ ਕਿਹਾ ਜਾ ਸਕਦਾ ਹੈ। ਅਜਿਹੇ ਨਾਟਕਾਂ ਵਿੱਚੋਂ ਉਨ੍ਹਾਂ ਦੇ ਪ੍ਰਮੁੱਖ ਗੱਦ-ਨਾਟਕ ਹਨ 'ਕੀਚਕ-ਵਧ' ਤੇ 'ਭਾਊ ਬੰਦਕੀ'। ਮਗਰੋਂ ਖਾਡਿਲਕਰ ਨੇ ਖ਼ਾਸ ਤੌਰ ਉੱਤੇ ਜਿਹੜੇ ਸੰਗੀਤ-ਨਾਟਕ ਬਾਲ-ਗੰਧਰਵ ਲਈ ਲਿਖੇ ਉਨ੍ਹਾਂ ਵਿੱਚੋਂ ਸਭ ਤੋਂ ਹਰਮਨ-ਪਿਆਰੇ ਹਨ 'ਮਾਨਾਪਮਾਨ', 'ਵਿੱਦਿਆ-ਹਰਣ' ਤੇ 'ਸਵਿਅੰਵਰ'। ਪ੍ਰਚੱਲਤ ਰਾਜਨੀਤੀ ਨਾਲ ਰੱਤੀ ਭਰ ਦੀ ਸੰਬੰਧਤ ਨਾ ਹੋਣ ਵਾਲਾ ਖਾਡਿਲਕਰ ਦਾ ਇੱਕੋ-ਇੱਕ ਤੇ ਸਭ ਤੋਂ ਪਹਿਲਾ ਨਾਟਕ ਹੈ 'ਸਵਾਈ ਮਾਧਵਰਾਵਾਚਾ ਮ੍ਰਿਤਯੂ'। ਇਸ ਅਹਿਮੀਅਤ ਹਾਸਲ ਕਰਨ ਦੀ ਖ਼ਾਹਿਸ਼ ਨਾਲ ਲਿਖੇ ਇਤਿਹਾਸ-ਨਾਟਕ ਵਿਚ ਨਾਟਕਕਾਰ ਨੇ ਸੇਕਸਪੀਅਰ ਦੇ ਹੈਮਲੇਟ ਤੇ ਯਾਗੋ ਦੇ ਹਮੇਸ਼ਾਂ ਅਮਰ ਰਹਿਣ ਵਾਲੇ ਚਰਿੱਤਰਾਂ ਨੂੰ ਇਕੱਠੇ ਪੇਸ਼ ਕਰਨ ਦੀ ਹੈਰਾਨਕੁਨ ਕੋਸ਼ਿਸ਼ ਕੀਤੀ ਹੈ। ਖਾਡਿਲਕਰ-ਬਾਲ-ਗੰਧਰਵ ਦਾ ਸਮਾਂ ਮਰਾਠੀ-ਨਾਟਕ ਦਾ

ਸੁਨਹਿਰਾ ਸਮਾਂ ਮੰਨਿਆ ਜਾਂਦਾ ਹੈ।

ਗਡਕਰੀ—ਮਰਾਠੀ ਨਾਟਕ ਤੇ ਰੰਗਮੰਚ ਦਾ ਇਕ ਅਲੌਕਾਰ ਚਮਤਕਾਰ ਹੈ। ਮਰਾਠੀ ਨਾਟਕ ਦੀ ਇਹ ਖੁਸ਼ਕਿਸਮਤੀ ਸੀ ਕਿ ਪ੍ਰਤਿਭਾ ਤੇ ਕਲਪਨਾ ਦਾ ਧਨੀ ਇਹ ਕਵੀ ਮਗਰੋਂ ਮਰਾਠੀ ਨਾਟਕ ਵਲ ਮੁੜਿਆ। ਗਡਕਰੀ ਦੇ ਨਾਟਕਾਂ ਦੀ ਗਿਣਤੀ ਭਾਵੇਂ ਘੱਟ ਹੈ ਪਰ ਇਹ ਸਾਰੇ ਬਹੁਗੁਣਾ ਹਨ। ਇਹ ਸਾਰੇ ਨਾਟਕ ਕਾਵਿ-ਗੁਣਾਂ ਨਾਲ ਭਰਪੂਰ ਅਲੰਕਾਰੇ ਹੋਏ ਹਨ। 'ਪ੍ਰੇਮ ਸੰਨਿਆਸ' ਤੋਂ ਲੈ ਕੇ 'ਰਾਜ-ਸੰਨਿਆਸ' ਤਕ ਉਨ੍ਹਾਂ ਦੇ ਨਾਟਕਾਂ ਦਾ ਆਲੇਖ ਆਕਾਰ ਦੇ ਪੱਖੋਂ ਮਰਿਆਦਤ ਹੁੰਦੇ ਹੋਏ ਵੀ ਉਸਦੀ ਮਰਿਆਦਾ ਵਿਚ ਨਾਟ-ਗੁਣ ਮਰਿਯਾਦਾ ਤੋਂ ਬਹੁਤ ਜ਼ਿਆਦਾ ਹਨ। ਗਡਕਰੀ ਦੇ ਸਾਰੇ ਸਮਕਾਲੀ ਨਾਟਕਕਾਰ ਗੱਦ-ਸੁਭਾਅ ਦੇ ਹਨ, ਭਾਵੇਂ ਉਨ੍ਹਾਂ ਦੇ ਨਾਟਕ ਸੰਗੀਤਮਈ ਹੀ ਕਿਉਂ ਨਾ ਹੋਣ। ਲੇਕਿਨ ਗਡਕਰੀ ਦਾ ਸੁਭਾਅ ਹੀ ਮੂਲ ਰੂਪ ਵਿਚ ਕਾਵਿਆਤਮਕ ਹੈ। ਉਨ੍ਹਾਂ ਦੇ ਕਾਵਿ-ਨਾਟਕਾਂ ਦੀ ਇਹ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਦੀ ਪ੍ਰਗਟਾਅ ਸ਼ੈਲੀ ਕਾਵਿਆਤਮਕ ਹੁੰਦੇ ਹੋਏ ਵੀ ਉਨ੍ਹਾਂ ਵਿਚ ਨਾਟਕ ਕੁੱਟ-ਕੁੱਟ ਕੇ ਭਰਿਆ ਹੋਇਆ ਹੈ। ਗਡਕਰੀ ਦੇ ਕਾਵਿ-ਨਾਟਕਾਂ ਵਿਚ ਪਰੋਇਆ ਹੋਇਆ ਹਾਸਾ ਵੀ ਇਸ ਲਲਿਤ ਲੇਖਕ ਦੀ ਪ੍ਰਤਿਭਾ ਦੀ ਇਕ ਸੁਖਾਵੀਂ ਕਾਢ ਹੈ। ਕਿਹਾ ਜਾਂਦਾ ਹੈ ਕਿ ਕਾਵਿ ਤੇ ਹਾਸ ਆਪਸ ਵਿਚ ਵਿਰੋਧੀ ਲੇਖਨ-ਝੁਕਾਅ ਹਨ। ਇਹ ਇਸ ਲਈ ਕਿ ਕਾਵਿ ਜ਼ਿੰਦਗੀ ਦੀਆਂ ਸੰਗਤੀਆਂ ਨੂੰ ਲੈ ਕੇ ਚਲਦਾ ਹੈ ਤੇ ਹਾਸ-ਵਿਅੰਗ ਜ਼ਿੰਦਗੀ ਦੀਆਂ ਵਿਸੰਗਤੀਆਂ ਨੂੰ। ਤੇ ਇਸੇ ਲਈ ਇਕੋ ਹੀ ਸ਼ਖਸੀਅਤ ਵਿਚ ਇਨ੍ਹਾਂ ਦੋਹਾਂ ਦਾ ਯੋਗ ਦੁਰਲਭ ਮਣੀ-ਸੋਨਾ ਯੋਗ ਹੈ। ਪਰ ਇਸ ਪ੍ਰਤਿਭਾ ਸ਼ਾਲੀ ਲੇਖਕ ਦੀ ਨਾਟ-ਸ਼ਖਸੀਅਤ ਵਿਚ ਕਾਵਿ ਤੇ ਹਾਸ ਦੋਹਾਂ ਦਾ ਸੁਮੇਲ ਹੋਇਆ ਹੈ। ਬਦਕਿਸਮਤੀ ਨਾਲ ਜੇਕਰ ਇਹ ਮਹਾਨ ਨਾਟਕਕਾਰ ਇਕਦਮ ਆਪਣੇ ਨਾਟ-ਸਿਰਜਣ ਸਮੇਂ ਵਿਚ ਮੌਤ ਦਾ ਸ਼ਿਕਾਰ ਨਾ ਹੋਇਆ ਹੁੰਦਾ ਤਾਂ ਮਰਾਠੀ ਨਾਟਕ ਦਾ ਇਤਿਹਾਸ ਹੋਰ ਉੱਜਲ ਹੁੰਦਾ।

ਅਸਲ ਵਿਚ ਵਰੇਰਕਰ ਇਸੇ ਕੋਲਹਟਕਰ-ਦੇਵਲ-ਖਾਡਿਲਕਰ-ਗਡਕਰੀ ਪੀੜ੍ਹੀ ਦੇ ਇਕ ਪਹਿਲੀ ਕਤਾਰ ਦੇ ਨਾਟਕਕਾਰ ਸਨ, ਪਰ ਖੁਸ਼ਕਿਸਮਤੀ ਨਾਲ ਉਨ੍ਹਾਂ ਨੂੰ ਇੰਨੀ ਲੰਬੀ ਉਮਰ ਮਿਲੀ ਤੇ ਨਾਲ ਹੀ ਸਰਬ-ਹਿੰਦ ਪੱਧਰ ਉੱਤੇ ਮਾਣ-ਸਨਮਾਨ ਵੀ ਕਿ ਅੱਜ ਵੀ ਉਹ ਆਪਣੇ ਵਿਚੋਂ ਹੀ ਇਕ ਲਗਦੇ ਹਨ। ਪਰ ਇਹ ਦਿਖਾ ਦਿਤਾ ਜਾਏ ਕਿ ਉਨ੍ਹਾਂ ਦੀ ਨਾਟ-ਰਚਨਾ ਇਸ ਸਦੀ ਦੇ ਪਹਿਲੇ ਦਹਾਕੇ ਵਿਚ ਸ਼ੁਰੂ ਹੋਈ ਸੀ ਤਾਂ ਕਿਸੇ ਨੂੰ ਵੀ ਇਸ ਗੱਲ ਉੱਤੇ ਯਕੀਨ ਨਹੀਂ ਹੋਏਗਾ। ਵਰੇਰਕਰ ਦੇ ਲਗਭਗ ਸਾਰੇ ਨਾਟਕ ਸਮਾਜਕ ਤੇ ਸਮਕਾਲੀ ਘਟਨਾਵਾਂ ਨਾਲ ਜੁੜੇ ਹੋਏ ਹਨ। 'ਸੋਂਤੇਚੇ ਗੁਲਾਮ' ਦੀ ਮਹਾਤਮਾ ਗਾਂਧੀ ਵਲੋਂ ਚਲਾਈ ਗਈ ਨਾ ਮਿਲ-ਵਰਤਣ ਲਹਿਰ ਤੋਂ ਲੈ ਕੇ ਸਿੰਘਾਪੁਰ ਤੋਂ ਦਿਤੇ ਗਏ ਸੁਭਾਸ਼ ਬਾਬੂ ਦੇ 'ਦਿੱਲੀ ਚਲੋ' ਸੱਦੇ ਤਕ ਇਸ ਦੇਸ ਵਿਚ ਜਿਹੜੀਆਂ ਵੀ ਕਈ ਤਰ੍ਹਾਂ ਦੀਆਂ ਰਾਜਸੀ ਤੇ ਸਮਾਜਕ ਘਟਨਾਵਾਂ ਵਾਪਰੀਆਂ ਉਨ੍ਹਾਂ ਸਭ ਪ੍ਰਮੁੱਖ ਘਟਨਾਵਾਂ ਦਾ ਸੁਰ ਵਰੇਰਕਰ ਦਿਆਂ ਨਾਟਕਾਂ ਵਿਚ ਲਗਾਤਾਰ ਸੁਣਦਾ ਹੈ। ਨਤੀਜੇ ਵਜੋਂ, ਵਰੇਰਕਰ ਦੇ ਨਾਟਕ, ਘਟਨਾ ਦੇ ਸਮੇਂ ਵਿਚ ਵਿਲੱਖਣ ਢੰਗ ਨਾਲ ਪ੍ਰਭਾਵਸ਼ਾਲੀ ਰਹੇ ਪਰ ਘਟਨਾ ਤੋਂ ਮਗਰੋਂ ਦੇ ਸਮੇਂ ਵਿਚ ਇਨ੍ਹਾਂ ਦਾ ਖ਼ਾਸ ਅਸਰ ਨਹੀਂ ਰਿਹਾ। 'ਉਤਰ ਰਾਮ

ਚਰਿਤ' ਉੱਤੇ ਆਧਾਰਤ 'ਭੂਮੀ ਕੰਨਿਆ ਸੀਤਾ' ਹੀ ਉਨ੍ਹਾਂ ਦਾ ਇਕ ਅਜਿਹਾ ਨਾਟਕ ਹੈ ਜਿਹੜਾ ਸਮੇਂ ਦੀਆਂ ਹੱਦਾਂ ਲੰਘਣ ਵਾਲਾ ਸਾਬਤ ਹੋ ਸਕੇ ਨਹੀਂ ਤਾਂ ਉਨ੍ਹਾਂ ਦੇ ਨਾਟਕਾਂ ਦਾ ਉਹੀ ਭਵਿੱਖ ਹੈ ਜਿਹੜਾ ਪ੍ਰਚਾਰ ਸਾਹਿਤ ਦਾ ਹੁੰਦਾ ਹੈ।

ਵਰੇਰਕਰ ਵਾਂਗ ਹੀ ਇਕ ਹੋਰ ਬਹੁਤ ਸਾਰੇ ਨਾਟਕ ਲਿਖਣ ਵਾਲੇ ਹਨ ਮਾਧਵ ਨਾਰਾਇਣ ਜੋਸ਼ੀ। 'ਵਿਨੋਦ' ਤੋਂ ਲੈ ਕੇ 'ਵਸ਼ੀਕਰਣ' ਤਕ ਉਨ੍ਹਾਂ ਦੇ ਬਹੁਤ ਸਾਰੇ ਹਾਸ-ਵਿਅੰਗ ਭਰਪੂਰ ਨਾਟਕ ਹਨ ਜਿਹੜੇ ਉਨ੍ਹਾਂ ਦੇ ਸਮੇਂ ਵਿਚ ਹੀ ਬਹੁਤ ਮਸ਼ਹੂਰ ਹੋਏ ਸਨ। ਲੇਕਿਨ 'ਮਿਊਨੀਸਪੈਲਿਟੀ' ਨੂੰ ਹੀ ਨਾਇਕਾ ਬਣਾ ਕੇ ਉਸੇ ਨਾਂ ਨਾਲ ਲਿਖਿਆ ਗਿਆ ਉਨ੍ਹਾਂ ਦਾ ਨਾਟਕ ਅਤੀਤ ਵਿਚ ਜਿੰਨਾ ਹਰਮਨ-ਪਿਆਰਾ ਰਿਹਾ ਹੈ ਓਨਾ ਹੀ ਹਰਮਨ ਪਿਆਰਾ ਅੱਜ ਤੇ ਕਲ੍ਹ ਦੀਆਂ ਲੋਕਤਾਂਤਰਿਕ ਸੰਸਥਾਵਾਂ ਦਾ ਇਕ ਅਦੁੱਤਾ ਭੰਡਾ ਫੋੜ ਕਰਨ ਵਾਲਾ ਵਿਅੰਗਾਤਮਕ ਨਾਟਕ ਰਹੇਗਾ।

੧੯੩੦ ਦੇ ਕਰੀਬ ਸ਼ੈਕਸਪੀਅਰ ਤੋਂ ਪ੍ਰਭਾਵਤ ਮਰਾਠੀ ਨਾਟਕ ਦਾ ਅਖਾਉਤੀ ਸੁਨਹਿਰਾ ਯੁਗ ਖ਼ਤਮ ਹੋ ਗਿਆ। ਸ਼ੈਕਸਪੀਅਰ ਦਾ ਜਿਹੜਾ ਪ੍ਰਭਾਵ ਮਰਾਠੀ ਨਾਟਕਾਂ ਵਿਚ ਦੇਖਿਆ ਜਾਂਦਾ ਹੈ ਉਹ ਸਿਰਫ਼ ਨਾਟ-ਰਚਨਾ ਵਿਚੋਂ ਹੀ ਉੱਭਰਦਾ ਹੈ। ਇਸ ਨਾਟ-ਰਚਨਾ ਦੀ ਖਾਸੀਅਤ ਯਾਨੀ ਕਈ ਦ੍ਰਿਸ਼ਾਂ ਦਾ ਇਕ ਅੰਗ, ਸਵੈ-ਕਥਨਾਂ ਦੀ ਭਰਮਾਰ ਤੇ ਇਕ ਹੀ ਕਥਾ ਵਸਤੂ ਵਿਚ ਕਈ ਤੇ ਉਨ੍ਹਾਂ ਵਿਚੋਂ ਸਿਰਫ ਇਕ ਹਸਾਉਣੇ ਅਰਥਾਂ ਵਾਲਾ ਕਥਾਨਕ। ਲੇਕਿਨ ਸ਼ੈਕਸਪੀਅਰ ਸਾਹਿੱਤ ਦੀ ਅਹਿਮੀਅਤ ਦਾ ਅਸਲੀ ਤੱਤ—ਡੂੰਘਾ ਮਨੋ-ਵਿਸ਼ਲੇਸ਼ਣ, ਵੰਨ-ਸੁਵੰਨਾ ਚਰਿੱਤਰ-ਚਿੱਤਰਣ ਤੇ ਡੂੰਘਾ ਜੀਵਨ-ਫ਼ਲਸਫ਼ਾ-ਮਰਾਠੀ ਨਾਟਕ ਵਿਚ ਬਹੁਤ ਘੱਟ ਹੈ। ਪਰ ਇਹ ਵੀ ਸੱਚ ਹੈ ਕਿ ਦੁਨੀਆਂ ਭਰ ਦੇ ਨਾਟਕਾਂ ਦੇ ਆਧੁਨਿਕ ਸੰਦਰਭ ਵਿਚ ਇਸਤੋਂ ਵੱਖਰੀ ਹਾਲਤ ਜ਼ਿਆਦਾ ਨਜ਼ਰ ਨਹੀਂ ਆਉਂਦੀ ਤੇ ਇਹ ਵੀ ਉਨ੍ਹਾਂ ਹੀ ਸੱਚ ਹੈ ਕਿ ਹੋਰ ਭਾਰਤੀ ਭਾਸ਼ਾਵਾਂ ਦੇ ਸੰਦਰਭ ਵਿਚ ਮਰਾਠੀ ਨਾਟਕ ਦੀ ਅਮੀਰੀ ਵੱਖਰੀ ਹੀ ਨਜ਼ਰ ਆਉਂਦੀ ਹੈ।

ਮਰਾਠੀ ਨਾਟਕ ਦੇ ਪਹਿਲੇ ਸਮੇਂ ਵਿਚ ਸ਼ੈਕਸਪੀਅਰ ਦੇ ਮਗਰੋਂ ਦੇ ਸਮੇਂ ਵਿਚ ਇਬਸਨ ਦੇ ਕਈ ਨਾਟ-ਅਨੁਵਾਦ ਮਰਾਠੀ ਨਾਟਕ ਲਈ ਪ੍ਰੇਰਨਾ ਦਾ ਸੋਮਾ ਸਾਬਤ ਹੋਏ। ਇਹੀ ਨਹੀਂ ਸਗੋਂ ਇਹ ਕਹਿਣਾ ਵੀ ਅਸੰਗਤ ਨਹੀਂ ਹੋਏਗਾ ਕਿ ਇਨ੍ਹਾਂ ਨਾਟ-ਅਨੁਵਾਦਾਂ ਦੇ ਨਤੀਜੇ ਵਜੋਂ ਹੀ ਮਰਾਠੀ ਵਿਚ ਸੁਤੰਤਰ ਨਾਟਕ ਲਿਖੇ ਗਏ। ਵਿਚਕਾਰਲੇ ਸਮੇਂ ਵਿਚ ਬੇਹੋਸ਼ ਤੇ ਮੌਤ ਦੇ ਮੂੰਹ ਵਿਚ ਪਏ ਹੋਏ ਮਰਾਠੀ ਨਾਟਕ ਨੂੰ ਵਰਤਕ ਦੇ 'ਆਂਧਲਿਯਾਂਚੀ ਸ਼ਾਲਾ' ਨਾਂ ਦੇ ਇਬਸਨ ਤੋਂ ਪ੍ਰਭਾਵਤ (ਪਰ ਹੋਰ ਨਾਟਕ ਉੱਤੇ ਆਧਾਰਾਤ ਨਾਟਕ ਨੇ ਮੁੜ ਜਿਊਂਦਾ ਕੀਤਾ। ਇਸ ਨਾਟਕ ਨੇ ਪਹਿਲੀ ਵਾਰ ਮਰਾਠੀ ਨਾਟਕ ਨੂੰ ਇਕ ਨਵੇਂ ਆਧੁਨਿਕ ਨਾਟਕ ਦਾ ਰੂਪ ਦਿਤਾ। ਪ੍ਰਚਲਤ ਵਰਤਮਾਨ ਯਥਾਰਥਵਾਦ ਦੀ ਸਮੱਸਿਆ, ਯਥਾਰਥ ਲਈ ਲੋੜੀਂਦੀ ਸੁਭਾਵਕ ਸੰਵਾਦ-ਸ਼ੈਲੀ, ਯਥਾਰਥ ਨੂੰ ਪ੍ਰਗਟਾਉਣ ਵਾਲਾ ਅਭਿਨਯ (ਰਾਗਦਾਰੀ ਦੇ ਪਦਾਂ ਦੇ ਥਾਂ) ਗਿਣੇ-ਚੁਣੇ ਦੋ ਤਿੰਨ ਭਾਵ ਗੀਤਾਂ ਤੇ ਪੱਛੋਕੜ-ਸੰਗੀਤ ਦੀ ਯੋਜਨਾ ਅਤੇ ਇਸਤਰੀ ਪਾਤਰਾਂ ਲਈ ਪੜ੍ਹੀਆਂ-ਲਿਖੀਆਂ ਕੁਲਾਂਗਣਾਵਾਂ ਦੀ ਚੋਣ ਆਦਿ ਬਹੁਤ ਸਾਰੀਆਂ ਨਾਟ ਵਿਸ਼ੇਸ਼-

ਤਾਵਾਂ ਦਾ ਮੁੱਢ 'ਆਂਧਲਿਆਂਚੀ ਸ਼ਾਲਾ' ਨਾਟਕ ਨੇ ਛੋਹਿਆ। ਫੇਰ ਵੀ ਇਸਨੇ ਜਿਹੜਾ ਸਭ ਤੋਂ ਅਹਿਮ ਕੰਮ ਕੀਤਾ ਉਹ ਹੈ ਇਕ ਮੁੱਢੋਂ ਨਵੀਂ ਨਾਟ ਸ਼ੈਲੀ ਦੀ ਸ਼ੁਰੂਆਤ। ਇਸ ਨਾਟਕ ਨੂੰ ਪ੍ਰਯੋਗ ਦੇ ਤੌਰ ਉੱਤੇ ਪੇਸ਼ ਕਰਨ ਵਾਲੀ ਨਾਟ-ਸੰਸਥਾ 'ਨਾਟਯ ਮਨਵੰਤਰ' ਦਾ ਨਾਂ ਵੀ ਇਸ ਨਾਟਕ ਨੇ ਸਾਰਥਕ ਕਰ ਦਿਖਾਇਆ।

੧੯੩੦ ਤੋਂ ਮਗਰੋਂ ਦਾ ਮਰਾਠੀ ਨਾਟਕ-ਆਮ ਤੌਰ ਉੱਤੇ ਇਬਸਨ ਤੋਂ ਪ੍ਰਭਾਵਤ ਹੈ। ਪਰ ਸ਼ੈਕਸਪੀਅਰ ਦੀ ਤਰ੍ਹਾਂ ਇਹ ਇਸਬਨ ਦਾ ਪ੍ਰਭਾਵ ਵੀ ਨਾਟ-ਰਚਨਾ ਤਕ ਹੀ ਸੀਮਤ ਹੈ। ਇਕ-ਇਕ ਦ੍ਰਿਸ਼ ਵਾਲੇ ਤਿੰਨ ਅੰਕ, ਸਵੈਗਤ ਨੂੰ ਪੁੱਟਣਾ ਤੇ ਸੁ-ਗਠਤ ਇਕ ਸੂਤਰੀ ਕਥਾਨਕ ਇਸ ਤਿੰਨ-ਪੱਖੀ ਰਚਨਾ ਵਿਸ਼ੇਸ਼ਤਾ ਤਕ ਹੀ ਮਰਾਠੀ ਨਾਟਕ ਉੱਤੇ ਇਬਸਨ ਦਾ ਅਸਰ ਨਜ਼ਰ ਆਉਂਦਾ ਹੈ। ਲੇਕਿਨ ਮੌਜੂਦਾ ਜ਼ਿੰਦਗੀ ਦੇ ਤਜ਼ਰਬੇ ਵਾਲੇ ਇਬਸਨ ਦੇ ਰਚੇ ਹੋਏ ਪ੍ਰਮਾਣਕ ਸ਼ੋਧ ਵਿਸ਼ਲੇਸ਼ਣ ਇਸ ਮਗਰੋਂ ਦੇ ਸਮੇਂ ਮਰਾਠੀ ਨਾਟਕ ਵਿਚ ਨਜ਼ਰ ਨਹੀਂ ਆਉਂਦੇ। ਇਹੀ ਨਹੀਂ, ਇਬਸਨ ਨੇ ਜਿਹੜੇ ਭਾਵ ਵਿਵਸ਼ ਕ੍ਰਿਤਕ ਨਾਟਕ ਨੂੰ ਨਾਂਹ ਪੱਖੀ ਮੰਨਦੇ ਹੋਏ ਬਾਈਕਾਟ ਕੀਤਾ ਉਹੀ ਭਾਵ ਵਿਵਸ਼ ਕ੍ਰਿਤਕ ਨਾਟਕ ਇਬਸਨ ਦੇ ਰਚਨਾਤੰਤਰ ਨਾਲ ਸਜ ਧਜ ਕੇ ਪੇਸ਼ੇਵਰ ਰੰਗਮੰਚ ਉੱਤੇ ਮਜਬੂਤੀ ਨਾਲ ਪੈਰ ਜਮਾ ਕੇ ਖੜਾ ਹੋ ਗਿਆ। ਤੇ ਇਸ ਪਰੰਪਰਾ ਦੇ ਨਾਟਕ ਅੱਜ ਵੀ ਓਨੇ ਹੀ ਹਰਮਨ ਪਿਆਰੇ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਮੱਧਕਾਲ ਦੇ ਦੋ ਨਾਟਕਕਾਰਾਂ (ਅੱਤਰੇ ਤੇ ਰਾਗਣੇਕਰ) ਨੇ ਇਸ ਇਬਸਨ ਦੇ ਹੀ 'ਡੌਲਜ਼ ਹਾਊਸ' ਦੀ ਨੋਰਾ ਨੂੰ ਵਿਕ੍ਰਿਤ ਨਾਟ ਰੂਪ ਵਿਚ ਮਰਾਠੀ ਰੰਗਮੰਚ ਉੱਤੇ ਪੇਸ਼ ਕੀਤਾ। ਨੋਰਾ ਦੀ ਅਸਾਧਾਰਣ ਸ਼ਖਸੀਅਤ ਨੂੰ ਜਾਣੇ ਬਿਨਾਂ ਹੀ। ਰਾਂਗਣੇਕਰ ਨੇ 'ਕੁਲਵਧੂ' ਰਾਹੀਂ ਪਰਵਾਰਕ ਹਸਾਉਣੇ ਨਾਟਕ ਇਕ ਚੰਗਾ ਖ਼ਾਸਾ ਹਰਮਨ ਪਿਆਰਾ ਢਾਂਚਾ ਤਿਆਰ ਕੀਤਾ ਤੇ ਅੱਤਰੇ ਨੇ 'ਲਗਨਾਚੀ ਬੇੜੀ' ਜਿਹੀ ਅਫ਼ਲਾਤੂਨ ਫ਼ਾਰਸੀਕਲ ਕਾਮੇਡੀ ਰੰਗਮੰਚ ਉੱਤੇ ਪੇਸ਼ ਕੀਤੀ। 'ਤੋ ਮੀ ਨਵੇਹਚ', 'ਡਾ. ਲਾਗੂ' ਜਿਹੇ ਅੱਤਰੇ ਦੇ ਅਪਰਾਧ-ਨਾਟਕ ਜਿਨ੍ਹਾਂ ਵਿਚ ਨਾਟ ਗੁਣ ਨਗੂਣਾ ਸੀ ਖ਼ਾਸ ਤੌਰ ਉੱਤੇ ਹਰਮਨ ਪਿਆਰੇ ਸਾਬਤ ਹੋਏ।

ਲੇਕਿਨ ਇਸੇ ਸਮੇਂ ਪੇਸ਼ੇਵਰ ਰੰਗਮੰਚ ਉੱਤੇ ਪ੍ਰਯੋਗਸ਼ੀਲ ਰੰਗਮੰਚ ਦਾ ਅਸਰ ਵੀ ਲਗਾਤਾਰ ਮਹਿਸੂਸ ਹੁੰਦਾ ਰਿਹਾ। ਮਗਰੋਂ ਦੇ ਸਮੇਂ ਵਿਚ ਕਾਨੇਟਕਰ ਜਿਹੇ ਕਿਸੇ ਅਹਿਮ ਪ੍ਰਯੋਗਸ਼ੀਲ ਨਾਟਕਕਾਰ ਵਲੋਂ ਖਾਸ ਮੱਤ ਕਿਸੇ ਹੱਦ ਤਕ ਕਾਇਮ ਰੱਖਕੇ ਵੀ ਪੇਸ਼ੇ ਨਾਲ ਸਮਝੌਤਾ ਜਿਹਾ ਕੀਤਾ ਹੋਇਆ ਲਗਦਾ ਹੈ। 'ਹਿਮਾਲਿਆਚੀ ਸਾਵਲੀ' ਜਿਹਾ ਕੋਈ ਚਰਿੱਤਰ-ਪ੍ਰਧਾਨ ਨਾਟਕ ਮਰਾਠੀ ਨਾਟਕ ਨੂੰ ਨਵੀਂ ਸੇਧ ਦੇਵੇਗਾ, ਅਜਿਹਾ ਸੁੱਲਛਣ ਭਾਵੇਂ ਅੱਜ ਨਜ਼ਰ ਆਏ ਪਰ ਲਗਦਾ ਹੈ ਕਿ ਆਖਿਰ 'ਪ੍ਰੇਮਾ ਤੁਝਾ ਰੰਗਾ ਕਸਾ ?' ਜਿਹੀ ਉਸਦੀ ਕਾਮੇਡੀ ਹੀ ਲਗਾਤਾਰ ਹਰਮਨ ਪਿਆਰੀ ਬਣੀ ਰਹਿ ਸਕੇਗੀ। ਜਾਂ ਵਿਜੇ ਤੇਦੁਲਕਰ ਜਿਹੇ ਸਰਬ ਹਿੰਦ ਮਸ਼ਹੂਰੀ ਵਾਲੇ ਇਕਾਂਗੀ ਨਾਟਕਕਾਰ ਪੇਸ਼ੇਵਰ ਰੰਗਮੰਚ ਉੱਤੇ 'ਸ਼ਾਂਤਤਾ ! ਕੋਰਟ ਚਾਲੂ ਆਹੇ' ਜਾਂ 'ਘਾਸੀ ਰਾਮ ਕੋਤਵਾਲ' ਜਿਹੇ ਪ੍ਰਯੋਗਸ਼ੀਲ ਨਾਟਕਾਂ ਦਾ ਪ੍ਰਪੰਚ ਸਜਾਉਂਦਾ ਨਜ਼ਰ ਆਉਂਦਾ ਹੈ। ਤੇ ਅਜ ਦੇ ਪ੍ਰਯੋਗਸ਼ੀਲ ਰੰਗਮੰਚ ਨੇ ਤਾਂ ਆਪਣੇ ਨਿਜੀ ਰੰਗਮੰਚ ਨਾਲ ਹੁਣ ਇਬਸਨ ਨੂੰ ਵੀ ਲਗਭਗ ਮਾਤ ਕਰ ਦਿਤਾ ਹੈ। ਅਜ ਦਾ ਪ੍ਰਯੋਗਸ਼ੀਲ ਰੰਗਮੰਚ ਪਿਰੰਦੇਲੋ ਤੋਂ ਆਏਨੇਸਕੋ

ਅਤੇ ਬ੍ਰੈਸ਼ਟ ਤਕ ਕਈ ਪੱਛਮੀ ਤੇ ਬਾਦਲ ਸਰਕਾਰ, ਗਿਰੀਸ਼ ਕਰਨਾਡ ਜਿਹੇ ਹਿੰਦੁਸਤਾਨੀ ਨਾਟਕਕਾਰਾਂ ਦਾ ਕਰਜ਼ ਮਨੋਂ ਮੰਨਦਾ ਨਜ਼ਰ ਆਉਂਦਾ ਹੈ।

ਇਕ ਪਾਸੇ ਕਾਨੇਟਕਰ ਦੇ (ਮਿਸਾਲ ਵਜੋਂ 'ਰਾਇਗਡਾਲਾ ਜੇਵਹਾਂ ਜਾਗ ਯੇਤੇ' ਜਿਹੇ) ਇਤਿਹਾਸਕ ਨਾਟਕ ਦੀ ਇਕ ਯਾਦ ਰਹਿਣ ਵਾਲੀ ਵਿਸ਼ੇਸ਼ਤਾ ਸ਼ਿਵਾਜੀ ਮਹਾਰਾਜ ਜਿਹੀ ਅਲੌਕਿਕ ਵਿਭੂਤੀ ਵਿਚ ਇਸ ਦੁਨੀਆਂ ਦੀ ਸ਼ਖਸੀਅਤ ਦੀ ਭਾਲ ਹੈ ਤਾਂ ਦੂਜੇ ਪਾਸੇ ਸ਼ਿਰਵਾ-ਡਕਰ ਦੇ 'ਨਟ ਸਮਰਾਟ' ਨਾਟਕ ਵਿਚ ਇਸ ਦੁਨੀਆਂ ਦੀ ਸ਼ਖਸੀਅਤ ਵਿਚ ਅਲੌਕਿਕ ਸ਼ਖਸੀਅਤ ਭਾਲਣ ਦੀ ਕੋਸ਼ਿਸ਼ ਕੀਤੀ ਗਈ ਹੈ। ਮਰਾਠੀ ਨਾਟਕ ਦੀ ਅਮੀਰ ਸਭਿਆਚਾਰਕ ਰਵਾਇਤ ਦੇ ਸ਼ਿਰਵਾਡਕਰ ਇਕ ਪ੍ਰਤਿਭਾਸ਼ਾਲੀ ਨਾਟਕਕਾਰ ਹਨ। ਜਿਸ ਤਰ੍ਹਾਂ ਗਡਕਰੀ ਪਹਿਲਾਂ ਕਵੀ 'ਗੋਵਿੰਦਾਗ੍ਰਜ' ਤੇ ਬਾਅਦ ਵਿਚ ਨਾਟਕਕਾਰ ਆਦਿ ਹਨ ਉਸੇ ਤਰ੍ਹਾਂ ਸਿਰਵਾ-ਡਕਰ ਵੀ ਪਹਿਲਾਂ ਕਵੀ 'ਕੁਸੁਮਾਗ੍ਰਜ' ਹਨ ਤੇ ਉਸਤੋਂ ਪਿਛੋਂ ਨਾਟਕਕਾਰ ਆਦਿ। ਇਹ ਦੋਵੇਂ ਮਹਾਨ ਕਵੀ ਅਲੰਕਾਰਤ ਭਾਸ਼ਾ-ਸ਼ਿਲਪ ਦੇ ਉਦਗਾਤਾ ਹਨ। ਦੋਵੇਂ ਝੁਕਾਅ ਦੇ ਪੱਖੋਂ ਰੋਮਾਂਟਿਕ ਹਨ ਤੇ ਦੋਵੇਂ ਰਵਾਇਤ ਤੋਂ ਮਿਲੇ ਸੱਤ ਦੇ ਸ਼ਰਧਾਲੂ ਪੁਜਾਰੀ ਵੀ। ਨਤੀਜੇ ਵਜੋਂ ਦੋਹਾਂ ਦੇ ਸਾਹਿਤਕ ਗੁਣਾਂ ਵਿਚ ਬਹੁਤ ਏਕਤਾ ਤੇ ਬਰਾਬਰੀ ਹੈ।

'ਨਟ ਸਮਰਾਟ' ਨਾਟਕ ਦੀ ਭੂਮਿਕਾ ਵਿਚ ਨਾਟਕਕਾਰ ਨੇ ਖ਼ੁਦ ਹੀ ਕਿਹਾ ਹੈ ਕਿ 'ਕਿੰਗ ਲੀਅਰ' ਨੂੰ ਭਾਲਦਿਆਂ ਉਸਨੂੰ 'ਨਟ ਸਮਰਾਟ' ਮਿਲਿਆ ਹੈ। ਸ਼ਿਰਵਾਡਕਰ ਦਾ ਸ਼ੇਕਸਪੀਅਰ ਦਾ ਅਧਿਐਨ ਬਹੁਤ ਮਸ਼ਹੂਰ ਹੈ। ਉਨ੍ਹਾਂ ਦੇ ਕੀਤੇ ਹੋਏ 'ਮੈਕਬੇਥ, ਆਥੈੱਲੋ' ਦੇ ਨਾਟ-ਅਨੁਵਾਦ ਆਦਰਸ਼ ਮੰਨੇ ਗਏ ਹਨ। ਉਨ੍ਹਾਂ ਦੇ ਰਚੇ 'ਕੌਂਤੇਯ', 'ਯਯਾਤੀ', 'ਦੇਵਯਾਨੀ' ਵਰਗੇ ਪੁਰਾਣਕ ਤੇ 'ਦੂਜਾ ਪੇਸ਼ਵਾ', 'ਬੀਜ ਮਹਣਾਲੀ ਧਰਤੀਲਾ' ਜਿਹੇ ਇਤਿ-ਹਾਸਕ ਨਾਟਕ ਅਧਿਐਨ ਯੋਗ ਨਾਟ ਮਰਿਯਾਦਾਵਾਂ ਦੇ ਗੰਗਾ ਜਲ ਵਿਚ ਸ਼ਾਮਲ ਹੋ ਚੁਕੇ ਹਨ। ਪਰ ਇਹ ਨਾਟਕਕਾਰ ਸਹੀ ਅਰਥਾਂ ਵਿੱਚ ਹਰਮਨ-ਪਿਆਰਾ ਬਣਿਆ 'ਨਟ ਸਮਰਾਟ' ਨਾਲ ਹੀ। ਇਸ ਲੋਕ ਮਾਨਤਾ ਦੇ ਨਾਲ ਹੀ ਸਾਹਿੱਤ ਅਕਾਦਮੀ ਨੇ ਇੱਕ ਖ਼ਾਸ ਸਮੇਂ ਵਿੱਚ ਸਭ ਤੋਂ ਚੰਗੀ ਪੁਸਤਕ ਹੋਣ ਦੇ ਨਾਤੇ 'ਨਟ ਸਮਰਾਟ' ਨੂੰ ਪਿਛਲੇ ਦਿਨੀਂ ਹੀ ਆਪਣਾ ਇਨਾਮ ਦੇ ਕੇ ਤੇ ਸਨਮਾਨਤਾ ਕਰਕੇ ਰਾਜ ਮਾਨਤਾ ਵੀ ਦਿੱਤੀ ਹੈ।

'ਕਿੰਗ ਲੀਅਰ' ਦੀ ਭਾਲ ਵਿੱਚ 'ਨਟ ਸਮਰਾਟ' ਮਿਲਣ ਦੇ ਨਤੀਜੇ ਵੱਜੋਂ ਇਨ੍ਹਾਂ ਦੋਹਾਂ ਨਾਟਕਾਂ ਵਿੱਚ ਕੁੱਸ ਇੱਕ-ਸੁਰਤਾ ਹੋਣਾ ਜ਼ਰੂਰੀ ਸੀ। 'ਨਟ ਸਮਰਾਟ' ਦੀ ਲੀਅਰ ਤੋਂ ਨਿਰਪੇਕ ਇੱਕ ਵਿਸ਼ੇਸ਼ਤਾ ਇਹ ਹੈ ਕਿ 'ਨਟ ਸਮਰਾਟ' ਵਿੱਚ ਕਾਡਲੀਆ ਨਹੀਂ ਹੈ ਯਾਨੀ ਪਿਤਾ ਭਗਤ ਤੇ ਸੱਚ ਵੱਲ ਝੁਕਾਅ ਵਾਲੀ ਸਾਊ ਕੁੜੀ ਨਹੀਂ ਹੈ ਤੇ ਲੀਅਰ ਦੀਆਂ ਦੋ ਕ੍ਰਿਤਘਣ ਧੀਆਂ ਦੇ ਥਾਂ 'ਨਟ ਸਮਰਾਟ' ਵਿੱਚ ਇੱਕ ਧੀ ਤੇ ਇੱਕ ਪੁੱਤਰ ਦੀ ਯੋਜਨਾ ਹੈ। ਪਰ ਇਹ ਦੋਵੇਂ ਦੁਰਾਚਾਰੀ ਲੀਅਰ ਕੁੜੀਆਂ ਦੀ ਤਰ੍ਹਾਂ ਸਿਰਫ਼ ਬੁਰੇ ਪਾਸੇ ਨਹੀਂ ਝੁਕੇ ਹੋਏ ਹਨ ਤੇ 'ਕਿੰਗ ਲੀਅਰ' ਵਿੱਚ ਰਾਜ ਕੰਨਿਆ ਕਡਾਲੀਆ ਹੁੰਦੇ ਹੋਏ ਵੀ ਕੋਈ ਪਤੀਵਰਤਾ ਰਾਜਪਤਨੀ ਨਹੀਂ ਹੈ। 'ਨਟ ਸਮਰਾਟ' ਵਿੱਚ ਦਿਲ ਨੂੰ ਸਭ ਤੋਂ ਵੱਧ ਛੋਹਣ ਵਾਲੇ ਪ੍ਰਸੰਗ ਪਤੀ-ਪਤਨੀ ਦੀ ਪਿਆਰ ਭਰੀ ਅਪਣੱਤ ਨਾਲ ਜੁੜੇ ਹੋਏ ਹਨ। ਇਸ ਤੋਂ ਛੁੱਟ

'ਨਟ ਸਮਰਾਟ' ਗਣਪਤ ਰਾਓ ਬੇਲਵਲਕਰ ਜਿਵੇਂ ਇੱਕ ਸਾਧਾਰਣ ਇਨਸਾਨ ਹਨ, ਪਰ ਲੀਅਰ ਜਮਾਂਦਰੂ 'ਕਿੰਗ' ਯਾਨੀ ਰਾਜਾ ਹੈ। ਇਸੇ ਤਰ੍ਹਾਂ ਰਾਜ-ਸਿੰਘਾਸਰ ਦੀ ਚੋਟੀ ਤੋਂ ਲੀਅਰ ਦਾ ਪਤਨ ਵੀ ਜ਼ਿਆਦਾ ਧਿਆਨ ਖਿੱਚਦਾ ਹੈ ਤੇ ਇਸ ਲਈ ਮਨ ਨੂੰ ਜ਼ਿਆਦਾ ਵਿੰਨ੍ਹਣ ਵਾਲਾ ਹੈ ਜਦ ਕਿ ਬੁੜ੍ਹਾਪੇ ਵਿੱਚ ਆਪਣੇ ਹੀ ਕੁੱਝ ਸੁਭਾਵਕ ਪਾਗਲਪਣ ਦੀਆਂ ਵਿਸ਼ੇਸ਼ਤਾਵਾਂ ਕਰਕੇ ਆਪਣੀ ਔਲਾਦ ਦਾ ਸਹਾਰਾ ਗਵਾ ਬਹਿਣ ਵਾਲੇ ਇੱਕ ਅਸਾਧਾਰਣ ਨਟ ਬਣੇ ਹੋਏ ਸਾਧਾਰਣ ਆਦਮੀ ਦੀ ਦੁਖ-ਭਰੀ ਕਹਾਣੀ ਹੀ 'ਨਟ ਸਮਰਾਟ' ਨਾਟਕ ਦੀ ਕਥਾ ਵਸਤੂ ਹੈ। ਸ਼ਾਇਦ ਇਸੇ ਲਈ ਇਸ 'ਨਟ ਸਮਰਾਟ' ਦੀ ਤ੍ਰਾਸਦੀ ਆਮ ਲੋਕਾਂ ਦੇ ਦਿਲ ਵਿੱਚ ਡੂੰਘੀ ਉਤਰ ਜਾਂਦੀ ਹੈ। 'ਕਿੰਗ ਲੀਅਰ' ਵਿੱਚ ਪਾਤਰ ਅਣਗਿਣਤ ਹਨ ਤੇ ਉਨ੍ਹਾਂ ਦੇ ਆਪਸੀ ਸੰਬੰਧਾਂ ਵਿੱਚੋਂ ਉਭਰਨ ਵਾਲੀਆਂ ਗੁੰਝਲਦਾਰ ਘਟਨਾਵਾਂ ਵੀ ਕਈ ਹਨ। ਇਸੇ ਲਈ ਇੱਕ ਤੋਂ ਜ਼ਿਆਦਾ ਕਥਾਨਕਾਂ ਦੇ ਨਤੀਜੇ ਵੱਜੋਂ 'ਕਿੰਗ ਲੀਅਰ' ਦੀ ਕਥਾਵਸਤੂ ਬਹੁ-ਟੀਚੀ ਬਣ ਗਈ ਹੈ ਜਦ ਕਿ 'ਨਟ ਸਮਰਾਟ' ਦੀ ਕਥਾ ਬਹੁਤ ਸਾਦੀ ਤੇ ਇੱਕ-ਸੂਤਰੀ ਹੋਣ ਕਰਕੇ ਇੱਕ ਟੀਚੇ ਵਾਲੀ ਹੈ। ਜੋ ਵੀ ਹੋਵੇ 'ਨਟ ਸਮਰਾਟ' ਦੇ ਹਰਮਨ-ਪਿਆਰਾ ਹੋਣ ਦਾ ਇੱਕ ਜਿਹੜਾ ਮੁੱਖ ਕਾਰਣ ਹੈ ਉਹ ਹੈ ਉਸ ਦਾ ਅਦੁੱਤਾ ਰਮਣੀਕ ਭਾਸ਼ਾ-ਸ਼ਿਲਪ— ਅਜਿਹੇ ਮਨ ਨੂੰ ਛੋਹਣ ਵਾਲੇ ਭਾਸ਼ਾ-ਸ਼ਿਲਪ ਦੀ ਅਨੁਵਾਦ ਰਾਹੀਂ ਜਾਣਕਾਰੀ ਕਰਾ ਸਕਣਾ ਸੌਖਾ ਹੀ ਨਹੀਂ ਹੈ ਸਗੋਂ ਨਾ-ਮੁਮਕਿਨ ਵੀ ਹੈ। ਅੱਜ ਦੇ ਮੌਜੂਦਾ ਮਰਾਠੀ ਨਾਟਕਕਾਰਾਂ ਵਿੱਚ ਕਾਵਿ ਵਲ ਝੁਕਾਅ ਵਾਲੇ ਨਾਟਕਕਾਰ ਦੇ ਰੂਪ ਵਿੱਚ ਇਸ ਨਾਟਕਕਾਰ ਦਾ ਕੋਈ ਸਾਨੀ ਨਹੀਂ ਹੈ ਤੇ ਇਹ ਅਸਾਧਾਰਣ ਥਾਂ ਰੱਖਦੇ ਹਨ।

ਸ਼ਿਰਵਾਡਕਰ ਦੀ ਨਾਟਕਕਾਰ ਦੇ ਰੂਪ ਵਿੱਚ ਮਸ਼ਹੂਰੀ ਦੂਜੀ ਹੈ। ਪਰ ਕਵੀ 'ਕੁਸੁਮਾਗ੍ਰਜ' ਦੇ ਰੂਪ ਵਿੱਚ ਪਹਿਲੀ ਹੈ। ਇਸੇ ਤਰ੍ਹਾਂ ਨਾਟਕਕਾਰ ਦੇ ਰੂਪ ਵਿੱਚ ਖਾਨੋਲਕਰ ਪਿੱਛੋਂ ਮਸ਼ਹੂਰ ਹੋਏ। ਇਸ ਤੋਂ ਪਹਿਲਾਂ ਉਨ੍ਹਾਂ ਦੀ ਮਸ਼ਹੂਰੀ 'ਆਰਤੀ ਪ੍ਰਭੂ' ਕਵੀ ਦੇ ਤੌਰ ਉੱਤੇ ਹੀ ਸੀ। ਮਰਾਠੀ ਭਾਸ਼ਾ ਦੇ ਸਭ ਤੋਂ ਪਹਿਲੇ ਨਵਨਾਟ 'ਏਕ ਸ਼ੂਨਯ ਬਾਜੀ ਰਾਓ' ਦੀ ਰਚਨਾ ਉਨ੍ਹਾਂ ਨੇ ਹੀ ਕੀਤੀ। ਉਸ ਤੋਂ ਮਗਰੋਂ ਭਾਵੇਂ ਉਨ੍ਹਾਂ ਦਾ ਝੁਕਾਅ ਪ੍ਰਯੋਗ-ਸ਼ੀਲ ਨਾਟਕਾਂ ਦੇ ਬਜਾਏ ਪੇਸ਼ੇਵਰ ਨਾਟਕਾਂ ਵਲ ਨਜ਼ਰ ਆਉਂਦਾ ਹੈ ਤਾਂ ਵੀ (ਮਿਸਾਲ ਵੱਜੋਂ 'ਗੁਰੂ ਮਹਾਰਾਜ') ਮੂਲ ਰੂਪ ਵਿੱਚ ਕਵੀ ਹੋਣ ਕਾਰਣ ਇਸ ਨਾਟਕਕਾਰ ਦਾ ਸੁਭਾਵਕ ਗੁਣ ਧਰਮ ਪ੍ਰਯੋਗਸ਼ੀਲ ਰਚਨਾ ਦਾ ਹੀ ਹੈ। ਇੱਕ ਲੇਖਕ ਦੀ ਦੋ ਹਿੱਸਿਆਂ ਵਿੱਚ ਵੰਡੀ ਹੋਈ ਸ਼ਖ਼ਸੀਅਤ ਨੂੰ ਨਿਰਦੇਸ਼ਤ ਕਰਨ ਵਾਲਾ ਇਸੇ ਨਾਟਕਕਾਰ ਦਾ 'ਅਵਧਿਅ' ਨਾਟਕ ਉਦੋਂ ਦੇ ਸੈਂਸਰ ਬੋਰਡ ਦੀ ਉਸ ਬਾਰੇ ਕਾਰਵਾਈ ਦੇ ਕਾਰਣ ਵਿੱਚ ਨੂੰ ਕਾਫ਼ੀ ਚਮਕਿਆ ਸੀ। ਤੇ ਹੁਣ ਪਿਛਲੇ ਦਿਨੀਂ ਹੀ ਇਸੇ ਨਾਟਕਕਾਰ ਦਾ ਕੀਤਾ ਹੋਇਆ ਬ੍ਰੈਖ਼ਟ ਦੇ 'ਚਾਕ ਸਰਕਲ' ਦਾ ਕਾਵਿ-ਅਨੁਵਾਦ 'ਅਜਬ ਨਿਆਏ ਵਰਤੁਲਚਾ' ਆਪਣੀ ਆਪਸੀ ਲੋਕ ਨਾਟ ਸ਼ੈਲੀਆਂ ਦੇ ਨਿਰਦੇਸ਼ਨ ਦੇ ਨਤੀਜੇ ਵੱਜੋਂ ਦੇਸ-ਬਦੇਸ ਵਿੱਚ ਸ਼ੋਹਰਤ ਹਾਸਲ ਕਰ ਰਿਹਾ ਸੀ। ਲੇਖਣ ਦੇ ਇੱਕਦਮ ਉੱਭਰਦੇ ਹੋਏ ਜੋਸ਼ ਵਿੱਚ ਇਸ ਨਾਟਕਕਾਰ ਦਾ ਲਿਖਿਆ ਹੋਇਆ ਨਾਟਕ 'ਕਾਲਾਯ ਤਸਮੈ ਨਮ:' (ਪ੍ਰਤੀਕ ਸ਼ੈਲੀ ਦੇ 'ਪ੍ਰਤਿਮਾ' ਦੀ ਤਰ੍ਹਾਂ) ਨਵੀਂ ਸੇਧ ਲੱਭਣ ਵਾਲਾ ਨਾਟਕ ਨਹੀਂ

ਹੈ। ਇਹ ਨਾਟਕ ਇੱਕ ਮੰਨੇ-ਪਰਮੰਨੇ ਜਿਓਤਸ਼ੀ ਦੀ ਗ਼ਲਤ ਸਾਬਤ ਹੋਈ ਭਵਿੱਖਬਾਣੀ ਦੀ ਕਹਾਣੀ ਉਸੇ ਜਿਓਤਸ਼ੀ ਦੇ ਪ੍ਰੇਮ ਵਿਚ ਮਗਨ ਪੁੱਤਰ ਵੱਲੋਂ ਕਹਿੰਦਾ ਹੈ। ਪਿਤਾ ਵੱਲੋਂ ਕਹੇ ਗਏ ਆਪਣੇ ਵਿਆਹ ਦੇ ਬਾਰੇ ਵਿੱਚ ਅਟੱਲ ਭਵਿੱਖ ਨੂੰ ਟਾਲਣ ਲਈ ਪੁੱਤਰ ਵੱਲੋਂ ਰਚੀ ਗਈ ਇੱਕ ਜ਼ਾਲਮਾਨਾ ਸਾਜ਼ਿਸ਼, ਦੀ ਕਹਾਣੀ, ਜਿਸ ਦੇ ਨਤੀਜੇ ਵੱਜੋਂ ਦੋ ਨਿਹਪਾਪ ਭੋਲੀਆਂ-ਭਾਲੀਆਂ ਨੌਜਵਾਨ ਕੁੜੀਆਂ ਬਲੀ ਚੜ੍ਹ ਜਾਂਦੀਆਂ ਹਨ। ਉਨ੍ਹਾਂ ਨੌਜਵਾਨ ਕੁੜੀਆਂ ਵਿੱਚੋਂ ਇੱਕ ਪਹਿਲਾਂ ਪਾਗ਼ਲ ਹੈ ਤੇ ਮਗਰੋਂ ਵਿਆਹ ਦੇ ਨਤੀਜੇ ਵੱਜੋਂ ਸਮਝਦਾਰ ਬਣ ਜਾਂਦੀ ਹੈ ਜਦੋਂ ਕਿ ਦੂਜੀ ਕੁੜੀ ਪਹਿਲੀ ਦੀ ਕਪਟ-ਵਿਡੰਬਨਾ ਬਚਾਉਣ ਲਈ ਖ਼ੁਦ ਆਪਣੀ ਹੀ ਹੋਣੀ ਭਾਲਦੀ ਹੈ। 'ਕਾਲਾਯ ਤਸਮੈ ਨਮ:' ਦੀ ਬਾਹਰੀ ਬਣਤਰ ਰਹੱਸ ਨਾਟਕ ਦੀ ਹੁੰਦੇ ਹੋਏ ਵੀ ਇਸ ਨਾਟਕ ਦੇ ਵੱਖ-ਵੱਖ ਪਾਤਰਾਂ ਦੇ ਮਨਾਂ ਦਾ ਘੋਲ ਖ਼ੂਬਸੂਰਤ ਹੈ। 'ਨਟ ਸਮਰਾਟ' ਜਿੰਨਾ ਹਰਮਨ-ਪਿਆਰਾ ਇਹ ਨਾਟਕ ਨਾ ਹੋਇਆ ਹੋਵੇ ਪਰ ਇਸ ਦਾ ਮਿਲਦਾ-ਜੁਲਦਾ ਅਰਥ ਇੰਨਾ ਹੀ ਹੈ ਕਿ ਹਰਮਨ-ਪਿਆਰਾ ਹੋਣਾ ਹਮੇਸ਼ਾਂ ਗੁਣਾਂ ਕਰਕੇ ਹੀ ਨਹੀਂ ਹੁੰਦਾ। ਤੇ ਹਰ ਕਿਸੇ ਨੂੰ ਚੰਗਾ ਲੱਗਣਾ ਤੇ ਗੁਣਾਂ ਵਾਲਾ ਹੋਣ ਦੇ ਆਪਸੀ ਸੰਬੰਧ ਕਈ ਵਾਰੀ ਆਪਸ ਵਿੱਚ ਉਲਝ ਵੀ ਸਕਦੇ ਹਨ।

ਉੱਮੀਦ ਹੈ, ਕਿ ਪੂਰੇ ਹਿੰਦੁਸਤਾਨ ਵਿੱਚ ਮਰਾਠੀ ਨਾਟਕ ਦੀਆਂ ਇਹ ਦੋ ਤੇ ਜਵਾਨ ਨਵੀਆਂ ਰੋਸ਼ਨੀਆਂ 'ਨਟ ਸਮਰਾਟ' ਤੇ 'ਕਾਲਾਯ ਤਸਮੈ ਨਮ:' ਮਰਾਠੀ ਤੋਂ ਅਲਾਵਾ ਹੋਰ ਭਾਰਤੀ ਭਾਸ਼ਾ-ਭਾਸ਼ੀਆਂ ਨੂੰ ਆਧੁਨਿਕ ਮਰਾਠੀ ਨਾਟ-ਗੁਣਵਾਨਤਾਂ ਦੀ ਸਹੀ ਜਾਣ-ਪਛਾਣ ਕਰਾਉਣ ਵਿਚ ਕਾਮਯਾਬ ਹੋਣਗੀਆਂ।

**—ਮਾਧਵ ਮਨੋਹਰ**

# ਨਟ ਸਮਰਾਟ

## **ਪਾਤਰ**

ਅਪਾ
ਕਾਵੇਰੀ
ਨੰਦਾ
ਨਲੂ
ਸ਼ਾਰਦਾ
ਵਿਠੋਬਾ
ਰਾਜਾ
ਸੁਧਾਕਰ
ਨੰਨ੍ਹੀਂ
ਕਲਵਣਕਰ
ਸ੍ਰੀਮਤੀ ਕਲਵਣਕਰ
ਆਸਾ ਰਾਮ
ਹੋਰ ਪਾਤਰ

## ਪਹਿਲਾ ਅੰਕ

# ਪਰਦਾ ਉੱਠਦਾ ਹੈ

ਉਸ ਸਮੇਂ ਧੀਮੇ ਸੁਰ ਵਿਚ ਤੇ ਧੀਮੀ ਲੈ ਵਿਚ ਮਿਲਿਆ-ਜੁਲਿਆ ਵਾਦ-ਸੰਗੀਤ ਸੁਣਦਾ ਹੈ। ਰੰਗਮੰਚ ਉੱਤੇ ਇਕ ਗਹਿਰੇ ਨੀਲੇ ਰੰਗ ਦਾ ਪਰਦਾ ਪਿਆ ਹੋਇਆ ਹੈ। ਪਰਦੇ ਦੇ ਇੱਕ ਦਮ ਵਿਚਾਲੇ ਇਕ ਸਾਧਾਰਣ ਹੱਥੇ ਵਾਲੀ ਕੁਰਸੀ ਪਈ ਹੈ ਤੇ ਉਸ ਉਤੇ ਇਕ ਬੁੱਢਾ ਆਦਮੀ ਬੈਠਾ ਹੋਇਆ ਹੈ। ਬੈਠਾ, ਮਤਲਬ ਅਸਲ ਵਿਚ ਸੌਂ ਰਿਹਾ ਹੈ।

ਉਸਦਾ ਪਹਿਰਾਵਾ ਹੈ ਧੋਤੀ, ਕਮੀਜ਼, ਪੁਰਾਣੇ ਫ਼ੈਸ਼ਨ ਦਾ ਲੰਬਾ ਢਿੱਲਾ ਕੋਟ ਤੇ ਕੰਨਾਂ ਉਤੇ ਲਪੇਟਿਆ ਹੋਇਆ ਮਫ਼ਲਰ। ਕੁਰਸੀ ਦੇ ਹੱਥੇ ਉਤੇ ਸਜਾ ਹੱਥ ਰੱਖੀਂ ਤੇ ਹੱਥ ਉਤੇ ਗੱਲ੍ਹ ਟਿਕਾਈਂ ਬੁੱਢਾ ਝਪਕੀਆਂ ਲੈ ਰਿਹਾ ਹੈ, ਉਸਦੀ ਗਰਦਨ ਅੱਗੇ-ਪਿਛੇ ਝੂਟ ਰਹੀ ਹੈ। ਇਕ ਉੱਭੜ-ਖਾਬੜ ਛੜੀ ਦੂਜੇ ਹੱਥੇ ਤੋਂ ਲਟਕ ਰਹੀ ਹੈ। ਕੁਰਸੀ ਦੇ ਚਾਰੇ ਪਾਸੇ ਸੁਪਨੀਲੇ ਰੰਗ ਦੀ ਰੌਸ਼ਨੀ ਪੈ ਰਹੀ ਹੈ। ਉਸਦੇ ਚਾਰੇ ਪਾਸੇ ਲਹਿਰਾਉਣ ਵਾਲੇ ਸੰਗੀਤ ਦੀ ਲੈ ਵਧਦੀ ਜਾਂਦੀ ਹੈ। ਸੁਰ ਜ਼ਿਆਦਾ ਤੋਂ ਜ਼ਿਆਦਾ ਤੇਜ਼ ਹੁੰਦੇ ਹਨ ਤੇ ਆਖ਼ਿਰ ਵਿਚ ਇਕ ਅਟਪਟੀ ਲਹਿਰ ਜਿਹੀ ਹੁੰਦੀ ਹੋਈ ਸਾਰੀ ਆਵਾਜ਼ ਇਕ ਦਮ ਬੰਦ ਹੋ ਜਾਂਦੀ ਹੈ ਜਿਵੇਂ ਅਚਾਣਕ ਤਾਰ ਟੁੱਟ ਗਏ ਹੋਣ।

ਬੁੱਢਾ ਤ੍ਰੱਭਕ ਕੇ ਜਾਗ ਪੈਂਦਾ ਹੈ। ਕੁਰਸੀ ਉਤੇ ਸੰਭਲ ਕੇ ਬੈਠ ਜਾਂਦਾ ਹੈ। ਦਬੀਆਂ ਅੱਖਾਂ ਨਾਲ ਦੋਵੇਂ ਪਾਸੇ ਦੇਖਦਾ ਹੈ ਤੇ ਉਸ ਤੋਂ ਪਿਛੋਂ ਕੋਟ ਦੀ ਜੇਬ ਵਿਚੋਂ ਐਨਕ ਕੱਢਦਾ ਹੈ ਤੇ ਧੋਤੀ ਨਾਲ ਉਸਨੂੰ ਸਾਫ਼ ਕਰਕੇ ਅੱਖਾਂ ਉਤੇ ਲਾ ਲੈਂਦਾ ਹੈ। ਇਸ ਤੋਂ ਮਗਰੋਂ ਉਹ ਦਰਸ਼ਕਾਂ ਵਲ ਦੇਖਦਾ ਹੈ ਤੇ ਮੁਸਕਰਾਉਂਦਾ ਹੋਇਆ ਦਰਸ਼ਕਾਂ ਨੂੰ ਨਮਸਕਾਰ ਕਰਦਾ ਹੈ ਤੇ ਉਨ੍ਹਾਂ ਨੂੰ ਸੰਬੋਧਤ ਕਰਦੇ ਹੋਏ ਕਹਿਣਾ ਸ਼ੁਰੂ ਕਰਦਾ ਹੈ :

ਬੁੱਢਾ : ਮਾਫ਼ ਕਰਨਾ, ਰਸੀਏ ਦੋਸਤੋ, ਮਾਫ਼ ਕਰਨਾ। ਮੈਨੂੰ ਪਤਾ ਹੈ ਕਿ ਤੁਹਾਨੂੰ ਕਾਫ਼ੀ ਦੇਰ ਇੰਤਜ਼ਾਰ ਕਰਨਾ ਪਿਆ। ਮਾਫ਼ ਕਰਨਾ, ਮੈਂ ਬਿਲਕੁਲ ਲਾਚਾਰ ਸੀ। ਸੱਚ ਤਾਂ ਇਹ ਹੈ ਕਿ ਵਕਤ ਦੀ ਪਾਬੰਦੀ ਵੀ ਨਾਟਕ ਦੀ ਤਰ੍ਹਾਂ ਹੀ ਮੇਰੇ ਸ਼ਰੀਰ ਵਿਚ ਸਮਾਂ ਗਈ ਹੈ। ਤੁਸੀਂ ਸ਼ਾਇਦ ਜਾਣਦੇ ਹੋਵੋਗੇ ਕਿ ਸਾਡੀ ਕੰਪਨੀ ਦਾ ਇਹ

ਨੇਮ ਸੀ ਕਿ ਤੀਜੀ ਘੰਟੀ ਵਜੇ ਤਾਂ ਠੀਕ ਨੌਂ ਵਜੇ। ਇੱਕੀ ਸਾਲ ਤਕ ਕੰਪਨੀ ਦੇ ਨਾਟਕ ਦਾ ਪਰਦਾ ਇਕ ਦਮ ਅੱਠ ਵਜ ਕੇ ਸੱਠ ਮਿਨਟ ਉਤੇ ਹੀ ਉਠਦਾ ਰਿਹਾ। ਉਪੱਰ ਉਠਦੇ ਹੋਏ ਉਸ ਪਰਦੇ ਨੇ ਘੜੀ ਵਿਚ ਕਦੇ ਇਕਾਹਟਵਾਂ ਮਿਨਟ ਹੁੰਦਾ ਨਹੀਂ ਦੇਖਿਆ (ਅਚਾਣਕ ਆਪਣੇ ਆਪ ਨੂੰ) ਮੇਰੀ ਘੜੀ ਕਿਥੇ ਗਈ ? (ਜੇਬਾਂ ਟੋਹ ਕੇ ਇਕ ਸੁਨਹਿਰੀ ਰਿਸਟ-ਵਾਚ ਕੱਢਦਾ ਹੈ) ਗਣਪਤੀਰਾਓ ਜੋਸ਼ੀ ਨੇ ਇਹ ਘੜੀ ਮੈਨੂੰ ਪਹਿਨਾਈ ਸੀ—ਨਾਗਪੁਰ ਵਿਚ, ਸਾਡੇ ਹੈਮਲੇਟ ਦਾ ਜਦੋਂ ਸਨਮਾਨ ਹੋਇਆ ਸੀ। ਹਮੇਸ਼ਾ ਆਪਣੇ ਕੋਲ ਰੱਖਣੀ ਪੈਂਦੀ ਹੈ। ਪਤਾ ਨਹੀਂ ਕਿਉਂ ਮੈਂ ਇਹ ਮੰਨ ਕੇ ਚੱਲਦਾ ਹਾਂ ਕਿ ਜਦੋਂ ਤਕ ਇਹ ਘੜੀ ਚਲਦੀ ਰਹੇਗੀ ਉਦੋਂ ਤਕ ਬਾਕੀ ਸਭ ਕੁਝ ਵੀ ਚਲਦਾ ਰਹੇਗਾ। (ਘੜੀ ਦੇਖ ਕੇ) ਮੰਨਦਾ ਹਾਂ। ਪੰਦਰਾਂ ਮਿਨਟ ਦੇਰ ਹੋ ਗਈ। (ਘੜੀ ਜੇਬ ਵਿਚ ਰੱਖ ਕੇ) ਠੀਕ ਹੈ। ਮੈਨੂੰ ਯਕੀਨ ਹੈ ਕਿ ਜਿਸ ਤਰ੍ਹਾਂ ਅੱਜ ਤਕ ਤੁਸੀਂ ਮੇਰੇ ਨਾਲ ਨਿਭਾਇਆ ਉਸੇ ਤਰ੍ਹਾਂ ਅੱਜ ਵੀ ਨਿਭਾ ਲਓਗੇ।

ਰਸੀਏ ਦੋਸਤੋ ! ਨਹੀਂ, ਆਪਣੇ ਨਾਰਾਇਣ ਰਾਓ ਜੀ ਦੀ ਤਰ੍ਹਾਂ ਮੈਂ ਤੁਹਾਨੂੰ ਮਾਈ-ਬਾਪ, ਅੰਨਦਾਤਾ ਆਦਿ ਨਹੀਂ ਕਹਾਂਗਾ। ਉਵੇਂ ਕਹਿਣਾ ਨਾਰਾਇਣ ਰਾਓ ਜਿਹੀ ਪਿਆਰੀ ਮੂਰਤ ਨੂੰ ਹੀ ਜਚਦਾ ਸੀ, ਉਹ ਸਨ ਮਰਾਠੀ ਰੰਗਮੰਚ ਦੀ ਇਕ ਅਲੋਕਾਰ ਘਟਨਾ, ਫੁਟਲਾਈਟ ਦੀ ਰੌਸ਼ਨੀ ਵਿਚ ਉੱਗੀ ਹੋਈ ਪੀਂਘ। ਖੁਸ਼ਬੂਦਾਰ ਸੁਰ ਤੇ ਸੰਗੀਤ ਮਈ ਰੌਸ਼ਨੀ। ਪਰ ਮੇਰੇ ਵਰਗੇ ਨਟ ਹਨ ਟਿੱਬੇ ਵਾਂਗ ਉਭੜ-ਖਾਬੜ ਤੇ ਬਰਸਾਤੀ ਬੱਦਲਾਂ ਦੀ ਤਰ੍ਹਾਂ ਗਰਜਣ ਵਾਲੇ। ਅਜਿਹੀ ਬੇਸ਼ਰਮੀ ਜੇਕਰ ਅਸੀਂ ਕਰ ਬਹੀਏ ਤਾਂ ਤੁਸੀਂ ਵੀ ਉਸਨੂੰ ਪਸੰਦ ਨਹੀਂ ਕਰੋਗੇ, ਤੇ ਮਾਫ਼ ਕਰਨਾ, ਇੰਨੀ ਨਿਮਰਤਾ ਮੈਨੂੰ ਵੀ ਚੰਗੀ ਨਹੀਂ ਲਗਦੀ, ਤੁਸੀਂ ਮੈਨੂੰ ਪਿਆਰ ਕੀਤਾ ਹੈ, ਪਰ ਇਹ ਪਿਆਰ ਕੀ ਤੁਸੀਂ ਮੈਨੂੰ ਭੀਖ ਦੇ ਤੌਰ ਉਤੇ ਦਿੱਤਾ ਹੈ ? ਜੀ ਨਹੀਂ—ਤੁਹਾਡਾ ਪਿਆਰ ਮੈਂ ਕਮਾਇਆ ਹੈ, ਚਾਲ੍ਹੀ ਸਾਲ, ਰੋਜ਼ ਰਾਤ ਨੂੰ ਜਾਨ ਦੀ ਬਾਜ਼ੀ ਲਾਕੇ ਕਮਾਇਆ ਹੈ। ਲੋਕ ਕਹਿੰਦੇ ਹਨ ਕਿ ਗਣਪਤੀਰਾਓ ਬੇਲਵਲਕਰ ਬੜਾ ਹੰਕਾਰੀ ਹੈ। ਉਨ੍ਹਾਂ ਨੂੰ ਕਹਿਣ ਦਿਓ। ਪੰਦਰਾਂ ਸਾਲ ਦੀ ਉਮਰ ਵਿਚ ਹੀ ਘਰ ਦੀਆਂ ਚਾਰੇ ਕੰਧਾਂ, ਚਾਰੇ ਪਾਸਿਓਂ ਢਹਿ ਗਈਆਂ। ਸਿਰ ਉਤੇ ਆਸਮਾਨ ਦਾ ਛੱਪਰ ਨਜ਼ਰ ਆਉਣ ਲਗਾ। ਬੇਸਰਹੱਦ ਰੇਗਸਤਾਨ ਵਿਚ ਭਟਕਣ ਲੱਗਾ। ਪੈਰਾਂ ਨੂੰ ਜ਼ਮੀਨ ਲੂਹ ਰਹੀ ਸੀ ਤੇ ਮੱਥੇ ਨੂੰ ਅਸਮਾਨ। ਪਰ ਖ਼ਲਾਅ ਵਿਚੋਂ ਕੋਈ ਚਰਾਵੇ ਦੀ ਤਰ੍ਹਾਂ ਮੈਨੂੰ ਲਗਾਤਾਰ ਹਾਕਾਂ ਮਾਰ ਰਿਹਾ ਸੀ। ਕਦੇ ਪਿਆਰ ਨਾਲ ਤੇ ਕਦੇ ਡਾਂਟ-ਫਟਕਾਰ ਕੇ। ਇਸ ਜਲਾਉਣ ਵਾਲੇ ਸਫ਼ਰ ਵਿਚ ਪਤਾ ਨਹੀਂ ਕਦੋਂ ਅਹਿਸਾਸ ਹੋਇਆ ਕਿ ਮੈਂ ਜਿਊਣਾ ਹੈ ਰੰਗਮੰਚ ਉਤੇ ਤੇ ਸਿਰਫ਼ ਰੰਗਮੰਚ ਲਈ। ਚਾਲ੍ਹੀ ਸਾਲ ਪਹਿਲਾਂ ਦਰਬਾਰੀ ਨੌਕਰ

ਦੀ ਤਰ੍ਹਾਂ ਸਿੱਧੀਆ ਅੰਦਾਜ਼ ਵਿਚ ਪੱਗ ਬੰਨ੍ਹੀਂ ਮੈਂ ਰੰਗਮੰਚ ਉੱਤੇ ਦਾਖ਼ਲ ਹੋਇਆ ਸੀ, ਅੱਗੇ ਦਾ ਸਾਰਾ ਹਾਲ ਨਹੀਂ ਦੱਸਾਂਗਾ—ਮੈਨੂੰ ਯਾਦ ਵੀ ਨਹੀਂ ਹੈ। ਇੰਨਾ ਜ਼ਰੂਰ ਹੈ ਕਿ ਮੈਨੂੰ ਕੰਢਾ ਮਿਲ ਗਿਆ ! ਗਣਪਤੀਰਾਓ ਤੋਂ ਸ਼ਾਬਾਸੀ ਮਿਲੀ, ਲੋਕਮਾਨਿਅ ਦੀ ਅਸੀਸ ਮਿਲੀ, ਤੁਹਾਡੇ ਵਰਗੇ ਰਸੀਏ ਲੋਕਾਂ ਦਾ ਪਿਆਰ ਮਿਲਿਆ। ਇਕ ਨਟ ਨੂੰ ਜੋ-ਜੋ ਵੀ ਮਿਲ ਸਕਦਾ ਹੈ ਉਹ ਸਭ ਇਸ ਗਣਪਤੀ-ਰਾਓ ਬੇਲਵਲਕਰ ਨੂੰ ਮਿਲਿਆ ਹੈ। ਇਸ ਸੰਤੋਖ ਉੱਤੇ ਕਦੇ ਹੰਕਾਰ ਦੀ ਧਾਰ ਚੜ੍ਹ ਵੀ ਜਾਏ ਤਾਂ ਤੁਹਾਨੂੰ ਮੈਨੂੰ ਮਾਫ਼ ਕਰ ਦੇਣਾ ਚਾਹੀਦਾ ਹੈ।

ਤੇ ਸੱਚ ਦੱਸਾਂ ? ਬੁੜ੍ਹਾਪੇ ਵਿਚ ਬੰਦੇ ਨੂੰ ਥੋੜ੍ਹਾ ਹੰਕਾਰ ਹੋਣਾ ਵੀ ਚਾਹੀਦਾ ਹੈ। ਉਸਦੇ ਆਲੇ ਦੁਆਲੇ ਦਾ ਖ਼ਾਲੀਪਣ ਥੋੜ੍ਹਾ ਘੱਟ ਜਾਂਦਾ ਹੈ। ਪਰਸੋਂ ਬੱਸ ਉਤੇ ਕਿਤੇ ਜਾ ਰਿਹਾ ਸੀ। ਲੰਬਾ-ਚੌੜਾ ਕਿਉ ਸੀ ਤੇ ਆਖ਼ਿਰ ਵਿਚ ਅਸੀਂ। ਕਿਸੇ ਛਿਨਾਲ ਔਰਤ ਦੀ ਤਰ੍ਹਾਂ ਬਸ ਬੜੇ ਨਖ਼ਰੇ ਨਾਲ ਆਈ। ਖੜ੍ਹੇ-ਖੜ੍ਹੇ ਮੇਰੇ ਪੈਰ ਸੌਂ ਗਏ ਸਨ। ਬੱਸ ਰੁਕੀ, ਪਰ ਪੈਰ ਕਮਬਖ਼ਤ ਥਾਂ ਤੋਂ ਹਿੱਲੇ ਹੀ ਨਾ। ਹੱਥਲੇ ਥੈਲੇ ਸੰਭਾਲੀ ਘਿਸੜਦਾ-ਘਿਸੜਦਾ ਮੈਂ ਅਗੇ ਵਧਿਆ; ਪਰ ਬੱਸ ਕਿਉਂ ਰੁਕਦੀ ? ਮੇਰੇ ਬੁੜ੍ਹਾਪੇ ਨੂੰ ਖਿਝਾਉਂਦੀ ਹੋਈ ਉਹ ਚੱਲ ਪਈ, ਬੜੇ ਅੰਦਾਜ਼ ਨਾਲ। 'ਟਾਟੀਮ ਐਂਡ ਟਾਈਡ ਵੇਟ ਫ਼ਾਰ ਨੋ ਬਾਡੀ' ਬੱਸ ਨੇ ਵੀ ਉਹੀ ਕੀਤਾ। ਪਰ ਉਦੋਂ ਇਕ ਮਜ਼ੇਦਾਰ ਗੱਲ ਹੋਈ। ਖਟ ਕਰਦੀਆਂ ਬ੍ਰੇਕਾਂ ਲਗੀਆਂ ਤੇ ਬੱਸ ਰੁਕ ਗਈ। ਮੇਰੇ ਵਲ ਬੇਵਜ੍ਹਾ ਦੁਸ਼ਮਣੀ ਨਾਲ ਦੇਖਣ ਵਾਲਾ ਉਹ ਕੰਡਕਟਰ ਥੱਲੇ ਉਤਰਿਆ ਤੇ ਭੱਜਦਾ ਹੋਇਆ ਮੇਰੇ ਕੋਲ ਆਇਆ। ਮੈਂ ਸਮਝਿਆ, ਅਣਜਾਣ-ਪਣੇ ਵਿਚ ਸ਼ਾਇਦ ਮੈਂ ਕੋਈ ਗ਼ੈਰ-ਕਾਨੂੰਨੀ ਕੰਮ ਕਰ ਬੈਠਾ ਹਾਂ। ਇਹ ਮੈਨੂੰ ਪੁਲਸ ਚੌਕੀ ਲੈ ਜਾਏਗਾ। ਇੰਨੇ ਵਿਚ—ਦੋਸਤੋ, ਉਸ ਕੰਡਕਟਰ ਨੇ ਮੇਰਾ ਹੱਥ ਫੜਿਆ ਤੇ ਮੇਰੇ ਥੈਲੇ ਸੰਭਾਲ ਕੇ ਬੱਸ ਵਿਚ ਪੁਚਾ ਦਿੱਤੇ ਤੇ ਚਲਦੇ ਹੋਏ ਧੋਖੇਬਾਜ਼ ਕਹਿਣ ਲੱਗਾ—ਮਾਫ਼ ਕਰਨਾ, ਤੁਸੀਂ ਅੱਪਾ ਸਾਹਿਬ ਬੇਲਵਲਕਰ ਹੋ, ਪਹਿਲਾਂ ਪਛਾਣਿਆ ਨਹੀਂ ਮੈਂ ਤੁਹਾਨੂੰ, ਅਜਿਹੇ ਵੀ ਲੋਕ ਮਿਲ ਜਾਂਦੇ ਹਨ। ਘਿਸੜਦੇ ਪੈਰ, ਬਥਲਾਉਂਦੀ ਜ਼ਬਾਨ, ਕੰਬਦੇ ਹੱਥ ਥੋੜ੍ਹੀ ਦੇਰ ਲਈ ਭੁੱਲ ਜਾਂਦੇ ਹਨ। ਬੁੜ੍ਹਾਪੇ ਦੇ ਖ਼ਾਲੀਪਣ ਵਿਚ ਹੰਕਾਰ ਦੀ ਘੰਟੀ ਟਨਟਨਾਉਣ ਲਗ ਜਾਂਦੀ ਹੈ, ਤੇ ਕਹਿੰਦੀ ਹੈ ਤੂੰ ਵੀ ਕੁਝ ਹੈ। ਪਰ ਰਸੀਏ ਭੈਣੋ ਤੇ ਭਰਾਓ, ਮੈਂ ਤੁਹਾਡੇ ਚਰਨਾਂ ਵਿਚ ਲੀਨ ਹਾਂ। ਲਾਚਾਰ ਨਹੀਂ, ਪਰ ਲੀਨ ਹਾਂ। ਇਸੇ ਥਾਂ ਦੇਖੇ ਹਨ ਮੈਂ ਆਪਣੇ ਪੰਢਰੀ ਤੇ ਕਾਸ਼ੀ। ਤੁਸੀਂ ਹੀ ਮੈਨੂੰ ਚੁੱਕਿਆ ਹੈ ਤੇ ਇਹ ਸੰਤੋਖ ਦੀ ਜਾਗੀਰ ਤੁਸੀਂ ਹੀ ਮੈਨੂੰ ਬਖ਼ਸ਼ੀ ਹੈ। ਤੇ ਅੱਜ ਤਾਂ ਤੁਸੀਂ ਪਿਆਰ ਦੀ ਹੱਦ ਹੀ ਕਰ ਦਿੱਤੀ ਹੈ। ਮੈਨੂੰ ਕਬਾੜਖਾਨੇ ਵਿਚੋਂ ਮੁੜ ਬਾਹਰ ਕੱਢਿਆ ਤੇ ਇਸ ਸਨਮਾਨ ਵਜੋਂ ਆਪਣੇ ਲਗਾਤਾਰ ਪਿਆਰ ਦਾ ਇਹ ਤਿੰਨ ਤਾਰਿਆਂ ਵਾਲਾ ਸਰਦਾਰੀ ਅਹੁਦਾ ਤੁਸੀਂ ਮੈਨੂੰ ਦਿੱਤਾ ਹੈ। ਗਲੇ ਵਿਚ ਫੁੱਲਾਂ ਦਿਆਂ ਹਾਰਾਂ ਦੀ ਇਹ ਪ੍ਰਚੰਡ

ਰਕਮ ਪਾਈ, 'ਨਟ ਸਮਰਾਟ' ਦੀ ਉਪਾਧੀ ਨਾਲ ਮੈਨੂੰ ਸਨਮਾਨਿਆ ਤੇ ਚਾਲ੍ਹੀ ਹਜ਼ਾਰ ਦੀ ਥੈਲੀ ਮੈਨੂੰ ਭੇਂਟ ਕੀਤੀ। ਮਹਾਨ ਨਾਟਕ ਕਾਰਾਂ ਦੀ ਭਾਸ਼ਾ ਮੇਰੇ ਖ਼ਜ਼ਾਨੇ ਵਿਚ ਜਮ੍ਹਾਂ ਹੈ। ਸ਼ਬਦ—ਪਹਾੜ ਵਰਗੇ ਸ਼ਬਦ, ਸਮੁੰਦਰ ਵਰਗੇ ਸ਼ਬਦ, ਆਸਮਾਨ ਵਰਗੇ, ਅੱਗ ਵਰਗੇ, ਪੰਛੀਆਂ ਜਿਹੇ ਰੰਗ-ਬਰੰਗੇ, ਫੁੱਲਾਂ ਵਰਗੇ ਮੁਲਾਇਮ—ਸਭ ਇਸ ਸਮੇਂ ਬੇਕਾਰ ਹੋ ਗਏ ਹਨ। ਤੁਸੀਂ ਮੇਰੀ ਭਾਵਨਾ ਨੂੰ ਸਮਝੋ, ਇਹੀ ਮੇਰੀ ਤੁਹਾਨੂੰ ਬੇਨਤੀ ਹੈ।

...ਕਾਮਯਾਬ ਤੇ ਸੰਤੋਖ ਭਰਿਆ ਬੁੜ੍ਹਾਪਾ ਗੁਲਬਕਾਵਲੀ ਦੀ ਤਰ੍ਹਾਂ ਹੈ। ਉਹੀ ਮੈਨੂੰ ਮਿਲਿਆ। ਦੋ ਧੀਆਂ ਦੇ ਰੂਪ ਵਿਚ ਸਾਰੀ ਦੁਨੀਆਂ ਸੱਪ ਦੀ ਤਰ੍ਹਾਂ ਉਲਟ ਜਾਣ ਉੱਤੇ ਕਿੰਗ ਲੀਅਰ ਨੇ ਕੀ ਕਿਹਾ ਸੀ—ਯਾਦ ਹੈ ? (ਉਠ ਕੇ ਲੀਅਰ ਦਾ ਅਭਿਨਯ ਕਰਦੇ ਹੋਏ ਕਹਿੰਦਾ ਹੈ)।

ਓ ਸੁਰਗ ਦੀ ਤਾਕਤੋ
ਚੱਟਾਨ ਦੀ ਅਛੇਦਤਾ ਦਿਓ ਮੈਨੂੰ
ਮੈਂ ਚਾਹੁੰਦਾ ਹਾਂ ਸਮਰੱਥਾ ਸਹਿਨ ਕਰਨ ਦੀ
ਸਿਰਫ਼ ਸਹਿਨ ਕਰਨ ਦੀ
ਉਮਰ ਤੇ ਦੁਖ ਨਾਲ...ਟੁੱਟਿਆ ਇਹ ਬੁੱਢਾ
ਖੜ੍ਹਾ ਹੈ ਦੇਵਤਿਓ,
ਆਕ੍ਰੋਸ਼ ਕਰਦਾ ਤੁਹਾਡੇ ਦੁਆਰੇ,
ਓਸਨੂੰ ਦਾਨ ਦਿਓ ਸਿਰਫ਼ ਸਹਿਨਸ਼ੀਲਤਾ ਦਾ।
ਜੇ ਪਾਇਆ ਹੈ ਤੁਸੀਂ ਹੀ ਕ੍ਰਿਤਘਣਤਾ ਦਾ ਜ਼ਹਿਰ
ਇਨ੍ਹਾਂ ਕੁੜੀਆਂ ਦਿਆਂ ਦਿਲਾਂ ਵਿਚ
ਤਾਂ ਘੱਟੋ-ਘੱਟ ਨਾ ਕਰੋ ਮਜ਼ਾਕ ਮੇਰਾ
ਮੈਨੂੰ ਲਾਚਾਰ ਕਰਕੇ
ਉਹਨਾਂ ਸਾਹਵੇਂ।
ਭਭਕਣ ਦਿਓ ਮੇਰਾ ਅੰਦਰ ਤਾਕਤਵਰ ਗੁੱਸੇ ਨਾਲ,
ਨਾ ਲਾਓ ਲਾਂਛਣ ਮੇਰੀ ਮਰਦਾਨੀ ਨਜ਼ਰ ਉਤੇ
ਲੋਕਾਂ ਨਾਲ, ਸ਼ਸਤਰਾਂ ਨਾਲ, ਹੰਝੂਆਂ ਦੀਆਂ ਬੂੰਦਾਂ ਨਾਲ,
ਨਹੀਂ, ਬੇਮੁਰਵਤ ਚੁੜੇਲੋ ਮੈਂ ਰੋਵਾਂਗਾ ਨਹੀਂ
ਮੈਂ ਲਵਾਂਗਾ ਭਿਆਣਕ ਬਦਲਾ,
ਤੁਹਾਡੇ ਦੋਹਾਂ ਤੋਂ ਅਜਿਹਾ
ਕਿ ਕੰਬ ਜਾਏਗੀ ਧਰਤੀ
ਜਿਹੜਾ ਅਜ ਪਤਾ ਨਹੀਂ ਮੈਨੂੰ—ਉਸ ਕਰਮ ਨਾਲ।
ਤੁਸੀਂ ਸਮਝਦੀਆਂ ਹੋਓਗੀਆਂ, ਮੈਂ ਰੋਵਾਂਗਾ

ਵਜ੍ਹਾ ਹੁੰਦੇ ਵੀ ਨਹੀਂ—ਨਹੀਂ—
ਮੈਂ ਰੋਵਾਂਗਾ ਨਹੀਂ
ਭਾਵੇਂ ਹੋ ਜਾਣ ਮੇਰੇ ਦਿਲ ਦੇ ਅਸੰਖ ਟੁਕੜੇ
ਮਸਖਰੇ ! ਮੈਂ ਹੋ ਜਾਵਾਂਗਾ...

(ਛਿਣ ਭਰ ਲਈ ਕੁਰਸੀ ਫੜਦਾ ਹੈ ਜਿਵੇਂ ਥਕ ਜਿਹਾ ਗਿਆ ਹੋਵੇ ਤੇ ਉਸਤੋਂ ਮਗਰੋਂ ਕੁਰਸੀ ਉਤੇ ਬੈਠ ਕੇ ਥੋੜ੍ਹਾ ਸਵੈਗਤ ਹਸਦਾ ਹੈ ਤੇ ਫੇਰ ਦਰਸ਼ਕਾਂ ਵਲ ਦੇਖ ਕੇ) ਮੈਂ ਆਪਣੇ ਵਾਸੂਦੇਵ ਰਾਓ ਕੇਲਕਰ ਜੀ ਨੂੰ ਕਿਹਾ ਸੀ, ਵਾਸੂਦੇਵ ਰਾਓ ਸ਼ੈਕਸਪੀਅਰ ਦੇ ਮੰਨੇ ਹੋਏ ਪ੍ਰਸੰਸਕ ਤੇ ਵਿਦਵਾਨ ਸਨ—ਮੈਂ ਕਿਹਾ ਪ੍ਰੋਫ਼ੈਸਰ ਸਾਹਿਬ, ਤੁਹਾਡਾ ਇਹ ਸ਼ੈਕਸਪੀਅਰ ਨਾਟਕਕਾਰ ਨਹੀਂ, ਸ਼ੈਤਾਨ ਹੈ, ਦੁਖ ਬੀਜਣ ਵਾਲਾ, ਵਾਸੂਦੇਵ ਰਾਓ ਸਿਰਫ਼ ਹੱਸ ਪਏ ਤੇ ਬੋਲੇ, ਪਤਾ ਲਗ ਜਾਏਗਾ ਤੇ ਪਿਛੋਂ ਪਤਾ ਲਗ ਹੀ ਗਿਆ। ਲੀਅਰ ਦਾ ਕੰਮ ਕਰਦੇ ਸਮੇਂ ਕਈ ਬੁੱਢੇ ਚਿਹਰੇ, ਉਦਾਸ ਚਿਹਰੇ ਮੈਨੂੰ ਨਜ਼ਰ ਆਉਂਦੇ ਸਨ, ਉਹ ਰੋਂਦੇ ਨਹੀਂ ਸਨ, ਰੋਂਦੇ ਸਨ ਜਵਾਨ ਲੋਕ। ਪਰ ਉਹ ਬੁੱਢੇ ਆਪੋ-ਆਪਣੇ ਥਾਂ ਫਟੇ ਜਾ ਰਹੇ ਸਨ... ਜਿਵੇਂ ਸਿਲਵੱਟੇ ਦੇ ਵਿਚ ਆ ਗਏ ਹੋਣ...ਤੇ ਉਨ੍ਹਾਂ ਫਟੀਆਂ ਹੋਈਆਂ ਨਜ਼ਰਾਂ ਵਿਚੋਂ ਬਾਹਰ ਨਿਕਲਣ ਵਾਲੇ ਡਰ ਦੇ ਜਾਲੇ ਮੰਚ ਉਤੇ ਆ ਕੇ ਮੇਰੇ ਜਿਸਮ ਵਿਚ ਵੜਨ ਦੀ ਕੋਸ਼ਿਸ਼ ਕਰਦੇ ਸਨ। ਮੈਂ ਹਜ਼ਾਰਾਂ ਵਿਚ ਵੜ ਰਿਹਾ ਸੀ ਤੇ ਹਜ਼ਾਰਾਂ ਮੇਰੇ ਵਿਚ ਵੜ ਰਹੇ ਸਨ। ਇਹ ਕੰਮ ਸ਼ੈਤਾਨ ਦਾ ਨਹੀਂ, ਰੱਬ ਦਾ ਵੀ ਨਹੀਂ, ਸਿਰਫ਼ ਨਾਟਕਕਾਰ ਦਾ ਹੈ। (ਥੋੜ੍ਹਾ ਮੁਸਕਰਾਉਂਦਾ ਹੈ) ਪਰ ਦੋਸਤੋ, ਸੱਚ ਦੱਸਾਂ ? ਦੁਖ ਵਾਂਗ ਹੀ ਸੁਖ ਦਾ ਭਾਰ ਵੀ ਬੁੱਢਾ ਦਿਮਾਗ਼ ਸਹਿਨ ਨਹੀਂ ਕਰ ਸਕਦਾ। ਤੇ ਇਸੇ ਲਈ ਮੈਂ ਮਿਥ ਲਿਆ ਹੈ ਕਿ ਆਪਣਾ ਸੁਖ, ਆਪਣਾ ਸਭ ਕੁਝ ਅੱਜ ਮੈਂ ਆਪਣੇ ਦੋਹਾਂ ਬੱਚਿਆਂ ਨੂੰ ਵੰਡ ਦਿਆਂਗਾ। ਆਪਣਾ ਸੁਖ, ਆਪਣੀ ਦੌਲਤ, ਆਪਣਾ ਸਨਮਾਨ, ਤੁਹਾਡੀ ਦਿੱਤੀ ਇਹ ਥੈਲੀ, ਸਭ ਕੁਝ (ਇਕ ਪਾਸੇ ਮੁੜ ਕੇ ਕਿਸੇ ਨਾਲ ਗੱਲ ਕਰਨ ਦੇ ਅੰਦਾਜ਼ ਵਿਚ) ਨਹੀਂ, ਨਹੀਂ, ਵਕੀਲ ਸਾਹਿਬ, ਸ਼ੱਕ ਕਰਨ ਦੀ ਲੋੜ ਨਹੀਂ। ਬੋੜ੍ਹ ਦੀਆਂ ਇਹੀ ਸ਼ਾਖਾਂ ਹਨ। ਬਿਲਕੁਲ ਸਿੱਧੇ, ਸ਼ਰੀਫ਼ ਤੇ ਪਿਆਰੇ ਹਨ ਮੇਰੇ ਬੱਚੇ ! (ਚੀਖ਼ ਕੇ) ਜੋ ਮੈਂ ਕਹਿ ਰਿਹਾ ਹਾਂ ਉਸ ਵਿਚ ਰੱਤੀ ਭਰ ਵੀ ਫ਼ਰਕ ਨਹੀਂ ਹੋਏਗਾ। ਮੇਰੀ ਖ਼ਾਹਿਸ਼ ਮੁਤਾਬਕ ਹੀ ਹੋਣਾ ਚਾਹੀਦਾ ਹੈ। (ਦਰਸ਼ਕਾਂ ਵਲ) ਇਹ ਸਾਰੇ ਵਕੀਲ ਸ਼ੱਕ ਦੀ ਨਗਰੀ ਦੇ ਰਹਿਣ ਵਾਲੇ ਹੁੰਦੇ ਹਨ। ਸਾਡੇ ਗਡਕਰੀ ਮਾਸਟਰ ਇਨ੍ਹਾਂ ਨੂੰ ਜਿਹੜਾ ਸ਼ੰਕਾ ਸੂਰ ਕਿਹਾ ਕਰਦੇ ਸਨ ਉਹ ਐਵੇਂ ਹੀ ਨਹੀਂ, ਜੀ, ਮੇਰੇ ਬੱਚੇ ਹਨ ਬੇਲੇ ਦੀਆਂ ਕਲੀਆਂ ਤੇ ਫੁੱਲਾਂ ਵਾਂਗ ਹੀ ਮੈਂ ਇਨ੍ਹਾਂ ਨੂੰ ਪਾਲਿਆ-ਪੋਸਿਆ ਵੀ ਹੈ। ਉਨ੍ਹਾਂ ਲਈ ਜੋ ਮੈਂ ਕੀਤਾ ਹੈ ਉਹ ਬਾਪ ਹੋਣ ਦੇ ਨਾਤੇ ਮੈਨੂੰ ਆਪਣੇ ਮੂੰਹੋਂ ਨਹੀਂ ਕਹਿਣਾ ਚਾਹੀਦਾ, ਪਰ ਤੁਹਾਨੂੰ ਦੱਸਦਾ ਹਾਂ, ਰੁਪਇਆਂ ਨਾਲ ਮੈਂ

ਉਨ੍ਹਾਂ ਨੂੰ ਨੁਹਾਇਆ ਹੈ ਨੁਹਾਇਆ। ਅੱਧੀ ਉਮਰ ਬੀਤਣ ਉਤੇ ਚਾਰ ਪੈਸੇ ਪੱਲੇ ਪਏ ਤੇ ਉਦੋਂ ਹੀ ਇਹ ਬੱਚੇ ਜੰਮੇ। ਮੇਰੀ ਬੀਵੀ—ਮੈਂ ਉਸਨੂੰ ਸਰਕਾਰ ਕਹਿੰਦਾ ਹਾਂ—ਉਹ ਵੀ ਇਕ ਇਤਿਹਾਸ ਹੈ। ਨਾਟਕ ਖ਼ਤਮ ਹੋ ਜਾਣ ਤੋਂ ਮਗਰੋਂ ਲੂਣ ਤੇ ਰਾਈ ਨਾਲ ਉਹ ਮੇਰੀ ਨਜ਼ਰ ਲਾਹਿਆ ਕਰਦੀ ਸੀ। ਮੈਂ ਸੱਠਾਂ ਸਾਲਾਂ ਦਾ ਹੋ ਜਾਣ ਤੋਂ ਮਗਰੋਂ ਵੀ, ਨਾਟਕ ਤੋਂ ਮਗਰੋਂ ਰੋਟੀ ਖਾਇਆ ਕਰਦਾ ਸੀ, ਤੇ ਉਹ ਖਾਂਦੀ ਸੀ ਮੇਰੇ ਤੋਂ ਵੀ ਪਿਛੋਂ। ਵਰਤ ਤਾਂ ਇੰਨੇ ਸਾਰੇ ਰੱਖਦੀ ਸੀ ਕਿ ਹੈਰਾਨੀ ਹੁੰਦੀ ਹੈ ਕਿ ਉਹ ਜ਼ਿੰਦਾ ਕਿਵੇਂ ਹੈ। ਵਿਆਹ ਦੇ ਜੂਏ ਵਿਚ ਅਜਿਹੀ ਬੀਵੀ ਮਿਲ ਜਾਣਾ ਬੜੀ ਹੀ ਕਿਸਮਤ ਵਾਲੀ ਗੱਲ ਹੈ। ਨਾਟਕ ਦੇ ਬੁਰੇ ਦਿਨਾਂ ਵਿਚ ਸਾਨੂੰ ਦੋਹਾਂ ਨੂੰ ਬਣਵਾਸ ਭੁਗਤਣਾ ਪਿਆ, ਪਰ ਬੱਚਿਆਂ ਨੂੰ ਅਸੀਂ ਤੰਗੀ ਨਹੀਂ ਹੋਣ ਦਿੱਤੀ। ਤੇ ਉਨ੍ਹਾਂ ਬੱਚਿਆਂ ਨੇ ਵੀ ਵਕਤ ਦਾ ਫ਼ਾਇਦਾ ਉਠਾਇਆ। ਜੀ, ਨਹੀਂ ਤਾਂ ਉਹ ਵੀ ਨਟ ਦੇ ਬੱਚੇ ਸਨ। ਕੰਪਨੀ ਦੇ ਹਾਰਮੋਨੀਅਮ ਦੀ ਤਰ੍ਹਾਂ ਆਖਿਰ ਸੜਕ ਉਤੇ ਹੀ ਮਿਲਦੇ। ਸਾਡੇ ਸਦਾਸ਼ਿਵ ਰਾਓ ਨਾਲ ਕੀ ਬੀਤੀ ? ਵਿਗੜੇ ਬੈਲਾਂ ਦੀ ਤਰ੍ਹਾਂ ਉਨ੍ਹਾਂ ਦੇ ਚਾਰੇ ਬੱਚੇ, ਚਾਰ ਸੇਧਾਂ ਵਿਚ ਭਜੇ, ਪਰ ਮੇਰਾ ਨੰਦਾ ਤੇ ਮੇਰੀ ਨਲੂ ਤਾਂ—(ਇਕ ਪਾਸੇ ਮੁੜਕੇ ਹਾਕ ਮਾਰਦਾ ਹੈ) ਨੰਦਾ, ਓ ਨੰਦਾ—(ਅੰਦਰੋਂ : ਆਇਆ ਅੱਪਾ ਆਇਆ) ਨੂੰਹ ਤੇ ਜਵਾਈ ਵੀ ਅਜਿਹੇ ਹਨ ਜਿਵੇਂ ਸਾਡੇ ਹੀ ਜੰਮੇ ਹੋਣ। ਇਹ ਸਭ ਬੱਚੇ ਜਦ ਆ ਬਹਿੰਦੇ ਹਨ ਤਾਂ ਰਾਮਪੰਚਾਇਨ ਦਾ ਦ੍ਰਿਸ਼ ਹੋ ਜਾਂਦਾ ਹੈ।

[ਨੰਦਾ ਆਉਂਦਾ ਹੈ। ਇਹ ਸਭ ਯਾਦਾਸ਼ਤ ਦੀਆਂ ਗੱਲਾਂ ਹੋਣ ਕਰਕੇ ਇਸਤੋਂ ਮਗਰੋਂ ਆਉਣ ਵਾਲੇ ਸਾਰੇ ਪਾਤਰਾਂ ਦਾ ਵਤੀਰਾ ਅਸੁਭਾਵਕ, ਕੁਝ-ਕੁਝ ਕਠਪੁਤਲੀਆਂ ਵਰਗਾ ਲਗਦਾ ਹੈ। ਨੰਦਾ ਆਉਂਦਾ ਹੈ ਤੇ ਖਿੜੀ ਹੋਈ ਮੁਦ੍ਰਾ ਵਿਚ ਸਿਰ ਝੁਕਾ ਕੇ ਖੜ੍ਹਾ ਹੋ ਜਾਂਦਾ ਹੈ।]

ਅੱਪਾ : ਇਹ ਹੈ ਮੇਰਾ ਨੰਦਾ। ਐਮ. ਏ. ਹੋ ਗਿਆ ਹੈ ਪਗਲਾ।

ਨੰਦਾ : ਐਮ. ਕਾਮ. ਅੱਪਾ।

ਅੱਪਾ : ਐਮ. ਕਾਮ. ! ਓਏ ਤੇਰੇ ਅਨਾੜੀ ਬਾਪ ਨੂੰ ਇਹ ਵੀ ਨਹੀਂ ਪਤਾ ਕਿ ਅਜਿਹੀ ਕੋਈ ਡਿਗਰੀ ਹੁੰਦੀ ਹੈ ? ਤਾਂ (ਦਰਸ਼ਕਾਂ ਨੂੰ) ਇਹ ਐਮ. ਕਾਮ. ਹੋ ਗਿਆ ਹੈ। ਕੰਪਨੀ ਦੇ ਮਾਸਟਰ ਤੋਂ ਜਦ ਸ੍ਰੀਗਣੇਸ਼ ਸਿਖਦਾ ਸੀ ਤਾਂ ਕਮੀਜ਼ ਨਾਲ ਨੱਕ ਪੂੰਝਿਆ ਕਰਦਾ ਸੀ। ਹੁਣ ਪੂਰਾ ਸਾਹਿਬ ਬਣ ਗਿਆ ਹੈ ! ਫ਼ੋਰਟ ਦੀ ਇਕ ਵੱਡੀ ਕੰਪਨੀ ਵਿਚ ਅਫ਼ਸਰ ਹੈ। ਕੀ ਨਾਂ ਹੈ ਕੰਪਨੀ ਦਾ ਨੰਦਾ ?

ਨੰਦਾ : ਫ਼ੀਲਡਵਾਕਰ, ਕਰਨਵਸਕੀ, ਤੇਜਪਾਲ ਐਂਡ ਕੋ।

ਅਪਾ : ਠੀਕ ਹੈ, ਠੀਕ ਹੈ ! ਲਬੇ ਸੰਵਾਦ ਯਾਦ ਕਰਨ ਦੇ ਦਿਨ ਹੁਣ ਨਹੀਂ ਰਹੇ। ਹਜ਼ਾਰ ਵਾਰ ਦਸੇਂਗਾ ਤਾਂ ਵੀ ਦਿਮਾਗ਼ ਖ਼ਾਲੀ ਦਾ ਖ਼ਾਲੀ ਹੀ ਰਹੇਗਾ, ਤਾਂ ਇਹ ਉਸ ਵਗੈਰਾ, ਵਗੈਰਾ ਕੰਪਨੀ ਦਾ ਮੈਨੇਜਰ ਹੈ । ਪਿਛਲੇ ਮਹੀਨੇ ਕੰਪਨੀ ਦੇ ਕੰਮ ਉਤੇ ਚੀਨ ਵੀ ਜਾ ਆਇਆ ਹੈ ।

ਨੰਦਾ : ਚੀਨ ਨਹੀਂ, ਮਲਏਸ਼ੀਆ, ਅੱਪਾ !

ਅੱਪਾ : ਓਹੀ ਬਈ । ਬੰਗਾਲ ਲੰਘਦੇ ਹੀ ਚਾਰੇ ਪਾਸੇ ਉਹੀ ਪੀਲਾ ਰੰਗ ਤੇ ਚਪਟਾ ਨੱਕ । ਉਥੇ ਜਾ ਕੇ ਇਸ ਨੇ ਕੰਪਨੀ ਦਾ ਕੀ ਭਲਾ ਕੀਤਾ ਹੈ ਉਹ ਰੱਬ ਹੀ ਜਾਣੇ ? ਪਰ ਜਦੋਂ ਤੋਂ ਮੁੜਿਆ ਹੈ ਲਗਾਤਾਰ ਤਰੱਕੀ ਹਾਸਲ ਕਰ ਰਿਹਾ ਹੈ । ਹੁਣ ਇਕ ਹਜ਼ਾਰ ਤੋਂ ਜ਼ਿਆਦਾ ਮਿਲਦਾ ਹੈ ਇਸਨੂੰ । ਇੰਨਾ ਵੱਡਾ ਹੋ ਗਿਆ ਹੈ ਪਰ ਵਿਗੜਿਆ ਨਹੀਂ, ਬਹਿਕਿਆ ਨਹੀਂ ! ਹੁਣ ਵੀ ਗੱਲ-ਗੱਲ ਉਤੇ ਮੇਰੇ ਪੈਰ ਛੋਂਹਦਾ ਹੈ ।

[ਨੰਦਾ ਅੱਪਾ ਦੇ ਪੈਰ ਛੋਹੰਦਾ ਹੈ ।]

ਅੱਪਾ : ਓਏ ਬੱਸ ਕਰ, ਬੱਸ ਕਰ ! ਪੰਢਰੀ ਦੇ ਵਿਠੋਬਾ ਦੀ ਤਰ੍ਹਾਂ ਮੇਰੇ ਪੈਰ ਘਸ-ਘਸ ਗਲ ਜਾਣਗੇ । ਅਜੇ ਇਹ ਭਾਰ ਕੁਝ ਸਾਲ ਹੋਰ ਢੋਣਾ ਹੈ । ਤੈਨੂੰ ਇੰਨਾ ਕਹਿ ਦਿੰਦਾ ਹਾਂ ਨੰਦਾ, ਅਸੀਂ ਅੱਜ ਹਾਂ, ਕਲ੍ਹ ਨਹੀਂ ਰਹਾਂਗੇ । ਪਰ ਕਿਸੇ ਨਾ ਕਿਸੇ ਦੇ ਪੈਰ ਛੋਹਣ ਦੀ ਇਹ ਆਦਤ ਜ਼ਰੂਰ ਕਾਇਮ ਰੱਖੀ, ਬੇਟਾ ! ਉਹ ਲੋਕ ਬਦਕਿਸਮਤ ਹੁੰਦੇ ਹਨ ਜਿਨ੍ਹਾਂ ਨੂੰ ਨਮਸਕਾਰ ਕਰਨ ਲਈ ਕੋਈ ਥਾਂ ਨਹੀਂ ਹੁੰਦਾ । ਤੇ ਥਾਂ ਹੁੰਦਿਆਂ ਵੀ ਜਿਨ੍ਹਾਂ ਦਾ ਨਮਸਕਾਰ ਕਰਨ ਦਾ ਹੌਂਸਲਾ ਨਹੀਂ ਹੁੰਦਾ ਉਹ ਵੀ ਬਦਕਿਸਮਤ ਹੁੰਦੇ ਹਨ । ਅੰਮ੍ਰਿਤ ਦੀ ਬਾਜ਼ੀ ਜਿਤਣ ਵਾਲੀ ਇਹ ਚੀਜ਼ ਹੈ ਨੰਦਾ ! 'ਕਾਂਚਨਗੜ੍ਹ ਦੀ ਮੋਹਨਾ' ਦਾ ਪਹਿਲਾ ਪ੍ਰਯੋਗ ਸੀ ਸਾਡੀ ਕੰਪਨੀ ਵਿਚ । ਪੂਨਾ ਦੇ ਕਿਰਲੋਸਕਰ ਥਿਏਟਰ ਵਿਚ । ਪੱਗਧਾਰੀ ਪੂਨਾ ਸੀ ਉਸ ਸਮੇਂ । ਇੰਨਾ ਦਬਦਬਾ ਸੀ ਕਿ ਸ਼ੈਤਾਨ ਦੇ ਸਾਹਮਣੇ ਕਸਵੱਟੀ ਉਤੇ ਖਰਾ ਉਤਰਨਾ ਮੁਮਕਿਨ ਸੀ ਪਰ ਪੂਨਾ ਦੇ ਦਰਸ਼ਕਾਂ ਸਾਹਮਣੇ ਨਹੀਂ । ਜੁੱਤੀ ਵਿਚ ਕੋਈ ਨੁਕਸ ਹੋਵੇ ਤਾਂ ਬਾਕੀ ਸਭ ਛੱਡ ਕੇ ਅੱਧਾ ਘੰਟਾ ਤਕ ਉਸੇ ਵੱਲ ਇਕ ਟਕ ਦੇਖੀ ਜਾਣਗੇ । ਅਜਿਹੀ ਸ਼ੋਹਰਤ ਸੀ ਉਨ੍ਹਾਂ ਦੀ । ਪਰਦਾ ਉਠਣ ਦਾ ਸਮਾਂ ਹੋ ਗਿਆ । ਮੈਂ ਬੁਰੀ ਤਰ੍ਹਾਂ ਘਬਰਾਇਆ ਹੋਇਆ ਸੀ । ਲਗ ਰਿਹਾ ਸੀ, ਅੱਜ ਆਪਣਾ ਕੰਮ **ਹੀ** ਨਹੀਂ ਸਗੋਂ ਪੂਰਾ ਆਸਮਾਨ ਹੀ ਚੌਪਟ ਹੋ ਜਾਏਗਾ । ਇੰਨੀ ਵੱਡੀ ਐਕਟਿੰਗ ਕਰਨ ਦਾ ਮੇਰੇ ਲਈ ਪਹਿਲਾ ਹੀ ਮੌਕਾ ਸੀ । ਤੇਨਸਿੰਗ ਹੀ ਸੀ ਨਾ ਉਹ, ਜਿਹੜਾ ਐਵਰੈਸਟ ਉਤੇ ਚੜ੍ਹਿਆ ਸੀ ? ਘਾਟੀ ਤੋਂ ਉਪਰ ਬਰਫ਼ ਦੀ ਨੋਕੀਲੀ ਚੋਟੀ ਵੱਲ ਤਕਦੇ ਹੋਏ ਉਹਦੀ ਜਿਹੜੀ ਹਾਲਤ ਹੋਈ ਹੋਏਗੀ ਉਹੀ ਹਾਲਤ ਮੇਰੀ ਵੀ ਹੋਈ ਸੀ । ਚੜ੍ਹ ਗਿਆ ਤਾਂ ਚਾਰੇ ਦਿਸ਼ਾਵਾਂ ਦੀ ਜਿੱਤ ਤੇ ਡਿਗ ਪਿਆ ਤਾਂ ਮੌਤ । ਉਸੇ ਸਮੇਂ

ਕਾਕਾ ਸਾਹਿਬ ਅੰਦਰ ਆਏ। ਮੈਂ ਅੱਗੇ ਜਾ ਕੇ ਉਨ੍ਹਾਂ ਦੇ ਪੈਰ ਫੜ ਲਏ। ਉਨ੍ਹਾਂ ਨੇ ਅਸੀਸ ਦਿੱਤੀ ਹੋਈ ਜਿਹੇ। ਪਰ ਉਨ੍ਹਾਂ ਦੀ ਉਹ ਆਵਾਜ਼ ਸ਼ਿਵ ਜੀ ਦੇ ਡਮਰੂ ਦੀ ਤਰ੍ਹਾਂ ਦਸੇਂ ਦਿਸ਼ਾਵਾਂ ਤੋਂ ਸੁਣਨ ਲੱਗੀ। ਸਾਰਾ ਡਰ ਗ਼ਾਇਬ ਹੋ ਗਿਆ। ਅੰਮ੍ਰਿਤ ਪੀ ਗਿਆ, ਅੰਦਰ-ਬਾਹਰ ਰੋਸ਼ਨ ਹੋ ਗਿਆ। ਸਟੇਜ ਉਤੇ ਪੈਰ ਰੱਖਦੇ ਹੀ ਆਸਮਾਨ ਤੋਂ ਇਕ-ਇਕ ਤਾਰਾ ਤੋੜ ਕੇ ਇਕ-ਇਕ ਤਾਰਾ ਦਰਸ਼ਕਾਂ ਦੀ ਝੋਲੀ ਵਿਚ ਸੁਟਣ ਲੱਗਾ, ਸਟੇਜ ਉਤੇ ਪ੍ਰਤਾਪ ਰਾਓ ਹਜ਼ਾਰਾਂ ਦਰਸ਼ਕਾਂ ਦੇ ਦਿਲ ਵਿਚ ਜਾ ਵੜਿਆ। ਨਟ ਜੰਮਿਆ। ਅੱਪਾ ਬੇਲਵਲਕਰ ਨੂੰ ਆਪਣਾ ਦੀਪਕ ਮਿਲ ਗਿਆ। ਸ਼ਾਗਿਰਦਾਂ ਦੀ ਭੀੜ ਤੋਂ ਉਹ ਕਲਾਕਾਰਾਂ ਦੀ ਰਾਜ ਸਭਾ ਵਿਚ ਆ ਗਿਆ। ਇਹ ਸੀ ਨਮਸਕਾਰ ਦਾ ਅਸਰ।

[ਨੰਦਾ ਫੇਰ ਝੁਕ ਕੇ ਨਮਸਕਾਰ ਕਰਦਾ ਹੈ।]

ਅੱਪਾ : ਓਏ, ਹੁਣ ਰਹਿਣ ਵੀ ਦੇ ਬੇਟੇ, ਨਮਸਕਾਰ ਕਰਨ ਲਈ ਕਿਹਾ ਤਾਂ ਇਸਦਾ ਇਹ ਮਤਲਬ ਨਹੀਂ ਕਿ ਨਮਸਕਾਰ ਹੀ ਕਰਦਾ ਰਹੇਂ। ਅਹਿਮ ਗੱਲ ਇੰਨੀ ਹੀ ਹੈ ਕਿ ਕਦੇ ਮੌਕਾ ਪੈਣ ਉਤੇ ਨਮਸਕਾਰ ਕਰਦੇ ਹੋਏ ਸ਼ਰਮ ਨਾ ਮਹਿਸੂਸ ਕਰੀਂ। ਬਾਕੀ ਜੋ ਕੁਝ ਮੈਂ ਕਿਹਾ ਉਸ ਬਾਰੇ ਜ਼ਿਆਦਾ ਧਿਆਨ ਦੇਣ ਦੀ ਲੋੜ ਨਹੀਂ। ਸਾਡੀ ਨਟਾਂ ਦੀ ਜਾਤ ਹੀ ਵੱਖਰੀ ਹੈ। ਉਸਦੇ ਕੰਮ ਵੀ ਵਖਰੇ ਹਨ। ਨਟਾਂ ਨੂੰ ਹਰ ਰਾਤ ਪ੍ਰੀਖਿਆ ਦੇਣੀ ਪੈਂਦੀ ਹੈ। ਸਭ ਕੁਝ ਦਾਅ ਉਤੇ ਲਾ ਕੇ। ਇਸੇ ਲਈ ਸਾਡੀ ਦੁਨੀਆਂ ਵਿਚ ਨਮਸਕਾਰ, ਅਸੀਸ, ਤਾਬੀਜ਼, ਗੰਡੇ-ਧਾਗੇ, ਪੂਜਾ-ਪਾਠ ਆਦਿ ਭਾਵਕ ਗੱਲਾਂ ਤੋਂ ਬਗ਼ੈਰ ਕੰਮ ਨਹੀਂ ਚਲਦਾ (ਦਰਸ਼ਕਾਂ ਨੂੰ) ਤਾਂ ਦੋਸਤੋ, ਇਹ ਹੈ ਮੇਰਾ ਸਪੂਤ ਨੰਦਾ ਤੇ (ਬੁਲਾਉਂਦਾ ਹੈ) ਬਹੂਰਾਣੀ, ਓ ਬਹੂਰਾਣੀ—(ਇਕ ਨੌਜਵਾਨ ਕੁੜੀ ਆ ਕੇ ਖੜੀ ਹੋ ਜਾਂਦੀ ਹੈ) ਇਹ ਹੈ ਇਸਦੀ ਬੀਵੀ ਸ਼ਾਰਦਾ। ਬੜੀ ਪਿਆਰੀ ਤੇ ਖੁਲ੍ਹੀ ਕੁੜੀ ਹੈ। ਜਿਵੇਂ ਇੰਦਰ ਦੇ ਨੰਦਨਵਣ ਦੀ ਬੇਲ ਹੋਵੇ ! ਬਹੂਰਾਣੀ...

[ਸ਼ਾਰਦਾ ਝੁਕ ਕੇ ਨਮਸਕਾਰ ਕਰਦੀ ਹੈ।]

ਅੱਪਾ : ਤੇਰੀ ਲੰਬੀ ਉਮਰ ਹੋਵੇ ਬੇਟੀ, ਜਲਦੀ ਦੋ-ਤਿੰਨ ਨੰਨ੍ਹੇ-ਮੁੰਨੇ ਦੇ ਮੈਨੂੰ, ਮੇਰੀਆਂ ਮੁੱਛਾਂ ਪੁਟੱਣ ਲਈ। ਐਦਾਂ ਸ਼ਰਮਾ ਨਾ। (ਦਰਸ਼ਕਾਂ ਨੂੰ) ਇਸਦਾ ਨਾਂ ਸ਼ਾਰਦਾ ਸਹੁਰੇ ਨੇ ਰਖਿਆ ਹੈ, ਪਤੀ ਨੇ ਨਹੀਂ। ਇਹ ਨਾਂ ਇਸ ਨੂੰ ਪਸੰਦ ਨਹੀਂ ਹੈ, ਪਰ ਵਿਚਾਰੀ ਕਰੇ ਕੀ ? ਅਲਾਉਦੀਨ ਦੇ ਚਿਰਾਗ ਤੋਂ ਨਿਕਲੇ ਰਾਕਸ਼ਸ ਦੀ ਤਰ੍ਹਾਂ ਜਦ ਡਰਾਉਣਾ ਸਹੁਰਾ ਮੱਥੇ ਲਗ ਹੀ ਗਿਆ ਹੈ ਤਾਂ ਸਹਿ ਰਹੀ ਹੈ ਵਿਚਾਰੀ।

ਸ਼ਾਰਦਾ : (ਸ਼ਰਮਾ ਕੇ, ਮੁਸਕਰਾਉਂਦੀ ਹੋਈ) ਹਾਏ ਰਾਮ ! ਤੁਸੀਂ ਇਹ ਕੀ ਕਹਿ ਰਹੇ

ਹੋ । ਤੁਹਾਡੀ ਸਾਰਿਆਂ ਦੀ ਪਸੰਦ ਹੀ ਮੇਰੀ ਪਸੰਦ ਹੈ ।

ਅੱਪਾ : (ਦਰਸ਼ਕਾਂ) ਵੇਖ ਲਿਆ ! ਮਹਾਬਲੇਸ਼ਵਰ ਦੇ ਸ਼ਹਿਦ ਦੀ ਕੁੱਪੀ ਹੈ । ਪੈਰ-ਪੈਰ ਉਤੇ ਆਪਣੀਆਂ ਮਿੱਠੀਆਂ ਗੱਲਾਂ ਨਾਲ ਚਿੱਤ ਕਰ ਦਿੰਦੀ ਹੈ । (ਨੰਦਾ ਨੂੰ) ਤੇ ਦਰਿਆ-ਗੁਫ਼ਾਵਾਂ ਵਿਚ ਫੁਦਕਣ ਵਾਲੀ ਉਹ ਮੇਰੀ ਬਕਰੀ ਕਿਥੇ ਹੈ ? (ਹਾਕ ਮਾਰਦਾ ਹੈ) ਨਲੂ—ਓ ਨਲੂ ! ਅੱਜ ਮੇਰੀ ਜ਼ਿੰਦਗੀ ਦਾ ਸਭ ਤੋਂ ਵੱਡੀ ਖੁਸ਼ੀ ਦਾ ਦਿਨ ਹੈ । ਮੈਂ ਚਾਹੁੰਦਾ ਹਾਂ ਮੇਰੇ ਆਪਣੇ ਸਭ ਮੇਰੇ ਨਾਲ ਹੋਣ । (ਚੀਖ ਕੇ) ਨਲੂ, ਏ ਛੋਕਰੀ—

[ਕੁੜੀ ਭੱਜਦੀ ਹੋਈ ਆਉਂਦੀ ਹੈ ।]

ਅੱਪਾ : ਕਿਉਂ ਨੀਂ ਕੀ ਪਤੀ ਨੇ ਫੜਿਆ ਹੋਇਆ ਸੀ ?

ਨਲੂ : ਕਿਹੀਆਂ ਗੱਲਾਂ ਕਰ ਰਹੇ ਹੋ, ਅੱਪਾ ? ਮਾਂ ਦੀ ਮੱਦਦ ਕਰ ਰਹੀ ਸੀ ।

ਅੱਪਾ : (ਦਰਸ਼ਕਾਂ ਨੂੰ) ਇਹ ਹੈ ਸਾਡੀ ਕੰਨਿਆ ! ਸਾਡੇ ਕੈਂਪ ਵਿਚ ਆਉਂਦੇ ਹੀ ਨਲੂ ਨਾਂ ਧਾਰ ਲੈਂਦੀ ਹੈ । ਪਤੀ ਦੀ ਛਾਉਣੀ ਵਿਚ ਜਾਂਦੇ ਹੀ ਸ੍ਰੀਮਤੀ ਕਾਲਿੰਦੀ ਕਾਰਲੇਕਰ, ਕੇਅਰ ਆਫ਼ ਸੁਧਾਕਰ ਕਾਰਲੇਕਰ, ਡਿਪਟੀ ਇੰਜੀਨੀਅਰ, ਨਾਸਿਕ ਡਿਵੀਜ਼ਨ ਬਣ ਜਾਂਦੀ ਹੈ ।

ਨਲੂ : (ਨਮਸਕਾਰ ਕਰਦੇ ਹੋਏ) ਨਮਸਕਾਰ ਕਰਦੀ ਹਾਂ, ਅੱਪਾ !

ਅੱਪਾ : ਅਸ਼ਟਪੁਤੱਰਾ...

ਨਲੂ : ਨਾ, ਬਾਬਾ !

ਅੱਪਾ : ਠੀਕ ਹੈ, ਠੀਕ ਹੈ ! ਮੈਂ ਭੁਲ ਗਿਆ । ਪਹਿਲਾਂ ਇਸ ਮਹਿਕਮੇ ਦਾ ਕੰਮ ਸਵਰਗ ਤੋਂ ਹੁੰਦਾ ਸੀ, ਹੁਣ ਦਿੱਲੀ ਤੋਂ ਹੁੰਦਾ ਹੈ । ਉਨ੍ਹਾਂ ਨੇ ਅੱਠ ਪੁਤਰਾਂ ਦੀ ਮਨਾਹੀ ਕਰ ਦਿੱਤੀ ਹੈ । ਚੰਗੀ ਗੱਲ ਹੈ । ਤੇਰੀ ਮਨੋਕਾਮਨਾ ਪੂਰੀ ਹੋਵੇ ਇਹੀ ਅਸੀਸ ਹੈ ਮੇਰੀ (ਦਰਸ਼ਕਾਂ ਨੂੰ) ਇਸ ਕੁੜੀ ਨੇ ਬੀ. ਏ. ਤਕ ਪਹਿਲਾ ਦਰਜਾ ਨਹੀਂ ਗੁਆਇਆ, ਇਕ ਵੱਡੇ ਇੰਜੀਨੀਅਰ ਨਾਲ ਵਿਆਹ ਕਰਕੇ ਉਥੇ ਵੀ ਪਹਿਲੇ ਦਰਜੇ ਵਿਚ ਪਾਸ ਹੋਈ ਹੈ । ਨਾਸਿਕ ਵਿਚ ਇਕ ਬੰਨ੍ਹ ਉਤੇ ਲੱਗਾ ਹੋਇਆ ਹੈ ਸਾਡਾ ਜਵਾਈ (ਸੁਧਾਕਰ ਆਉਂਦਾ ਹੈ) ਆਓ ਜਵਾਈ ਜੀ !

[ਸੁਧਾਕਰ ਨਮਸਕਾਰ ਕਰਦਾ ਹੈ ।]

ਅੱਪਾ : ਕਿਉਂ ਜਵਾਈ ਜੀ, ਮੈਂ ਸੁਣਿਆ ਹੈ ਕਿ ਅਗਲੀ ਪ੍ਰੀਖਿਆ ਲਈ ਤੁਸੀਂ ਜਰਮਨੀ ਜਾਣਾ ਹੈ ?

ਸੁਧਾਕਰ : ਖ਼ਿਆਲ ਤਾਂ ਹੈ ! ਵੇਖੋ ਕੀ ਹੁੰਦਾ ਹੈ ?

ਅੱਪਾ : ਹੋਏਗਾ, ਸਭ ਕੁਝ ਹੋਏਗਾ, ਜਿਥੇ ਸਹੁਰਾ ਹੈ ਉਥੇ ਰਸਤਾ ਵੀ ਹੈ ! ਤੁਸੀਂ ਜਰਮਨੀ ਜਾਣਾ ਹੈ ਤਾਂ ਇਸ ਕਬੂਤਰਾਂ ਦੇ ਜੋੜੇ ਨੇ ਬੰਬਈ ਵਿਚ ਆਪਣਾ ਫਲੈਟ ਖ਼ਰੀਦਣਾ ਹੈ । ਇਸੇ ਸਿਲਸਿਲੇ ਵਿਚ ਮੈਂ ਤੁਹਾਨੂੰ ਕੁਝ ਕਹਿਣਾ ਹੈ—

ਪਰ ਸਾਡੀ ਲਛਮੀ ਜੀ ਕਿੱਥੇ ਹਨ ? (ਜ਼ੋਰ ਨਾਲ) ਸਰਕਾਰ, ਸੁਣਦੀ ਹੈਂ ਸਰਕਾਰ—(ਦਰਸ਼ਕਾਂ ਨੂੰ) ਤੁਸੀਂ ਜਾਣਦੇ ਹੋ ਨਾ ? ਉਸਦਾ ਨਾਂ ਕਾਵੇਰੀ ਹੈ। ਪਰ ਮੈਂ ਉਸਨੂੰ ਇਸੇ ਨਾਂ ਨਾਲ ਬੁਲਾਉਂਦਾ ਹਾਂ। (ਮੁੜ ਕੇ) ਸਰਕਾਰ—

ਨੰਦਾ : ਮਾਂ—ਓ ਮਾਂ—

ਨਲੂ : ਮਾਂ—ਓ ਮਾਂ—

[ਅੰਦਰੋਂ ਆਵਾਜ਼ : ਆਈ ਬਾਬਾ, ਆਈ।]

ਅੱਪਾ : (ਅੰਦਰ ਵੱਲ) ਏ ਜੀ, ਤੂੰ ਕੀ ਸੂਤਰਧਾਰ ਦੀ ਪਤਨੀ ਹੈਂ ਜਿਹੜਾ ਬਾਹਰ ਆਉਣ ਵਿਚ ਇੰਨੀ ਦੇਰ ਲਾ ਰਹੀ ਹੈਂ।

[ਕਾਵੇਰੀ ਆਉਂਦੀ ਹੈ। ਹੱਥ ਵਿਚ ਇਕ ਪਤੀਲਾ ਲਈ।]

ਕਾਵੇਰੀ : ਕੀ ਹੈ ? ਚੁਲ੍ਹੇ ਉਤੇ ਤਵਾ ਸੜ ਰਿਹਾ ਹੈ ਉਧਰ।

ਅੱਪਾ : ਪੰਜਾਹ ਸਾਲ ਤੂੰ ਸੜੇ ਹੋਏ ਤਵੇ ਨਾਲ ਹੀ ਕੰਮ ਚਲਾਇਆ ਹੈ। ਬਚੇ ਵਕਤ ਵਿਚ ਮੇਰੇ ਨਾਲ।

ਕਾਵੇਰੀ : ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ ਤੁਸੀਂ, ਅਜਿਹਾ ਕੀ ਕੰਮ ਹੈ ? ਅਜੇ ਰੋਟੀ ਪੱਕਣੀ ਹੈ। ਚਾਰ ਆਦਮੀ ਖਾਣ ਆਉਣ ਵਾਲੇ ਹਨ ਅਜ।

ਨੰਦਾ : ਪਰ ਮਾਂ, ਖ਼ਾਨਸਾਮੇ ਤਾਂ ਕਰ ਰਹੇ ਹਨ ਸਭ ਕੁਝ ਤੂੰ ਕਿਉਂ ਐਵੇਂ...

ਅੱਪਾ : ਦੇਖ ਨੰਦਾ, ਤੇਰੀ ਮਾਂ ਜਿਹੀਆਂ ਔਰਤਾਂ ਦੀ ਉਦੋਂ ਤਕ ਤਸੱਲੀ ਨਹੀਂ ਹੁੰਦੀ ਜਦ ਤਕ ਉਹ ਖ਼ੁਦ ਨਾ ਕਰਨ। ਰਸੋਈਏ ਤਾਂ ਸਿਰਫ ਪ੍ਰਾਂਪਟਰ ਹਨ, ਅਟਕਦੇ ਹੀ ਅੱਗੇ ਵਧਾਉਣ ਵਾਲੇ। ਸਰਕਾਰ, ਪੰਜ ਮਿਨਟ ਠਹਿਰੋ। ਅਜ ਤਕ ਕਿਸੇ ਵੀ ਗਲ ਵਿਚ ਮੈਂ ਤੁਹਾਡੀ ਸਲਾਹ ਨਹੀਂ ਲਈ। ਪਰ ਅਜ ਮੈਂ ਲੈਣੀ ਹੈ। ਅੱਜ ਦਾ ਦਿਨ ਸਾਡੀ ਜ਼ਿੰਦਗੀ ਵਿਚ ਮੰਦਰ ਦੇ ਕਲਸ ਵਾਂਗ ਹੈ। ਬਣਵਾਉਣ ਦਾ ਕੰਮ ਖ਼ਤਮ ਹੋ ਗਿਆ। ਇਸਦਾ ਦੁਖ ਹੈ, ਪਰ ਮੰਦਰ ਪੂਰਾ ਹੋ ਗਿਆ ਉਸਦੀ ਖ਼ੁਸ਼ੀ ਹੈ। ਦੁਖ ਅਟੱਲ ਹੈ, ਇਸ ਲਈ ਖ਼ੁਸ਼ੀ ਜ਼ਿਆਦਾ ਹੈ। ਸਰਕਾਰ, ਤੂੰ ਮੇਰਾ ਪੰਜਾਹ ਸਾਲ ਸਾਥ ਦਿੱਤਾ ਹੈ। ਸਾਂਝੀਵਾਲ ਰਹੀ, ਪਰ ਉਸ ਵਿਚ ਪਹਿਰੇਦਾਰ ਦੀ ਤਰ੍ਹਾਂ ਮੈਨੂੰ ਜਿਹੜਾ ਇਨਾਮ ਮਿਲਿਆ ਉਸ ਵਿਚ ਆਪਣਾ ਅੱਧਾ ਹਿੱਸਾ ਤੂੰ ਕਦੇ ਨਹੀਂ ਮੰਗਿਆ। ਜਿਹੜਾ ਹਿੱਸਾ ਤੂੰ ਵੰਡਾਇਆ ਤੇ ਜ਼ਿੱਦ ਨਾਲ ਲੈ ਲਿਆ ਉਹ ਸਿਰਫ ਸਦਮੇ ਸਹਿਣ ਦਾ। ਜੋ ਮਿਲਿਆ ਪਕਾਇਆ, ਜੋ ਮਿਲਿਆ ਓੜ੍ਹ ਲਿਆ। ਸੇਕਣ ਲਈ ਬਾਲੀ ਅੱਗ ਦੇ ਛੋਟੇ ਜਿਹੇ ਛੋਡੇ ਦੀ ਜ਼ਿੰਦਗੀ ਤੂੰ ਮੰਜ਼ੂਰ ਕੀਤੀ। ਦੂਜਿਆਂ ਲਈ ਜਲਣ ਦੀ ਤੇ ਉਹ ਵੀ ਹਸਦੇ-ਖੇਡਦੇ ਜਲਣ ਦੀ। ਪਸੰਦ-ਨਾਪਸੰਦ ਦੀ ਕੋਈ ਗਲ ਤੇਰੇ ਮੂੰਹੋਂ ਨਹੀਂ ਨਿਕਲੀ...

ਕਾਵੇਰੀ : ਅੱਜ ਇਹ ਤੁਸੀਂ ਸਭ ਕੀ ਕਹੀ ਜਾ ਰਹੇ ਹੋ ? ਪਸੰਦ-ਨਾਪਸੰਦ ਦੀ ਗੱਲ ਨਹੀਂ ਕਹੀ ਤਾਂ ਕਿਹੜਾ ਤੀਰ ਮਾਰ ਲਿਆ ? ਮੈਨੂੰ ਜੋ ਚਾਹੀਦਾ ਸੀ ਉਹ

ਸਭ ਮੈਨੂੰ ਮਿਲ ਗਿਆ, ਗਲੇ ਤਕ ਮਿਲ ਗਿਆ। ਜੋ ਨਹੀਂ ਮਿਲਿਆ, ਉਹ ਚਾਹੀਦਾ ਕਿਸਨੂੰ ਸੀ ? ਉਸਨੂੰ ਹਾਸਲ ਕਰਨ ਦਾ ਖ਼ਿਆਲ ਵੀ ਕਦੇ ਮੇਰੇ ਮਨ ਵਿਚ ਨਹੀਂ ਆਇਆ।

ਅੱਪਾ : ਸ਼ਾਬਾਸ ! ਅੱਜ ਪਹਿਲੀ ਵਾਰ ਇੰਨਾ ਬੋਲੀ ਤੂੰ ਮੇਰੇ ਸਾਹਮਣੇ। ਇਕ ਨਾਟਕਕਾਰ ਕਿਹਾ ਕਰਦੇ ਸੀ ਕਿ ਉਮਰ ਵਧਣ ਨਾਲ ਮਰਦਾਂ ਦਾ ਪੇਟ ਤੇ ਔਰਤਾਂ ਦੀ ਜ਼ਬਾਨ ਵਧਣੀ ਸ਼ੁਰੂ ਹੋ ਜਾਂਦੀ ਹੈ। ਚੰਗੀ ਗੱਲ ਹੈ। ਬੱਚਿਓ ! ਹੁਣ ਮੈਂ ਬੁੱਢਾ ਹੋ ਗਿਆ ਹਾਂ। ਦੂਜਾ ਅੰਕ ਵੀ ਖ਼ਤਮ ਹੋ ਗਿਆ ਹੈ। ਹੁਣ ਤੀਜੇ ਅੰਕ ਦੀ ਸ਼ੁਰੂਆਤ ਹੈ। ਦਿਨ-ਬ-ਦਿਨ ਮੈਂ ਆਖਰੀ ਭਰਤ-ਵਾਕ ਵੱਲ ਵਧ ਰਿਹਾ ਹਾਂ...

ਨਲੂ : ਅੱਪਾ !

ਅੱਪਾ : ਕੁਝ ਨਹੀਂ ਕਿਹਾ ਜਾ ਸਕਦਾ ਕਿ ਨਾਟਕਕਾਰ ਰੱਬ ਇਸਨੂੰ ਕਦੋਂ ਤੇ ਕਿਵੇਂ ਖ਼ਤਮ ਕਰਦਾ ਹੈ ? ਪਰ ਅੱਜ ਹਜ਼ਾਰਾਂ ਰਸੀਇਆਂ ਵਲੋਂ ਉਸਦਾ ਵਰ ਦੇਣ ਵਾਲਾ ਹੱਥ ਮੇਰੇ ਤਕ ਪਹੁੰਚ ਗਿਆ ਹੈ। ਇਸ ਸਮੇਂ, ਮੇਰੇ ਬਚਿਓ, ਮੈਂ ਕਿਰਤਾਰਥ ਹਾਂ। ਦੁਖ ਆਪਣੇ ਕੋਲ ਰੱਖੋ ਤੇ ਸੁਖ ਵੰਡ ਦਿਓ ਇਹੀ ਸਿਖਿਆ ਮੇਰੇ ਨਾਟਕਾਂ ਤੇ ਨਾਟਕਕਾਰਾਂ ਨੇ ਮੈਨੂੰ ਦਿੱਤੀ ਹੈ। ਕਿਸੇ ਨੇ ਕਿਹਾ ਹੈ—ਚੰਦ ਆਪਣਾ ਕਲੰਕ ਆਪਣੇ ਕੋਲ ਰੱਖਦਾ ਹੈ ਤੇ ਰੌਸ਼ਨੀ ਦੁਨੀਆਂ ਨੂੰ ਵੰਡ ਦਿੰਦਾ ਹੈ। ਵੰਡਣ-ਯੋਗ ਰੌਸ਼ਨੀ ਅੱਜ ਤਕ ਮੇਰੇ ਕੋਲ ਨਹੀਂ ਸੀ। ਅੱਜ ਜੋ ਹੈ ਉਹ ਸਭ ਮੈਂ ਵੰਡਣ ਵਾਲਾ ਹਾਂ। ਇਸ ਭਾਰ ਨੂੰ ਮੈਂ ਹਲਕਾ ਕਰਨਾ ਹੈ। ਦਸ ਹਜ਼ਾਰ ਰੁਪਏ ਮੈਂ ਉਨ੍ਹਾਂ ਸੰਸਥਾਵਾਂ ਤੇ ਕੰਮਾਂ ਲਈ ਦਿੱਤੇ ਹਨ ਜਿਨ੍ਹਾਂ ਨੂੰ ਮੈਂ ਸਨਮਾਨ ਦੀ ਨਜ਼ਰ ਨਾਲ ਦੇਖਦਾ ਹਾਂ। ਬਾਕੀ ਆਪਣੀ ਸਾਰੀ ਜਾਇਦਾਦ ਇਨ੍ਹਾਂ ਚਾਲ੍ਹੀ ਹਜ਼ਾਰ ਰੁਪਇਆਂ ਸਮੇਤ, ਆਪਣੇ ਇਨ੍ਹਾਂ ਦੋ ਬੱਚਿਆਂ ਵਿਚਾਲੇ ਬਰਾਬਰ-ਬਰਾਬਰ ਵੰਡਣ ਦਾ ਇਰਾਦਾ ਹੈ।

ਨੰਦਾ : ਅੱਪਾ !

ਨਲੂ : ਅੱਪਾ !

ਕਾਵੇਰੀ : ਛੀ, ਛੀ ਇੰਨੀ ਜਿਹੀ ਗੱਲ ਲਈ ਮੈਨੂੰ ਸਦਿਆ ? ਮੈਂ ਜਾਂਦੀ ਹਾਂ। ਉਧਰ ਚੌਲ ਸੜ ਜਾਣਗੇ।

ਅੱਪਾ : ਜ਼ਰਾ ਠਹਿਰ ! ਤੂੰ ਰਜ਼ਾਮੰਦ ਹੈ ਨਾ ?

ਕਾਵੇਰੀ : ਨਾ ਹੋਣ ਦੀ ਕੀ ਗੱਲ ਹੈ ? ਤੁਸੀਂ ਜੋ ਵੀ ਕਰੋ ਮੇਰੇ ਸਿਰ-ਮਥੇ। ਥਾਲੀ ਵਿਚ ਰਹੇ ਜਾਂ ਕੌਲੀ ਵਿਚ ਡਿਗੇ, ਗੱਲ ਇਕੋ ਹੀ ਹੈ।

ਨਲੂ : (ਪ੍ਰਵਾਹ ਵਿਚ ਅੱਪਾ ਦੇ ਗੋਡਿਆਂ ਨੂੰ ਚਿੰਮੜ ਜਾਂਦੀ ਹੈ) ਅੱਪਾ ! ਇਹ ਕੀ ਜ਼ਿੱਦ ਫੜੀ ਹੋਈ ਹੈ ਅੱਜ ਤੁਸੀਂ ? ਇਹ ਸਭ ਫੈਸਲਾ ਅਜ ਹੀ ਕਿਉਂ ਕਰ ਰਹੇ ਹੋ ? ਸਾਨੂੰ ਕੁਝ ਨਹੀਂ ਚਾਹੀਦਾ, ਅੱਪਾ !—ਸਾਨੂੰ ਸਿਰਫ ਤੁਸੀਂ ਚਾਹੀਦੇ

ਹੋ—ਤੁਹਾਡਾ ਪਿਆਰ ਚਾਹੀਦਾ ਹੈ—ਪਿੱਠ ਪਲੋਸਣ ਵਾਲਾ ਤੁਹਾਡਾ ਹੱਥ ਚਾਹੀਦੈ, ਹੋਰ ਕੁਝ ਨਹੀਂ—

[ਸਿਸਕੀਆਂ ਲੈਂਦੀ ਹੈ ਤੇ ਇਕਦਮ ਉਠ ਕੇ ਇਕ ਪਾਸੇ ਹੋ ਜਾਂਦੀ ਹੈ ।]

ਨੰਦਾ : ਸੱਚੀਂ ਨਹੀਂ ਚਾਹੀਦਾ, ਅੱਪਾ ! ਜੋ ਮੈਂ ਕਹਿਣਾ ਚਾਹੁੰਦਾ ਹਾਂ ਲਫ਼ਜ਼ਾਂ ਵਿਚ ਨਹੀਂ ਕਹਿ ਸਕਦਾ । ਇਹ ਬਹੁਤ ਅਜੀਬ ਗੱਲ ਹੈ—ਬਹੁਤ ਹੀ ਅਜੀਬ ਗੱਲ ਹੈ । ਤੁਹਾਨੂੰ ਮੇਰੀ ਕਸਮ, ਅੱਪਾ—

ਅੱਪਾ : (ਉਠਦੇ ਹਨ ਤੇ ਬੜੇ ਗ਼ੁੱਸੇ ਵਿਚ ਚੀਖ਼ਦੇ ਹਨ) ਮੈਂ ਮਿੱਥ ਚੁੱਕਾ ਹਾਂ, ਬੱਚਿਓ,—ਤੁਸੀਂ ਜਾਣਦੇ ਹੋ ਕਿ ਇਹ ਅੱਪਾ ਬੇਲਵਲਕਰ ਇਕ ਵਾਰੀ ਜੋ ਮਿੱਥ ਲੈਂਦਾ ਹੈ ਉਹ ਪੱਥਰ ਉਤੇ ਲਕੀਰ ਹੁੰਦਾ ਹੈ । ਮੈਂ ਤੁਹਾਡੇ ਤੋਂ ਨਹੀਂ ਪੁੱਛਿਆ ਹੈ । ਪੁੱਛਿਆ ਹੈ ਸਿਰਫ ਸਰਕਾਰ ਤੋਂ । ਤੁਹਾਨੂੰ ਲੈਣ ਦਾ ਹੱਕ ਹੈ, ਚਰਚਾ ਕਰਨ ਦਾ ਨਹੀਂ । (ਇਕ ਦਮ ਨਰਮ ਹੋ ਕੇ । ਨੰਦਾ ਤੇ ਨਲੂ ਨੂੰ ਦੋਹਾਂ ਹੱਥਾਂ ਨਾਲ ਆਪਣੇ ਕੋਲ ਕਰਦੇ ਹੋਏ ਪਿਆਰ ਭਰੇ ਸੁਰ ਵਿਚ ਕਹਿੰਦੇ ਹਨ) ਬੱਚਿਓ, ਜੋ ਸਰਕਾਰ ਨੇ ਕਿਹਾ, ਉਹੀ ਠੀਕ ਹੈ ਜੋ ਕੌਲੀ ਵਿਚ ਹੈ ਉਹ ਸਿਰਫ ਥਾਲੀ ਵਿਚ ਡਿਗ ਰਿਹਾ ਹੈ । ਉਸ ਲਈ ਇੰਨਾ ਪਰੇਸ਼ਾਨ ਹੋਣ ਦੀ ਕੀ ਲੋੜ ਹੈ ? ਮੇਰੀ ਸਭ ਤੋਂ ਵੱਡੀ ਜਾਇਦਾਦ ਤਾਂ ਹੀ ਤੁਸੀਂ ਹੋ (ਦਰਸ਼ਕਾਂ ਨੂੰ) ਤੁਹਾਨੂੰ ਸੱਚ ਕਹਿੰਦਾ ਹਾਂ, ਦੋਸਤੋ, ਜ਼ਿੰਦਗੀ ਵਿਚ ਕਦੇ ਪੈਸੇ ਦੀ ਪਰਵਾਹ ਨਹੀਂ ਕੀਤੀ ਮੈਂ । ਸਾਡੇ ਕਵੀ ਕਿਹਾ ਕਰਦੇ ਹਨ ਕਿ ਜ਼ਮੀਨ ਸੂਰਜ ਦੇ ਚਾਰੇ ਪਾਸੇ ਚੱਕਰ ਨਹੀਂ ਲਾਉਂਦੀ, ਉਹ ਰੁਪਏ ਦਾ ਚੱਕਰ ਲਾਉਂਦੀ ਹੈ । ਸ਼ਾਇਦ ਇਹੋ ਹੋਵੇ, ਪਰ ਉਸ ਜ਼ਮੀਨ ਉਤੇ ਮੈਂ ਜ਼ਿਆਦਾ ਰਿਹਾ ਹੀ ਨਹੀਂ । ਮੇਰੀ ਧਰਤੀ ਹੋਰ ਸੀ, ਕਵੀ ਦੀ ਪ੍ਰਤਿਭਾ ਨਾਲ ਬਣੀ, ਥਿਏਟਰ ਦੇ ਅਤਰਾਲ ਨਾਲ ਸੰਤੁਲਤ, ਸੂਰਜ-ਚੰਦ ਨਾਲ ਨਹੀਂ, ਸਗੋਂ ਰੰਗਮੰਚ ਦੀਆ ਬਤੀਆਂ ਨਾਲ ਰੌਸ਼ਨ । ਮੇਰੇ ਅਜਿਹੇ ਸੰਸਕਾਰ ਵਿਚ ਰੁਪਏ-ਪੈਸੇ ਦੇ ਇਹ ਜਮਾਂ-ਖ਼ਰਚ ਪਹੁੰਚ ਹੀ ਨਹੀਂ ਸਕੇ । ਜਦ ਰੁਪਿਆ ਮਿਲਿਆ ਤਾਂ ਹਾਥੀ ਨਛੱਤਰ ਦੀ ਮਾਰੋ-ਮਾਰ ਕਰਦੀ ਬਾਰਿਸ਼ ਦੀ ਤਰ੍ਹਾਂ ਮੇਰੇ ਉਤੇ ਵਰ੍ਹਦਾ ਰਿਹਾ । ਨਾਟਕ ਦੇ ਨਸ਼ੇ ਵਿਚ ਮੈਨੂੰ ਪਤਾ ਨਹੀਂ ਕਿ ਰੱਬ ਨੇ ਰਜਵਾੜੇ ਦਾ ਇਹ ਪਰਦਾ ਕਦੋਂ ਚੁੱਕ ਲਿਆ ਤੇ ਜੰਗਲ ਦਾ ਸੀਨ ਕਦੋਂ ਖੜ੍ਹਾ ਕਰ ਦਿੱਤਾ । ਪਰ ਨਟ ਨਾਲ ਪਿਆਰ ਕਰਨ ਵਾਲੇ ਲੋਕ ਵੀ ਨਟ ਦੀ ਤਰ੍ਹਾਂ ਹੀ ਪਾਗਲ ਹੁੰਦੇ ਹਨ । ਉਨ੍ਹਾਂ ਨੇ ਮੇਰਾ ਜਮਾਂ-ਖ਼ਰਚ ਸੰਭਾਲਿਆ, ਮੇਰੇ ਕੰਮ ਪੂਰੇ ਕੀਤੇ । ਕੰਪਨੀ ਦੇ ਨਾਂ ਕਰਜ਼ ਕੱਢਿਆ ਤੇ ਗੱਲੇ ਉਤੇ ਬੈਠੇ-ਬੈਠੇ ਉਸਨੂੰ ਪੂਰਾ ਕੀਤਾ, ਆਖਿਰ ਹਾਰ ਦਾ ਸਫ਼ੇਦ ਪਰਦਾ ਪਿਛੇ ਤਣ ਗਿਆ ਤੇ ਮੇਰੇ ਬੁੜ੍ਹਾਪੇ ਨੇ, ਮਨ ਨੇ ਨਹੀਂ, ਰੰਗ ਦੇਵਤਾ ਨੂੰ ਆਖਰੀ ਨਮਸਕਾਰ ਕੀਤਾ । ਬੱਚਿਆਂ ਨੂੰ ਹੋਸਟਲ ਵਿਚ

ਰੱਖਿਆ ਤੇ ਮੈਂ ਆਪਣੇ ਪਿੰਡ ਜਾ ਕੇ ਰਹਿਣ ਲੱਗਾ। ਬੋੜ੍ਹ ਦੇ ਚਬੂਤਰੇ ਉਤੇ ਬੈਠੇ ਬੋੜ੍ਹ ਦੇ ਦਰਖ਼ਤ ਨੂੰ ਤੇ ਹਨੂਮਾਨ ਜੀ ਦੀ ਮੂਰਤੀ ਨੂੰ ਮੈਂ ਆਪਣੇ ਸੰਵਾਦ ਸੁਣਾਇਆ ਕਰਦਾ ਸੀ। ਰੰਗਭੂਮੀ ਢਹਿ ਗਈ ਸੀ, ਨਟ ਖਤਮ ਹੋ ਗਏ ਸਨ, ਸਭ ਕੁਝ ਤਬਾਹ ਹੋ ਗਿਆ ਸੀ। ਰੌਸ਼ਨੀ ਤੋਂ ਡਰਦਾ ਮੈਂ ਇਕ ਸੁਰੰਗ ਦੀ ਦਲਦਲ ਵਿਚ ਰਿਹਾ ਕਰਦਾ ਸੀ—ਜ਼ਖ਼ਮੀ ਊਦਬਿਲਾਓ ਦੀ ਤਰ੍ਹਾਂ। ਉਵੇਂ ਦੇਖਿਆ ਜਾਏ ਤਾਂ ਮੈਂ ਸੁਖੀ ਸੀ। ਸਾਫ਼ ਹਵਾ ਸੀ, ਮਿਲਣਸਾਰ ਲੋਕ ਸਨ, ਕਾਲੀ ਧਰਤੀ ਦਾ ਬੱਚਿਆਂ ਪ੍ਰਤੀ ਅਥਾਹ ਪਿਆਰ ਵੀ ਸੀ। ਪਰ ਮੈਂ ਇਕ ਢੱਠੀ ਹੋਈ ਇਮਾਰਤ ਦਾ ਢਾਲਿਆ ਹੋਇਆ ਪੱਥਰ ਹਾਂ ਇਹ ਗੱਲ ਭੁਲਾਇਆਂ ਵੀ ਨਹੀਂ ਭੁੱਲਦੀ ਸੀ। ਅੱਗੇ ਚੱਲ ਕੇ ਇਕ ਦਿਨ ਉਹ ਵੀ ਆਇਆ ਜਦ ਸਾਡੇ ਤਹਿਖ਼ਾਨੇ ਦੇ ਫ਼ਾਟਕ ਉੱਤੇ ਸਿੰਗੀ ਤੁਰਹੀ ਦੀ ਆਵਾਜ਼ ਸੁਣਨ ਲਗ ਪਈ, ਰੰਗ-ਬਰੰਗੇ ਝੰਡੇ ਫ਼ਹਿਰਾਉਣ ਲੱਗੇ ਤੇ ਨਟ-ਸ੍ਰੇਸ਼ਠ, ਨਟ-ਸਮਰਾਟ ਦੇ ਨਾਰ੍ਹੇ ਗੂੰਜ ਪਏ। ਮੈਨੂੰ ਹਨ੍ਹੇਰੇ ਵਿਚੋਂ ਬਾਹਰ ਕੱਢਣ ਲਈ ਮਰਾਠੀ ਲੋਕਾਂ ਦਾ ਇਕ ਜਲੂਸ ਦਰਵਾਜ਼ੇ ਉੱਤੇ ਆ ਧਮਕਿਆ। ਉਸ ਜਲੂਸ ਦੀ ਅਗਵਾਈ ਕਰ ਰਿਹਾ ਸੀ ਇਕ-ਕਿਥੇ ਹੈ ਉਹ ਡਾਕਟਰ ? ਇਕ ਚੰਗਾ ਆਦਮੀ, ਪ੍ਰਚੰਡ ਪਹਾੜ ਖੋਦ ਕੇ ਕੱਢਿਆ ਹੋਇਆ ਇਕ ਬਲਰਾਜ ਦਾ ਪੁਤਲਾ ਉਸਨੇ ਗਲੇ ਵਿਚੋਂ ਸਟੈਥੋਸਕੋਪ ਕਢ ਲਿਆ ਤੇ ਮਖਮਲੀ ਪਰਦੇ ਦੀ ਰੱਸੀ ਸਾਂਭ ਲਈ। ਧੂਪਦਾਨੀ ਦੀ ਜਲਦੀ ਅੱਗ ਉਤੇ ਆਪਣੀ ਜ਼ਿੰਦਗੀ ਨੂੰ ਸੁਗੰਧੀ ਦੀ ਤਰ੍ਹਾਂ ਛਿੜਕ ਦਿਤਾ। ਅਸਲੀ ਮਰਾਠੀ ਆਦਮੀ। ਪਰ ਇਹ ਮੈਂ ਉਸਦੇ ਪਿਛੇ ਕਹਿ ਰਿਹਾ ਹਾਂ। ਸਾਹਮਣੇ ਕਹਾਂ ਤਾਂ ਸ਼ੇਰ ਦੀ ਤਰ੍ਹਾਂ ਮੇਰੇ ਉੱਤੇ ਦਹਾੜੇਗਾ—ਬੇਲਵਲਕਰ, ਚੁੱਪ ਰਹੋ ਤੇ ਆਪਣੇ ਅਭਿਨਯ ਨੂੰ ਯਾਦ ਕਰੋ।—ਇਥੇ ਹੀ ਕਿਤੇ ਹੋਏਗਾ ਉਹ—ਹਾਂ, ਉਸੇ ਨੇ ਹੀ ਤਾਂ ਇਹ ਸਭ ਕੀਤਾ ਹੈ ਤੇ ਅੱਜ ਮੇਰੇ ਸਿਰ ਸਿਹਰਾ ਬੰਨ੍ਹਿਆ। (ਥਿਏਟਰ ਵਿਚ ਚਾਰੇ ਪਾਸੇ ਦੇਖਦੇ ਹੋਏ) ਏ ਡਾਕਟਰ ਸਾਹਿਬ, ਡਾਕਟਰ ਸਾਹਿਬ ! ਨਹੀਂ ਮਿਲੇਗਾ ਉਹ। ਖ਼ੁਦ ਕੀਤੇ ਹੋਏ ਕੰਮ ਵਿਚੋਂ ਗ਼ਾਇਬ ਹੋ ਜਾਣਾ, ਇਹ ਉਸਦੀ ਹਮੇਸ਼ਾ ਤੋਂ ਆਦਤ ਹੈ। ਨਹੀਂ—ਪਰ ਆਪਣੀ ਉਮਰ ਦੇ ਬਹਾਨੇ ਮੈਂ ਵੀ ਇਕ ਵਾਰ ਉਸਨੂੰ ਤਿਰਛੇ ਹੱਥੀਂ ਲਵਾਂਗਾ—ਓਏ ਬਾਬਾ, ਕੰਮ ਕਰੋ, ਪਰ ਆਪਣੀ ਸਿਹਤ, ਆਪਣੀ ਗ੍ਰਿਹਸਥੀ ਦਾ ਵੀ ਤਾਂ ਥੋੜ੍ਹਾ ਜਿਹਾ ਧਿਆਨ ਰੱਖੋਗੇ ਜਾਂ ਨਹੀਂ ?—ਨਹੀਂ ਹੈ ਨਾ ਕਿਤੇ ? ਨਹੀਂ ਮਿਲੇਗਾ ਉਹ—ਚੰਗੀ ਗੱਲ ਹੈ। ਤਾਂ ਕੀ ਕਹਿ ਰਿਹਾ ਸੀ ਮੈਂ ? ਦੇਖਿਆ, ਇਹ ਹੁੰਦਾ ਹੈ। ਭਟਕਣ ਲਗ ਜਾਂਦਾ ਹਾਂ। ਹਾਂ, ਮੈਂ ਇਕ ਵਾਰ ਰੌਸ਼ਨੀ ਵਿਚ ਆਇਆ। ਬੁੜ੍ਹਾਪੇ ਵਿਚ ਜੋ ਕੁਝ ਮੁਮਕਿਨ ਸੀ ਮੈਂ ਕੀਤਾ। ਗਲੇ ਹੋਏ, ਫਿੱਕੇ ਕੀਮਤੀ ਸਾਲੂ ਜਿਹੜੇ ਮੈਂ ਇਕੱਠੇ ਕਰਕੇ ਰਖੇ ਹੋਏ ਸਨ, ਦਰਸ਼ਕਾਂ ਨੂੰ ਦਿਖਾਏ। ਉਨ੍ਹਾਂ ਨੇ ਵੀ ਸਦਭਾਵਨਾ ਨਾਲ ਉਨ੍ਹਾਂ ਦੀ ਬਹੁਤ

ਤਾਰੀਫ਼ ਕੀਤੀ। ਚੰਗਾ ਹੋਇਆ, ਹੁਣ ਇਨ੍ਹਾਂ ਬੱਚਿਆਂ ਦੇ ਭਰੋਸੇ ਸੱਚਮੁੱਚ ਰਿਟਾਇਰ ਹੋ ਗਿਆ ਹਾਂ। ਸਦਾ ਲਈ, ਮੋਰਵਾੜੀ ਦੀ ਖੇਤੀ ਵੇਚ ਦਿੱਤੀ, ਰੁਪਏ ਆਏ। ਉਹ ਕੰਮ ਵੀ ਇਸ ਡਾਕਟਰ ਕਰਕੇ ਪੂਰਾ ਹੋ ਸਕਿਆ, ਨਹੀਂ ਤਾਂ ਇਕ ਪੈਸਾ ਵੀ ਪਲੇ ਨਾ ਪੈਂਦਾ। ਇਸ ਤਰ੍ਹਾਂ ਹਿਸਾਬ ਹੋ ਗਿਆ। ਮਨ ਤੋਂ ਕੁਝ ਲੋਕਾਂ ਦਾ ਕਰਜ਼ ਲਈ ਬੈਠਾ ਸੀ। ਉਹ ਰਕਮਾਂ ਡਾਕਟਰ ਦੀ ਸਲਾਹ ਨਾਲ ਦੇ ਦਿੱਤੀਆਂ ਤੇ ਬਾਕੀ ਸਭ—ਪਰਨਾਲੇ ਵਿਚ ਬਚਿਆ ਹੋਇਆ ਬਰਸਾਤੀ ਪਾਣੀ—ਅੱਜ ਤੁਹਾਡੇ ਸਾਹਮਣੇ ਆਪਣੀਆਂ ਇਨ੍ਹਾਂ ਦੋ ਕਰੂੰਬਲਾਂ ਨੂੰ ਵੰਡ ਰਿਹਾ ਹਾਂ। ਨੰਦਾ, ਦਾਦਰ ਤੇ ਪਾਰਲੇ ਵਿਚਾਲੇ ਇਕ ਛੋਟਾ ਜਿਹਾ ਫ਼ਲੈਟ ਦੇਖ ਲੈ, ਤੇ ਜਵਾਈ ਜੀ, ਤੁਸੀਂ ਪਾਸ-ਪੋਰਟ ਹੀ ਕਹਿੰਦੇ ਹੋ ਨਾ ਉਸਨੂੰ, ਉਸਨੂੰ ਕਢਵਾਉਣ ਵਿਚ ਲਗ ਜਾਓ, ਨੰਦਾ, ਇਹ ਹੈ ਮਿਲਿਆ ਹੋਇਆ ਚੈਕ। ਅੱਧੀ-ਅੱਧੀ ਰਕਮ ਵੰਡ ਲੈਣਾ। ਬਾਕੀ ਜਾਇਦਾਦ ਦੇ ਕਾਗ਼ਜ਼ਾਤ ਦੋਪਹਿਰ ਨੂੰ ਵਕੀਲ ਸਾਹਿਬ ਲੈ ਆਉਣਗੇ।

[ਛਿਣ ਭਰ ਲਈ ਅੱਖਾਂ ਮੀਚ ਲੈਂਦਾ ਹੈ।]

ਬਹੁਤ ਖ਼ੁਸ਼ੀ ਹੋ ਰਹੀ ਹੈ ਮੈਨੂੰ! ਬੱਚਿਓ ਜਿਹੜਾ ਸਾਡਾ ਸੀ ਉਹ ਹੁਣ ਤੁਹਾਡਾ ਹੋ ਗਿਆ ਹੈ। ਅਸੀਂ ਦੋਵੇਂ ਵੀ ਹੁਣ ਤੁਹਾਡੇ ਹੋ ਗਏ ਹਾਂ। ਪੂਰੀ ਤਰ੍ਹਾਂ ਤੁਹਾਡੇ। ਅਸੀਂ ਦੋਵੇਂ ਕੁਝ ਦਿਨ ਨੰਦੂ ਦੇ ਰਹਾਂਗੇ। ਉਸਦੇ ਨਵੇਂ ਫ਼ਲੈਟ ਵਿਚ। ਕੁਝ ਦਿਨ ਨਲੂ ਦੇ ਰਹਾਂਗੇ। ਉਸਦੇ ਪਹਾੜੀ ਬੰਗਲੇ ਵਿਚ।

ਨਲੂ : (ਸੁੰਨ ਹੋ ਕੇ) ਅੱਪਾ ! ਬੰਬਈ ਵਿਚ ਨਹੀਂ, ਤੁਸੀਂ ਹਮੇਸ਼ਾਂ ਲਈ ਸਾਡੇ ਕੋਲ ਰਹੋ!

ਨੰਦਾ : (ਅੱਖਾਂ ਪੂੰਝਦੇ ਹੋਏ) ਬੜੀ ਚਾਲਾਕ ਬਣਦੀ ਹੈਂ! ਕਦੇ ਕਦਾਈਂ ਤਿਓਹਾਰ ਆਦਿ ਉਤੇ ਆਉਣਗੇ ਉਹ ਤੇਰੇ ਘਰ, ਬਾਕੀ ਇਥੇ ਰਹਿਣਗੇ, ਮੇਰੇ ਕੋਲ।

ਅੱਪਾ : (ਦਰਸ਼ਕਾਂ ਨੂੰ) ਦੇਖ ਲਿਆ ਤੁਸੀਂ ? ਨਟ ਬੇਲਵਲਕਰ ਖ਼ਤਮ ਹੋ ਗਿਆ। ਹੁਣ ਉਹ ਸਿਰਫ਼ ਬਾਪ ਦੇ ਰੂਪ ਵਿਚ ਬਾਕੀ ਰਹਿ ਗਿਆ ਹੈ। ਇਸ ਪਿਆਰ ਦੇ ਝਗੜੇ ਵਿਚ ਫਸਿਆ ਹੋਇਆ। (ਬੱਚਿਆਂ ਨੂੰ) ਬੱਚਿਓ, ਇਸ ਸਭ ਦੇ ਬਦਲੇ ਇਕ ਚੀਜ਼ ਮੈਂ ਮੰਗਣੀ ਹੈ ਤੁਹਾਥੋਂ।

ਨੰਦਾ : ਮੰਗਣੀ ਹੈ ਨਾ ਕਹੋ, ਹੁਕਮ ਕਰੋ।

ਅੱਪਾ : ਮੰਗਣਾ ਇੰਨਾ ਹੀ ਹੈ ਕਿ ਤੁਹਾਡੇ ਦੋਹਾਂ ਦਿਆਂ ਘਰਾਂ ਵਿਚੋਂ ਦੋ-ਦੋ ਦੋਹਤੇ ਤੇ ਪੋਤੇ ਸਾਨੂੰ ਮਿਲਣੇ ਚਾਹੀਦੇ ਹਨ। ਉਸਤੋਂ ਮਗਰੋਂ ਭਾਵੇਂ ਕਰੀ ਜਾਈਓ ਦੇਸ ਦੀ ਆਬਾਦੀ ਦਾ ਫ਼ਿਕਰ।

ਨਲੂ : ਛੀ, ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ ?

ਸ਼ਾਰਦਾ : ਛੀ, ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ ?

ਕਾਵੇਰੀ : ਹੁਣ ਮੈਂ ਜਾ ਸਕਦੀ ਹਾਂ ? ਸਾਰੀ ਰਸੋਈ ਚੌਪਟ ਹੋ ਜਾਏਗੀ ਉੱਧਰ।

ਅੱਪਾ : ਜ਼ਰਾ ਠਹਿਰ ! ਇਨ੍ਹਾਂ ਬੱਚਿਆਂ ਨੂੰ ਜਾ ਲੈਣ ਦੇ ।

ਕਾਵੇਰੀ : ਮਤਲਬ ?

ਅੱਪਾ : ਬੱਚਿਓ, ਤੁਹਾਨੂੰ ਆਪਣੇ ਕੰਮ ਹਨ ਨਾ ? ਜਾਓ ਨੰਦਾ, ਜਵਾਈ ਜੀ, ਤੁਸੀਂ ਵੀ ਜਾਓ ਹੁਣ । ਨਲੂ, ਮਾਂ ਦੇ ਮੁੜਨ ਤਾਈਂ ਜ਼ਰਾ ਚੁਲ੍ਹਾ ਦੇਖੀਂ ।

ਕਾਵੇਰੀ : ਏ ਜੀ, ਤੁਸੀਂ ਵੀ ਕਿਹੋ ਜਿਹੀਆਂ ਗੱਲਾਂ ਕਰਦੇ ਹੋ ? ਬੱਚੇ ਹਸ ਰਹੇ ਹਨ, ਤੁਹਾਡੇ ਉਤੇ ।

ਅੱਪਾ : ਹਸਣ ਦੇ, ਪਿਆਰ ਕਰਨ ਦਾ ਠੇਕਾ ਸਿਰਫ਼ ਨੌਜਵਾਨਾਂ ਨੇ ਹੀ ਨਹੀਂ ਲਿਆ ਹੋਇਆ । ਖੰਘਦੇ-ਖੰਘਾਰਦੇ ਹੋਏ ਹੀ ਸਹੀ, ਪਰ ਅਸੀਂ ਵੀ ਕਰ ਸਕਦੇ ਹਾਂ । ਜਾਓ ਹੁਣ...ਹਸੋ ਬੱਚਿਓ—ਪਰ ਜਾਓ—

[ਕਾਵੇਰੀ ਤੋਂ ਅਲਾਵਾ ਹੋਰ ਸਭ ਹਸਦੇ ਹੋਏ ਜਾਂਦੇ ਹਨ ।]

ਕਾਵੇਰੀ : ਅੱਜ ਕੀ ਹੋ ਗਿਆ ਹੈ ਤੁਹਾਨੂੰ ? ਇਸ ਉਮਰ ਵਿਚ ਕੀ ਇਹ ਚੰਗਾ ਲਗਦਾ ਹੈ ?

ਅੱਪਾ : ਸੁਣ ਕਾਵੇਰੀ, ਲੈਕਚਰਬਾਜ਼ੀ ਨਾ ਕਰ । ਜ਼ਰਾ ਇਧਰ ਤਾਂ ਆ—

ਕਾਵੇਰੀ : ਜੀ, ਲੇਕਿਨ...ਕੁਝ ਸਮਾਂ ਵੀ ਤਾਂ...

ਅੱਪਾ : (ਜ਼ੋਰ ਨਾਲ) ਇਧਰ ਆ ।

ਕਾਵੇਰੀ : (ਅੱਗੇ ਜਾਂਦੀ ਹੈ) ਜੀ, ਕੀ ਹੈ ?

ਅੱਪਾ : (ਰੋਹਬ ਨਾਲ) ਇਹ ਦੇਖ—

ਕਾਵੇਰੀ : ਕੀ ?

ਅੱਪਾ : ਚੰਦਰਹਾਰ ਹੈ । ਤੇਰੇ ਲਈ ਲਿਆਇਆ ਹਾਂ । ਜਸ਼ਨ ਤੋਂ ਮਗਰੋਂ ਉਧਰ ਹੀ ਗਿਆ ਸੀ । ਇਸੇ ਲਈ ਮੁੜਨ ਵਿਚ ਇੰਨੀ ਦੇਰ ਹੋ ਗਈ ।

ਕਾਵੇਰੀ : (ਆਪਣੀ ਖ਼ੁਸ਼ੀ ਲੁਕਾਉਂਦੀ ਹੋਈ) ਹੁਣ ਮੇਰੇ ਲਈ ਗਹਿਣਿਆਂ ਦੀ ਕੀ ਲੋੜ ਹੈ ? ਬੱਚਿਆਂ ਨੂੰ ਦੇ ਦਿੰਦੇ ।

ਅੱਪਾ : ਬੱਚਿਆਂ ਨੂੰ ਜੋ ਦੇਣਾ ਸੀ ਦੇ ਦਿੱਤਾ । ਇਹ ਤੇਰੇ ਲਈ ਹੈ ।

ਕਾਵੇਰੀ : ਅੱਜ ਤਕ ਕੀ ਘੱਟ ਦਿੱਤਾ ਹੈ ਤੁਸੀਂ ਮੈਨੂੰ ?

ਅੱਪਾ : ਮੈਂ ਨਹੀਂ ਦਿੱਤਾ । ਜਿਸ ਥਾਂ ਉਤੇ ਤੂੰ ਸੀ ਉਸ ਥਾਂ ਨੇ ਦਿੱਤਾ । ਜ਼ਿੰਦਗੀ ਵਿਚ ਪਹਿਲੀ ਵਾਰ ਅੱਜ ਮੈਂ ਤੈਨੂੰ ਦੇ ਰਿਹਾ ਹਾਂ । ਅੱਜ ਪਹਿਲੀ ਹੀ ਵਾਰ ਮੈਂ ਤੇਰੇ ਲਈ ਬਾਜ਼ਾਰ ਗਿਆ, ਕਾਵੇਰੀ । ਚੰਗਾ ਹੋਇਆ ਜਿਹੜਾ ਸਰਾਫ਼ ਜਾਣ-ਪਛਾਣ ਦਾ ਨਿਕਲ ਆਇਆ । ਨਹੀਂ ਤਾਂ ਪੰਜ ਮਿਨਟ ਵਿਚ ਹੀ ਮੈਨੂੰ ਚੂਨਾ ਲਾ ਦਿੱਤਾ ਸੀ ।

ਕਾਵੇਰੀ : ਏਜੀ—ਲੇਕਿਨ—ਕਾਫ਼ੀ ਕੀਮਤੀ ਲਗਦਾ ਹੈ ਮੈਨੂੰ ਇਹ ।

ਅੱਪਾ : ਕਿੰਨੇ ਦਾ ਹੋਏਗਾ ?

ਕਾਵੇਰੀ : ਮੈਨੂੰ ਕੀ ਪਤਾ ? ਲੂਣ-ਮਿਰਚ ਦਾ ਭਾਅ ਮੈਨੂੰ ਪਤਾ ਹੈ । ਦਸੋ ਵੀ...

ਅੱਪਾ : ਦੋ ਹਜ਼ਾਰ ਦਾ ।

ਕਾਵੇਰੀ : ਓਏ ਮੇਰੇ ਬਾਪ । ਇੰਨੀ ਵੱਡੀ ਜਾਇਦਾਦ ਗਲੇ ਵਿਚ ਲਟਕਾਈਂ ਫਿਰਾਂ ? ਲੋਕ ਕਹਿਣਗੇ ਸਠਿਆ ਗਈ ਹੈ ਬੁੱਢੀ ।

ਅੱਪਾ : ਕਹਿਣ ਦੇ, ਜ਼ਰਾ ਪਾ ਕੇ ਤਾਂ ਦਿਖਾ । ਠਹਿਰ, ਨਹੀਂ ਪੈਂਦਾ ਤਾਂ ਮੈਂ ਹੀ ਪਾ ਦਿੰਦਾ ਹਾਂ ।

ਕਾਵੇਰੀ ; ਨਾ, ਨਾ—ਬੱਚੇ ਆ ਜਾਣਗੇ ।

ਅੱਪਾ : ਆ ਜਾਣ ਦੇ । ਮੈਂ ਉਨ੍ਹਾਂ ਦੇ ਬਾਪ ਤੋਂ ਨਹੀਂ ਡਰਦਾ ।

ਕਾਵੇਰੀ : ਪਰ—ਮੈਂ ਕਹਿੰਦੀ ਹਾਂ...

ਅੱਪਾ : (ਚੀਖ ਕੇ) ਠਹਿਰ । ਖੜੀ ਰਹਿ । (ਹਾਰ ਪਾਉਂਦੇ ਹਨ) ਆਹਾ ! ਕਿੰਨੀ ਪਿਆਰੀ ਲਗਦੀ ਹੈਂ ।

ਕਾਵੇਰੀ : (ਸੁਖ ਨਾਲ, ਪਰੇਸ਼ਾਨ ਹੋ ਕੇ) ਓਏ ਰਬਾ । ਬੜੀ ਮੁਸ਼ਕਲ ਹੈ ਹੁਣ ।

ਅੱਪਾ : ਪਸੰਦ ਆਇਐ ?

ਕਾਵੇਰੀ : ਛੀ...ਕੀ ਸਭ ਕੁਝ ਕਹਿ ਦੇਣਾ ਜ਼ਰੂਰੀ ਹੁੰਦਾ ਹੈ ?

ਅੱਪਾ : ਨਹੀਂ, ਮੈਨੂੰ ਪਤਾ ਹੈ । ਚੰਗੀ ਗੱਲ ਹੈ, ਹੁਣ ਤੂੰ ਜਾ ਸਕਦੀ ਹੈਂ । ਪਰ ਸਰਕਾਰ ਮੇਰਾ ਨਜਿਠਣਾ ਤੈਨੂੰ ਸਚੀਂ ਪਸੰਦ ਹੈ ਨਾ ?

ਕਾਵੇਰੀ : ਫੇਰ ਓਹੀ ! ਜੀ ਆਪਣੇ ਹੀ ਤਾਂ ਬੱਚੇ ਹਨ ।...ਲੇਕਿਨ...

ਅੱਪਾ : ਲੇਕਿਨ ਕੀ ?

ਕਾਵੇਰੀ : ਮੈਂ ਕਹਿੰਦੀ ਹਾਂ, ਅੱਜ ਹੀ ਇੰਨੀ ਜਲਦੀ ਕਰਨ ਦੀ ਕੀ ਲੋੜ ਸੀ ? ਲੋਕ ਬੇਸ਼ਕ ਬੁਰੇ ਨਾ ਹੋਣ ਪਰ ਬੁੜ੍ਹਾਪਾ ਬੁਰਾ ਹੁੰਦਾ ਹੈ । ਸਾਹਮਣੇ ਪਰੋਸੀ ਹੋਈ ਥਾਲੀ ਭਾਵੇਂ ਦੇ ਦੇਵੇ ਪਰ ਆਦਮੀ ਨੂੰ ਆਪਣਾ ਆਸਣ ਨਹੀਂ ਦੇਣਾ ਚਾਹੀਦਾ ।

ਅੱਪਾ : (ਠਹਾਕਾ ਮਾਰਕੇ ਹਸਦੇ ਹੋਏ ਕੁਰਸੀ ਉਤੇ ਬੈਠਦੇ ਹਨ) ਪਗਲੀ । ਤੂੰ ਕੀ ਸਮਝਦੀ ਹੈਂ ਕਿ ਬੱਚੇ ਸਾਨੂੰ ਘਰੋਂ ਕੱਢ ਦੇਣਗੇ ? (ਹਸਦਾ ਹੈ) ਕੱਢਣ ਦੇ । ਪੰਢਰਪੁਰ ਦੇ ਬਾਬਾ ਜਵੇਰੀ ਨਾਲ ਮੇਰੀ ਜਾਣ-ਪਛਾਣ ਹੈ । ਉਨ੍ਹਾਂ ਨੂੰ ਕਹਾਂਗਾ, ਮਾਂ-ਬਾਪ ਦੇ ਛੱਡੇ ਹੋਏ ਬੱਚਿਆਂ ਦੀ ਤਰ੍ਹਾਂ ਬੱਚਿਆਂ ਦੇ ਛੱਡੇ ਹੋਏ ਮਾਂ-ਬਾਪ ਲਈ ਵੀ ਉਹ ਆਸ਼ਰਮ ਚਲਾਉਣ ।

ਕਾਵੇਰੀ : ਹੁਣ ਤਾਂ ਮੈਂ ਜਾ ਸਕਦੀ ਹਾਂ ? (ਅੰਦਰ ਜਾਂਦੇ-ਜਾਂਦੇ) ਤੁਹਾਡਾ ਟਾਨਿਕ ਲੈ ਆਉਂਦੀ ਹਾਂ ।

ਅੱਪਾ : ਏ ਜੀ, ਮਨੁੱਖ ਦੇ ਪਿਆਰ ਨਾਲੋਂ ਵਧ ਕੇ ਦੂਜਾ ਟਾਨਿਕ ਨਹੀਂ ਦੁਨੀਆਂ ਵਿਚ । ਅੱਜ ਮੈਂ ਟਾਨਿਕ ਦੇ ਸਮੁੰਦਰ ਵਿਚ ਤੈਰ ਰਿਹਾ ਹਾਂ । ਟਾਨਿਕ ਨਹੀਂ, ਸਿਰਫ਼ ਇਕ ਕੱਪ ਚਾਹ ਲੈ ਆ, ਫ਼ਸਟ ਕਲਾਸ—ਆਪਣੇ ਹੱਥ ਦੀ ਬਣਾਈ

ਹੋਈ—ਆਪਣੇ ਹਥ ਦੀ ਬਣਾਈ—ਆਪਣੇ ਹੱਥ ਨਾਲ ਬਣਾਈ—ਚਾਹ—

[ਰੋਸ਼ਨੀ ਹਲਕੀ ਹੋਣੀ ਸ਼ੁਰੂ ਹੁੰਦੀ ਹੈ ਤੇ ਹਨ੍ਹੇਰਾ ਹੋ ਜਾਂਦਾ ਹੈ। ਛਿਣ ਭਰ ਖ਼ਾਮੋਸ਼ੀ ਹੈ। ਉਸਤੋਂ ਮਗਰੋਂ...]

ਆਵਾਜ਼ : (ਹਨ੍ਹੇਰੇ ਵਿਚ ਹੀ) ਚਾਹ ! ਮੇਰੀ ਚਾਹ ! ਓਏ ਕੋਈ ਮੇਰੀ ਚਾਹ ਲੈ ਆਓ। ਸਰਕਾਰ। ਸ਼ਾਰਦਾ, ਨੰਨ੍ਹੀ—ਆਸਾਰਾਮ—ਘਰ ਵਿਚ ਕੋਈ ਹੈ ਜਾਂ ਨਹੀਂ। ਸਰਕਾਰ...

[ਰੋਸ਼ਨੀ ਹੋਣ ਲਗਦੀ ਹੈ। ਹੁਣ ਪਿਛਲਾ ਨੀਲਾ ਪਰਦਾ ਖਿਸਕਿਆ ਹੋਇਆ ਹੈ। ਰੋਸ਼ਨੀ ਦਾ ਲਗਣਾ ਵੀ ਹੁਣ ਹਟ ਗਿਆ ਹੈ। ਰੰਗਮੰਚ ਯਾਦਾਸ਼ਤ ਤੋਂ ਅਸਲੀਅਤ ਵਿਚ ਆ ਗਿਆ ਹੈ।]

[ਅੱਪਾ ਉਸੇ ਤਰ੍ਹਾਂ ਕੁਰਸੀ ਉਤੇ ਬੈਠੇ ਹੋਏ ਹਨ। ਉਪਰਲਾ ਰੌਲਾ ਪਾਉਂਦੇ। ਉਨ੍ਹਾਂ ਦੇ ਚਾਰੇ ਪਾਸੇ ਖ਼ੂਬਸੂਰਤ ਫ਼ਲੈਟ ਦਾ ਇਕ ਸਜਿਆ ਹੋਇਆ ਕਮਰਾ ਹੈ। ਜਿਸ ਵਿਚ ਸਾਮਾਨ ਖਿੰਡਿਆ ਪਿਆ ਹੈ। ਪੂਰੀ ਤੇਜ਼ ਰੌਸ਼ਨੀ ਵਿਚ...]

ਨੌਕਰ : (ਅੰਦਰ ਆਕੇ) ਇਹ ਹੈ ਚਾਹ (ਕੱਪ ਦਿੰਦਾ ਹੈ) ਮਾਲਕਣ ਨੇ ਕਿਹਾ ਹੈ ਕਿ ਇਸ ਤਰ੍ਹਾਂ ਨਾ ਚੀਖਿਆ ਕਰੋ।

ਅੱਪਾ : (ਚਾਹ ਪੀਂਦੇ-ਪੀਂਦੇ) ਨਹੀਂ ਚੀਖ਼ਾਂਗਾ, ਪਰ ਸਰਕਾਰ—

ਨੌਕਰ : (ਕਮਰੇ ਵਿਚ ਕੁਝ ਠੀਕ-ਠਾਕ ਕਰਦਾ ਹੈ) ਵੱਡੀ ਮਾਲਕਣ ਬਾਜ਼ਾਰ ਗਈ ਹੈ। (ਆਪਣੇ-ਆਪ ਬੜਬੜਾਉਂਦਾ ਹੈ) ਹਰ ਗੱਲ ਵਿਚ ਬਾਬਾ ਨੂੰ ਵੱਡੀ ਮਾਲਕਣ ਯਾਦ ਆਉਂਦੀ ਹੈ।

ਅੱਪਾ : ਕੀ ਕਿਹਾ ?

ਨੌਕਰ : ਕੁਝ ਨਹੀਂ ਫਟਾਫਟ ਚਾਹ ਪੀ ਲਓ। ਸਾਹਿਬ ਆਫਿਸ ਤੋਂ ਆਉਣ ਵਾਲੇ ਹਨ। ਉਨ੍ਹਾਂ ਦਾ ਚਾਹ-ਪਾਣੀ ਵੀ ਮੈਂ ਹੀ ਦੇਖਣਾ ਹੈ।

ਅੱਪਾ : (ਚਾਹ ਜਲਦੀ-ਜਲਦੀ ਅੰਦਰ ਸੁਟਦੇ ਹੋਏ) ਹਾਂ-ਹਾਂ—ਨੰਦਾ ਦੇ ਆਉਣ ਦਾ ਸਮਾਂ ਹੋ ਗਿਆ ਹੈ। ਕਈ ਦਿਨਾਂ ਤੋਂ ਨਹੀਂ ਦੇਖਿਆ ਹੈ ਉਸਨੂੰ। ਤਬੀਅਤ ਤਾਂ ਠੀਕ ਹੈ ਉਸਦੀ ?

ਨੌਕਰ : ਫ਼ਸਟ ਕਲਾਸ ਹੈ। ਦਿਓ ਕੱਪ ਮੈਨੂੰ। (ਪਿਆਲਾ ਲੈ ਕੇ ਜਾਣ ਲਗਦਾ ਹੈ।)

ਅੱਪਾ : ਤੇ ਨੰਨ੍ਹੀ ਆ ਗਈ ਹੈ ਕੀ ?

ਨੌਕਰ : ਹੁਣੇ-ਹੁਣੇ ਆਈ ਹੈ ਦੀਦੀ।

ਅੱਪਾ : ਉਸਨੂੰ ਕਹਿ...

ਨੌਕਰ : (ਚੰਗਾ ਕਹਿੰਦਾ ਹੈ) ਯਾਦ ਹੈ ਮੈਨੂੰ।

[ਅੰਦਰ ਚਲਾ ਜਾਂਦਾ ਹੈ।]

ਅਪਾ : ਅਜੇ ਵੀ ਬੋਲਾ ਨਹੀਂ ਹੋਇਆ ਮੈਂ । ਅੰਨ੍ਹਾ ਹੋ ਰਿਹਾ ਹਾਂ, ਪਰ ਬੋਲਾ ਨਹੀਂ ਹੁੰਦਾ । ਸ੍ਰਿਸ਼ਟੀ ਦੀ ਇਹ ਮਿਹਰਬਾਨੀ ਕੰਨਾਂ ਤਕ ਹੀ ਚਿਪਕੀ ਹੋਈ ਹੈ । ਕਿਸੇ ਲਗਾਤਾਰ ਲੰਬੇ ਸਮੇਂ ਤੋਂ ਚਲੇ ਆ ਰਹੇ ਸਰਾਪ ਦੀ ਤਰ੍ਹਾਂ ।

[ਅੰਦਰੋਂ 'ਦੱਦਾ' 'ਦੱਦਾ' ਕਿਸੇ ਛੋਟੀ ਕੁੜੀ ਦੀ ਆਵਾਜ਼ ਵਿਚ ਸੁਣਦਾ ਹੈ ।]

ਅੱਪਾ : ਤੇ ਇਕ ਮਧੁਰ ਸਰਾਪ । ਮੇਰੀ ਪਿਆਰੀ ਨੰਨ੍ਹੀ—ਮੇਰੀ ਗੁੜੀਆ... (ਸੋਟੀ ਦੇ ਸਹਾਰੇ ਅਧਾ ਉਠ ਕੇ) ਆ, ਨਟਖਟ ਆ-ਆ...

ਕੁੜੀ : (ਦਰਵਾਜ਼ੇ ਕੋਲ ਖੜੋ ਕੇ ਰੁਸਣ ਦਾ ਨਾਟਕ ਕਰਦੇ ਹੋਏ) ਮੈਂ ਨਹੀਂ ਆਵਾਂਗੀ ਜਾਓ । ਕੱਦੇ ਨਹੀਂ ਆਵਾਂਗੀ ।

ਅੱਪਾ : ਸ਼ੈਤਾਨ ਦੀ ਖ਼ਾਲਾ, ਆਕੇ ਵੀ ਨਹੀਂ ਆਵਾਂਗੀ ਕਹਿਣ ਲਈ ਤੂੰ ਕੀ ਆਪਣੇ ਆਪ ਨੂੰ 'ਮਾਨਾਪਮਾਨ' ਨਾਟਕ ਦੀ ਭਾਮੀਨੀ ਸਮਝਦੀ ਹੈਂ ? ਪਰ ਰੁੱਸੀ ਕਿਉਂ ਹੈ ਮੇਰੀ ਰਾਣੀ-ਬੇਟੀ ?

ਕੁੜੀ : ਐਵੇਂ ਹੀ ।

ਅੱਪਾ : (ਬੈਠ ਕੇ) ਐਵੇਂ ਹੀ ?

ਕੁੜੀ : ਹਾਂ, ਐਵੇਂ ਹੀ (ਦੌੜ ਕੇ ਆਉਂਦੀ ਹੈ ਤੇ ਗਲੇ ਨੂੰ ਚਿੰਮੜ ਜਾਂਦੀ ਹੈ) ਕਿਵੇਂ ਬਣਾਇਆ ਇਕ ਆਦਮੀ ਨੂੰ ।

ਅੱਪਾ : ਏ ਬਦਮਾਸ਼ ?

ਕੁੜੀ : ਸਾਡੇ ਸਕੂਲ ਵਿਚ ਨਾ ਦੱਦਾ ਅੱਜ ਬੜੀ ਮਜ਼ੇਦਾਰ ਗੱਲ ਹੋਈ !

ਅੱਪਾ : ਕੀ ਮਜ਼ੇਦਾਰ ਗੱਲ ਹੋਈ ? ਮਾਸਟਰਨੀ ਭੱਜ ਗਈ ਤੇਰੀ ?

ਕੁੜੀ : ਹੱਤ ਕਿਹੀਆਂ ਗੱਲਾਂ ਕਰਦੇ ਹੋ ? ਸਾਡੀ ਦੀਦੀ ਨੂੰ ਮਾਸਟਰਾਨੀ ਨਾ ਕਹੋ । ਬਹੁਤ ਚੰਗੀ ਹੈ ਸਾਡੀ ਦੀਦੀ ।

ਅੱਪਾ : ਏ ਨੰਨ੍ਹੀਂ, ਪਰ ਮਜ਼ੇਦਾਰ ਗੱਲ ਕਿਹੜੀ ਹੋਈ ?

ਕੁੜੀ : ਮੇਰਾ ਨਾਂ ਨੰਨ੍ਹੀ ਨਹੀਂ ਹੈ ।

ਅੱਪਾ : ਤਾਂ ਕੀ ਬੰਨੀ ਹੈ ?

ਕੁੜੀ : ਨਹੀਂ, ਤੁਹਾਨੂੰ ਯਾਦ ਕਿਉਂ ਨਹੀਂ ਰਹਿੰਦਾ ? ਠਹਿਰੋ, ਮੈਂ ਤੁਹਾਡੇ ਹੱਥ ਉਤੇ ਲਿਖ ਦਿੰਦੀ ਹਾਂ ।

[ਤਲੀ ਉਤੇ ਉਂਗਲ ਨਾਲ ਲਿਖਦੀ ਹੈ ।]

ਅਪਾ : ਹਾਂ, ਹਾਂ, ਸੁਹਾਸਿਨੀ । ਚੰਗੀ ਗੱਲ ਹੈ ਸੁਹਾਸਿਨੀ ਦੇਵੀ...

ਸੁਹਾਸ : (ਉਨ੍ਹਾਂ ਦੇ ਸੀਨੇ ਉਤੇ ਸਿਰ ਰਗੜਦੀ ਹੋਈ) ਨਹੀਂ, ਨਹੀਂ, ਤੁਸੀਂ ਮੈਨੂੰ ਨੰਨ੍ਹੀਂ ਹੀ ਕਹੋਗੇ । ਪਰ ਇਹ ਨਾਂ ਕਿਸੇ ਹੋਰ ਨੂੰ ਨਾ ਦਸਣਾ, ਸਮਝੇ ।

ਅੱਪਾ : ਨਹੀਂ ਦੱਸਾਂਗਾ, ਪਰ ਕਿਹੜੀ ਮਜ਼ੇਦਾਰ ਗੱਲ ਹੋਈ ਉਹ ਵੀ ਤਾਂ ਦੱਸੇਂਗੀ ?

ਸੁਹਾਸ : ਬਹੁਤ ਹੀ ਮਜ਼ੇਦਾਰ ਗੱਲ ਹੋਈ । ਪਰ ਪਹਿਲਾਂ ਮੇਰੀ ਇਕ ਗੱਲ ਸੁਣ ਲਓ ।

ਫੇਰ ਮੈਂ ਦੱਸਾਂਗੀ।

ਅੱਪਾ : ਕੀ ਸੁਣ ਲਵਾਂ ?

ਸੁਹਾਸ : ਦੱਸਾਂ ? ਪਹਿਲਾਂ ਮੈਨੂੰ ਆਪਣੇ ਨਾਟਕ ਦੀ ਉਹ ਵੱਡੀ ਸਾਰੀ ਅਵਾਜ਼ ਸੁਣਾ ਦਿਓ। ਬੜਾ ਮਜ਼ਾ ਆਉਂਦਾ ਹੈ ਮੈਨੂੰ ਉਹ ਸੁਣਦਿਆਂ।

ਅੱਪਾ : ਪਰ ਭਾਈ, ਉੱਚੀ ਆਵਾਜ਼ ਵਿਚ ਗੱਲ ਕਰਨ ਦਾ ਕੋਈ ਕਾਰਣ ਵੀ ਤਾਂ ਹੋਏ। ਗਾਲ੍ਹਾਂ ਕਢਾਂ ਤੈਨੂੰ ? ਹੁਣ ਤਾਂ ਇਹੀ ਗੱਲ ਮੈਨੂੰ ਸੁਝ ਰਹੀ ਹੈ। ਕੱਢਾਂ ਗਾਲ੍ਹਾਂ ?

ਸੁਹਾਸ : ਕੱਢੋ—ਖ਼ੂਬ ਕੱਢੋ।

ਅੱਪਾ : ਦੇਖ ਲੈ। ਫੇਰ ਸਾਡੀ ਗੁੜੀਆ ਨਾਰਾਜ਼ ਨਾ ਹੋ ਜਾਵੇ।

ਸੁਹਾਸ : ਨਹੀਂ ਹੋਵਾਂਗੀ, ਕੱਢੋ।

ਅੱਪਾ : ਤਾਂ ਮੇਰੀ ਵੀ ਇਕ ਸ਼ਰਤ ਹੈ, ਪਹਿਲਾਂ ਤੂੰ ਮੈਨੂੰ ਸਕੂਲ ਵਾਲੀ ਗੱਲ ਦੱਸੇਂਗੀ, ਉਸਤੋਂ ਮਗਰੋਂ ਮੈਂ ਤੈਨੂੰ ਆਪਣੀ ਉੱਚੀ ਆਵਾਜ਼ ਸੁਣਾਵਾਂਗਾ।

ਸੁਹਾਸ : ਨਹੀਂ—ਪਹਿਲਾਂ ਤੁਸੀਂ।

ਅੱਪਾ : ਨਹੀਂ, ਨਹੀਂ, ਨਹੀਂ ! ਪਹਿਲਾਂ ਤੂੰ।

ਸੁਹਾਸ : ਚੰਗਾ। ਦੱਸਾਂ ?

ਅੱਪਾ : ਹਾਂ।

ਸੁਹਾਸ : ਅੱਜ ਇਕ ਮਹਿਮਾਨ ਆਏ ਸਨ ਸਾਡੇ ਸਕੂਲ ਵਿਚ। ਕੋਈ ਬਹੁਤ ਵੱਡੇ ਆਦਮੀ ਸੀ। ਜਦ ਮੈਂ ਕਵਿਤਾ ਪੜ੍ਹ ਕੇ ਸਣਾਈ ਤਾਂ ਉਨ੍ਹਾਂ ਮੈਨੂੰ ਨੇ ਪੁੱਛਿਆ, ਤੇਰਾ ਨਾਂ ਕੀ ਹੈ ? ਮੈਂ ਕਿਹਾ...

ਅੱਪਾ : ਨੰਨ੍ਹੀਂ।

ਸੁਹਾਸ : ਊਂ ਹੂੰ, ਵਿਚ ਨਾ ਬੋਲੋ। ਮੈਂ ਕਿਹਾ ਮਰਾ ਨਾਂ ਹੈ ਸੁਹਾਸਿਨੀ ਨੰਦਨ ਬੇਲਵਲਕਰ। ਉਨ੍ਹਾਂ ਨੇ ਕਿਹਾ, ਬੇਲਵਲਕਰ ਕੌਣ ? ਮੈਂ ਦਸਿਆ, ਮੇਰੇ ਪਿਤਾ ਜੀ ਬਹੁਤ ਵੱਡੇ ਨਟ ਸਨ। ਤੇ ਇੰਨਾ ਕਹਿੰਦੇ ਹੀ ਉਹ ਮਜ਼ਾ ਆਇਆ, ਦੱਦਾ, ਉਹ ਝਟ ਉਠੇ ਤੇ ਬੋਲੇ, ਤੂੰ ਗਣਪਤ ਰਾਓ ਦੀ ਪੋਤੀ ਹੈ ? ਮੈਂ ਕਿਹਾ, ਹਾਂ, ਮੈਂ ਉਨ੍ਹਾਂ ਦੀ ਹੀ ਪੋਤੀ ਹਾਂ। ਤੇ ਫੇਰ ਦਾਦਾ ਉਹ ਬਹੁਤ ਦੇਰ ਤਕ ਮੇਰੇ ਵਲ ਦੇਖਦੇ ਰਹੇ ਤੇ ਫੇਰ ਬੋਲੇ, ਖ਼ੁਸ਼ਕਿਸਮਤ ਹੈ ਤੂੰ ਬੇਟੀ। ਗਣਪਤੀ ਰਾਓ ਜੀ ਨੂੰ ਮੇਰਾ ਨਮਸਕਾਰ ਕਹੀਂ।

ਅੱਪਾ : ਪਰ ਭਵਾਨੀ, ਉਹ ਸੀ ਕੌਣ ?

ਸੁਹਾਸ : ਕਹਿ ਤਾਂ ਦਿੱਤਾ ਕਿ ਮੈਨੂੰ ਉਨ੍ਹਾਂ ਦਾ ਨਾਂ ਯਾਦ ਨਹੀਂ ਹੈ। ਪਰ ਉਹ ਹੈਨ ਕੋਈ ਬਹੁਤ ਵਡੇ ਆਦਮੀ, ਉਹ ਕਹਿਣ ਲਗੇ, ਬਚਪਨ ਵਿਚ ਮੈਂ ਤੇਰੇ ਦਾਦਾ ਤੋਂ ਸੰਦੇਸ਼ ਲਿਆ ਸੀ। ਹੁਣ ਵੀ ਸੰਭਾਲ ਕੇ ਰੱਖਿਆ ਹੋਇਆ ਹੈ ਉਸਨੂੰ। ਉਨ੍ਹਾਂ ਦੇ ਚਲੇ ਜਾਣ ਤੋਂ ਮਗਰੋਂ ਸਭ ਕੁੜੀਆਂ ਨੇ ਪਿੱਠ ਠੋਕ-ਠੋਕ ਕੇ ਮੇਰਾ

ਨੱਕ ਵਿਚ ਦਮ ਕਰ ਦਿਤਾ। ਹੈ ਨਾ ਮਜ਼ੇਦਾਰ ਗੱਲ ?

ਅੱਪਾ : ਵਾਹ ! ਸੱਚੀਂ ਬੜੀ ਮਜ਼ੇਦਾਰ ਗੱਲ ਹੈ। ਪਰ ਤੇਰੀ ਮਾਸਟਰਨੀ ਭੱਜ ਜਾਂਦੀ ਤਾਂ ਮੈਨੂੰ ਜ਼ਿਆਦਾ ਮਜ਼ਾ ਆਉਂਦਾ।

ਸੁਹਾਸ : (ਗੁੱਸੇ ਨਾਲ) ਛੀ। ਫੇਰ ਉਹੀ ਗੱਲ। (ਕੁਝ ਖ਼ਿਆਲ ਮਨ ਵਿਚ ਆਉਂਦਾ ਹੈ। ਇਕ ਦਮ ਉਤਸ਼ਾਹ ਨਾਲ) ਦੱਦਾ, ਮੈਨੂੰ ਵੀ ਸੰਦੇਸ਼ ਦਿਓ ਤੁਸੀਂ।

ਅੱਪਾ : ਮੈਂ ਦਿਆਂ ਸੰਦੇਸ਼ ?

ਸੁਹਾਸ : ਹਾਂ। ਦੇਣਾ ਹੀ ਪਏਗਾ।

ਅੱਪਾ : ਭਾਈ, ਮੈਂ ਕੌਣ ਹਾਂ ਸੰਦੇਸ਼ ਦੇਣ ਵਾਲਾ ? ਕ੍ਰਿਸ਼ਨ ਜੀ ਪ੍ਰਭਾਕਰ ਖਾਡਿਲਕਰ ਹਾਂ ਜਾਂ ਰਾਮ ਗਣੇਸ਼ ਗਡਕਰੀ ? ਸੰਦੇਸ਼ ਦਿੰਦੇ ਹਨ ਨਾਟਕਕਾਰ, ਛੋਕਰੀ, ਨਟ ਨਹੀਂ। ਅਸੀਂ ਤਾਂ ਸਿਰਫ ਮਜ਼ਦੂਰ ਆਦਮੀ ਹਾਂ। ਇੱਧਰ ਦਾ ਮਾਲ ਉਧਰ ਪੁਚਾਉਣ ਵਾਲੇ।

ਸੁਹਾਸ : ਤਾਂ ਉਨ੍ਹਾਂ ਨੂੰ ਕਿਵੇਂ ਦਿੱਤਾ ? ਕੀ ਉਨ੍ਹਾਂ ਨੇ ਝੂਠ ਬੋਲਿਆ ?

ਅੱਪਾ : ਉਦੋਂ ਮੈਂ ਖੋਤਾ ਸੀ। ਹੁਣ ਨਾਲੋਂ ਜ਼ਿਆਦਾ ਵੱਡਾ ਖੋਤਾ। ਅੱਖਾਂ ਵਿਚ ਸ਼ਰਧਾ ਲਈ ਜਦ ਕੋਈ ਸਕੂਲ-ਕਾਲਜ ਦੇ ਬੱਚੇ ਆ ਜਾਂਦੇ ਸਨ ਤਾਂ ਮੈਂ ਘਸੀਟ ਦਿਆ ਕਰਦਾ ਸੀ ਕੋਈ ਭਾਰੀ—ਜਿਹਾ ਸੂਕਤ। ਸਭ ਚੋਰੀ ਦਾ ਮਾਲ ਸੀ। ਕਰਤਾ ਖਾਡਿਲਕਾਰ ਦਾ ਤੇ ਕਿਰਿਆ ਪਦ ਗਡਕਰੀ ਦਾ।

ਸੁਹਾਸ : ਸੈਨੂੰ ਨਹੀਂ ਪਤਾ ਹੈ। ਮੈਨੂੰ ਸੰਦੇਸ਼ ਦੇਣਾ ਹੀ ਪਏਗਾ। ਲੋਕਾਂ ਨੂੰ ਦਿੰਦੇ ਹੋ ਤੇ ਸਾਨੂੰ ਮਨ੍ਹਾਂ ਕਰਦੇ ਹੋ।

ਅੱਪਾ : ਏ ਨਕਟੀ, ਹੁਣ ਮੈਂ ਲਿਖ ਨਹੀਂ ਸਕਦਾ। ਹੱਥ ਸੀਮੇਂਟ ਦੇ ਮਿਕਸ ਦੀ ਤਰ੍ਹਾਂ ਥਰ-ਥਰ ਕੰਬਣ ਲਗਦਾ ਹੈ। ਕ ਲਿਖਣ ਲਗਾਂਗਾ ਤਾਂ ਖ ਲਿਖਿਆ ਜਾਏਗਾ ਤੇ ਡ ਲਿਖਣ ਲੱਗਾਂਗਾ ਤਾਂ ਢ ਲਿਖਿਆ ਜਾਏਗਾ। ਉਹ ਉਛਲ ਕੇ ਤੇਰੇ ਸਿਰ ਉਤੇ ਬੈਠ ਜਾਏਗਾ।

ਸੁਹਾਸ : ਤਾਂ ਨਾ ਲਿਖੋ। ਸਿਰਫ ਦੱਸੋ।

ਅੱਪਾ : ਸਿਰਫ ਦੱਸਾਂ ?

ਸੁਹਾਸ : ਜੀ, ਨਹੀਂ ਤਾਂ ਮੈਂ ਕਦੇ ਵੀ ਤੁਹਾਡੇ ਕੋਲ ਨਹੀਂ ਆਵਾਂਗੀ। ਤੇ ਆ ਵੀ ਗਈ ਤਾਂ ਬੋਲਾਂਗੀ ਨਹੀਂ।

ਅੱਪਾ : ਓ ਮਹਾ ਮਾਇਆ, ਅਜਿਹੀਆਂ ਜਾਨ ਲੈਣ ਵਾਲੀਆਂ ਵਚਿਤਰ ਧਮਕੀਆਂ ਨਾ ਦੇ। ਤੂੰ ਨਹੀਂ ਆਏਗੀ ਤਾਂ ਭੁਕਾਨੇ ਦੀ ਤਰ੍ਹਾਂ ਮੈਂ ਫੱਟ ਜਾਵਾਂਗਾ। ਫੇਰ ਬੈਠੀ ਰੋਂਦੀ ਰਹੇਂਗੀ—ਮੇਰੇ ਦੱਦਾ—ਮੇਰੇ ਦੱਦਾ ਕਹਿੰਦੀ।

ਸੁਹਾਸ : ਊਂ ਹੂੰ। ਅਜਿਹੀਆਂ ਗੱਲਾਂ ਨਹੀਂ ਕਰਦੇ, ਜਲਦੀ ਦੱਸੋ ਸੰਦੇਸ਼।

ਅੱਪਾ : ਚੰਗਾ ਸੁਣ। ਲੇਕਿਨ ਸੰਦੇਸ਼ ਦੇਣ ਤੋਂ ਮਗਰੋਂ ਜੋ ਮੈਂ ਮੰਗਾਂ ਉਹ ਦੇਣਾ ਪਏਗਾ। ਹੈ ਮੰਜ਼ੂਰ ?

ਸੁਹਾਸ : ਮੰਜ਼ੂਰ ।
ਅੱਪਾ : ਵਾਇਦਾ ?
ਸੁਹਾਸ : (ਵਚਨ ਦਿੰਦੇ ਹੋਏ) ਵਾਇਦਾ।
ਅੱਪਾ : ਤਾਂ ਫੇਰ ਸੁਣ—

ਸੂਰ ਕਹਿੰਦਾ ਸਾਥ ਦੇ,
ਦੀਪ ਕਹਿੰਦਾ ਬਾਤਿ ਦੇ
ਧੁੱਪ ਦੇ ਬਿਰਧ ਨੂੰ ਤੂੰ
ਸਿਰਫ ਆਪਣਾ ਹਾਥ ਦੇ

ਗਗਨ ਕਹਿੰਦਾ ਛਾਂ ਦੇ
ਭੂਮੀ ਕਹਿੰਦੀ ਨੀਰ ਦੇ
ਚੌਬਾਰੇ ਦੇ ਬਿਰਧ ਨੂੰ ਤੂੰ
ਸਿਰਫ ਆਪਣਾ ਗੀਤ ਦੇ

ਕਾਂ ਕਹਿੰਦਾ ਪੰਖ ਦੇ
ਚਿੜੀ ਕਹਿੰਦੀ ਨੀੜ ਦੇ
ਮੇਰੇ ਜਿਹੇ ਦੱਦਾ ਨੂੰ ਤੂੰ
ਇਕ ਮਿੱਠਾ ਪਿਆਰ ਦੇ ।

ਸੁਹਾਸ : (ਹੱਸਦੀ ਹੋਈ ਦੂਰ ਭੱਜਦੀ ਹੈ) ਨਹੀਂ ਦਿਆਂਗੀ ਜਾਓ । ਨਹੀਂ ਦਿਆਂਗੀ ।
ਅੱਪਾ : (ਉਠਦੇ ਹੋਏ) ਏ ਨਟਖਟ ! ਦੇ...ਦੇ...
ਸੁਹਾਸ : (ਦੂਰੋਂ ਹੀ) ਸਾਡੀ ਗੱਲ ਕਿਥੇ ਮੰਨੀ ਤੁਸੀਂ ? ਪਹਿਲਾਂ ਜ਼ੋਰ ਨਾਲ ਬੋਲ ਕੇ ਦਿਖਾਓ...
ਅੱਪਾ : ਨਾ, ਪਹਿਲਾਂ ਪਿਆਰ...
ਸੁਹਾਸ : ਨਹੀਂਓ, ਪਹਿਲਾਂ ਆਵਾਜ਼...
ਅੱਪਾ : ਠਹਿਰ ਛੋਕਰੀ...(ਉਸਦੇ ਪਿਛੇ ਭੱਜਦੇ ਹਨ । ਦੋਵੇਂ ਇਕ ਦੂਜੇ ਦੇ ਪਿੱਛੇ ਹਨ । ਭੱਜਦੇ-ਭੱਜਦੇ ਉੱਚੀ ਤੇ ਤਿੱਖੀ ਆਵਾਜ਼ ਵਿਚ) ਬੇਹਯਾ—ਮੈਨੂੰ ਉੱਲੂ ਬਣਾਉਂਦੀ ਹੈ...ਧੋਖੇਬਾਜ਼...ਚੋਰ...

[ਦੋਹਾਂ ਦਾ ਚੀਕਣਾ, ਕਿਲਕਾਰਨਾ, ਹੱਸਣਾ, ਨੱਠ-ਭੱਜ ਚਲ ਰਹੀ ਹੈ । ਅਚਾਣਕ ਸ਼ਾਰਦਾ ਆ ਧਮਕਦੀ ਹੈ । ਗ਼ੁੱਸੇ ਵਿਚ ਭਰੀ ਹੋਈ ।]

ਸ਼ਾਰਦਾ : (ਚੀਖਦੀ ਹੈ) ਖ਼ਬਰਦਾਰ ! ਜੇ ਮੇਰੀ ਧੀ ਨੂੰ ਪੁੱਠੀਆਂ ਸਿੱਧੀਆਂ ਗਾਲ੍ਹਾਂ ਕੱਢੀਆਂ ।

[ਅੱਪਾ ਤੇ ਸੁਹਾਸ, ਆਪੋ-ਆਪਣੇ ਥਾਂ ਕੱਟੋ ਤਾਂ ਖ਼ੂਨ ਨਹੀਂ ਵਾਂਗ ਖੜੇ ਹਨ । ਇਕ ਡਰੇ ਹੋਏ ਖ਼ਰਗੋਸ਼ ਦੀ ਤਰ੍ਹਾਂ ਸੁਹਾਸ

ਕੋਨੇ ਵਿਚੋਂ ਮਾਂ ਨੂੰ ਦੇਖਦੀ ਹੈ। ਅੱਪਾ ਕੀ ਨਜ਼ਰ ਘਬਰਾਈ ਹੈ, ਜਿਵੇਂ ਕੁਝ ਵੀ ਪੱਲੇ ਨਾ ਪੈ ਰਿਹਾ ਹੋਵੇ।]

ਸ਼ਾਰਦਾ : ਚੋਰ ਤੇ ਬਦਮਾਸ਼ ਕਹਿਣ ਲਈ ਮੇਰੀ ਧੀ ਲਾਵਾਰਿਸ ਨਹੀਂ ਹੈ।

ਅੱਪਾ : (ਅੜਦੇ-ਅੜਦੇ) ਲੇਕਿਨ...ਬਹੂਰਾਣੀ...ਮੈਂ...

ਸ਼ਾਰਦਾ : ਸੌ ਵਾਰ ਕਹਿ ਚੁੱਕੀ ਹਾਂ ਤੁਹਾਨੂੰ ਕਿ ਬੋਲਣਾ ਹੋਵੇ ਤਾਂ ਚੰਗੀ ਤਰ੍ਹਾਂ ਬੋਲਿਆ ਕਰੋ। ਅੱਠੇ ਪਹਿਰ ਹੱਲਾ-ਗੁੱਲਾ ਤੇ ਗਾਲੀ-ਗਲੋਚ ਨਾ ਕਰਿਆ ਕਰੋ ਇੱਥੇ।

ਸੁਹਾਸ : (ਰੋਣ ਹਾਕੀ ਹੋ ਕੇ) ਮਾਂ...ਨਹੀਂ...ਨਹੀਂ, ਮਾਂ। ਉਹ ਮੈਨੂੰ ਗਾਲ੍ਹਾਂ ਨਹੀਂ ਕੱਢ ਰਹੇ ਸਨ। ਮੈਂ ਹੀ ਕਿਹਾ ਸੀ ਉਨ੍ਹਾਂ ਨੂੰ ਉਚੇ ਸੁਰ ਵਿਚ ਬੋਲਣ ਲਈ।

ਸ਼ਾਰਦਾ : ਚੁੱਪ ਰਹਿ। ਤੂੰ ਵੀ ਉਨ੍ਹਾਂ ਦੀ ਦੇਖਾ-ਦੇਖੀ ਵਿਗੜਦੀ ਜਾ ਰਹੀ ਹੈ। ਕਿੰਨੀ ਵਾਰ ਤੈਨੂੰ ਕਿਹਾ ਕਿ ਤੂੰ ਇਸ ਕਮਰੇ ਵਿਚ ਨਾ ਆਇਆ ਕਰ। ਕਿਉਂ ਆਈ ਇਥੇ ਮਰਨ ਲਈ ?

ਸੁਹਾਸ : ਇਥੇ ਨਾ ਆਵਾਂ ?

ਸ਼ਾਰਦਾ : ਨਹੀਂ ! ਕੰਨ ਖੋਲ੍ਹ ਕੇ ਸੁਣ ਲੈ—ਮੁੜ ਇਸ ਕਮਰੇ ਵਿਚ ਪੈਰ ਪਾਇਆ ਤਾਂ ਜਲਾ ਦਿਆਂਗੀ। ਕਹਿੰਦੀ ਹੈ ਉੱਚੀ ਆਵਾਜ਼ ਵਿਚ ਬੋਲਣ ਲਈ ਕਿਹਾ। ਉਹ ਆਵਾਜ਼ ਸੁਣ-ਸੁਣ ਕੇ ਮੇਰਾ ਸਿਰ ਫੱਟਿਆ ਜਾ ਰਿਹਾ ਹੈ। ਡਾਕਟਰ ਨੇ ਚੈਨ ਨਾਲ ਆਰਾਮ ਕਰਨ ਲਈ ਕਿਹਾ ਹੈ। ਇਹ ਹੈ ਚੈਨ ਤੇ ਆਰਾਮ। ਘਰ ਵਿਚ ਵੀ ਬਣਵਾਸ, ਗੱਲ-ਗੱਲ ਉੱਤੇ ਸਭ ਉਤੇ ਗਾਲ੍ਹਾਂ ਦੀ ਵਾਛੜ, ਜ਼ਰਾ ਦਿਲ ਦੇ ਉਲਟ ਹੋ ਜਾਏ ਜਾਂ ਦੇਰ ਹੋ ਜਾਏ ਤਾਂ ਚੀਖ਼-ਚੀਖ਼ ਕੇ ਕੋਹਰਾਮ ਤੇ ਸਮੇਂ ਕੁਸਮੇਂ ਨਾਟਕ ਤੇ ਭਾਸ਼ਣਾਂ ਨਾਲ ਕੰਨ ਪੱਕ ਗਏ ਹਨ। ਨਾ ਕਾਇਦਾ ਹੈ, ਨਾ ਭਲਮਾਣਸ ਤੇ ਨਾ ਸਭਿਅਤਾ। ਇਹ ਘਰ ਹੈ ਜਾਂ ਨਾਟਕ-ਮੰਡਲੀ ਦੇ ਅਵਾਰਿਆਂ ਦੀ ਧਰਮਸਾਲਾ। ਜ਼ਰਾ ਵੀ ਨਹੀਂ ਸੋਚਦੇ ਕਿ ਆਖਿਰ ਅਸੀਂ ਕਿਸ ਬਸਤੀ ਵਿਚ ਰਹਿੰਦੇ ਹਾਂ, ਆਂਢ-ਗੁਆਂਢ ਵਿਚ ਕੌਣ ਰਹਿੰਦੇ ਹਨ, ਸਾਡੀ ਇੱਜ਼ਤ ਕੀ ਹੈ। ਹੁਣ ਇਹ ਸਭ ਨਹੀਂ ਬਰਦਾਸ਼ਤ ਹੁੰਦਾ ਮੇਰੇ ਤੋਂ। ਘਰ ਆਉਣ ਉਤੇ ਉਨ੍ਹਾਂ ਨੂੰ ਕਹਿੰਦੀ ਹਾਂ, ਜਾਂ ਮੈਨੂੰ ਇਸ ਘਰ ਵਿਚ ਰੱਖਣ ਜਾਂ ਇਨ੍ਹਾਂ ਨੂੰ।

ਸੁਹਾਸ : (ਰੋਂਦੀ ਹੋਈ) ਮਾਂ, ਮੈਨੂੰ ਝਾੜੋ। ਚਾਹੋ ਤਾਂ ਮੈਨੂੰ ਮਾਰੋ, ਪਰ ਮੇਰੇ ਦੱਦਾ, ਮੇਰੇ ਦੱਦਾ ਉਤੇ ਨਾਰਾਜ਼ ਨਾ ਹੋ, ਮਾਂ।

ਸ਼ਾਰਦਾ : ਵੱਡੀ ਆਈ ਹੈ ਮੈਨੂੰ ਸਿਖਾਉਣ ਵਾਲੀ। ਤੈਨੂੰ ਵੀ ਜਾਣ ਬੁੱਝ ਕੇ ਤੋੜ ਲਿਆ ਹੈ ਮੈਥੋਂ।

ਅੱਪਾ : (ਕਮਜ਼ੋਰੀ ਜਿਹੀ ਨਾਲ) ਤੈਥੋਂ ਤੋੜ ਲਿਆ ਹੈ ? ਮੈਂ...

ਸ਼ਾਰਦਾ : ਹਾਂ, ਤੁਸੀਂ। ਮੈਂ ਸਾਰੇ ਹੱਥਕੰਡੇ ਸਮਝਦੀ ਹਾਂ। ਚੱਲ ਨ੍ਹੀਂ...(ਸੁਹਾਸ ਨੂੰ ਝਟਕੇ ਨਾਲ ਖਿੱਚਦੀ ਹੈ) ਪੈਰ ਤਾਂ ਪਾ ਹੁਣ ਇਸ ਕਮਰੇ ਵਿਚ...

[ਸ਼ਾਰਦਾ ਸੁਹਾਸ ਨੂੰ ਲੈ ਜਾਂਦੀ ਹੈ । ਖਿੱਚਦੀ, ਧੂਹਦੀ । ਅੰਦਰ ਜਾਂਦੇ ਹੋਏ ਉਹ ਦੱਦਾ-ਦੱਦਾ ਕਹਿ ਕੇ ਚੀਖ਼ਦੀ ਹੈ । ਰੌਸ਼ਨੀ ਮੱਧਮ ਹੋਣੀ ਸ਼ੁਰੂ ਹੋ ਜਾਂਦੀ ਹੈ ।]

[ਸੁਹਾਸ ਦੀਆਂ ਚੀਖ਼ਾਂ ਕਈ ਸੁਰਾਂ ਵਿਚ ਲਹਿਰਾਂ ਵਾਂਗ ਉਠਦੀਆਂ ਹਨ । ਤੇ ਉਸ ਰੌਲੇ ਵਿਚੋਂ ਸਿਰਫ 'ਦੱਦਾ... ਮੈਨੂੰ ਬਚਾਓ—ਦੱਦਾ, ਮੈਨੂੰ ਬਚਾਓ—ਦਾਦਾ—ਮੈਨੂੰ ਬਚਾਓ...ਤੇਜ਼ ਦਇਆ ਜਗਾਉਣ ਵਾਲੇ ਲਫ਼ਜ਼ ਚਾਰੇ ਪਾਸਿਓਂ ਟਕਰਾਉਣ ਲਗਦੇ ਹਨ । ਉਹ ਆਵਾਜ਼ ਸਹਿ ਨਾ ਸਕਣ ਕਰਕੇ ਅੱਪਾ ਆਪਣੇ ਕੰਨਾਂ ਉਤੇ ਹੱਥ ਰੱਖ ਲੈਂਦੇ ਹਨ ਤੇ ਤੜਫਦੇ, ਡਿਗਦੇ-ਸੰਭਲਦੇ ਕੁਰਸੀ ਉਤੇ ਬੈਠ ਜਾਂਦੇ ਹਨ ।]

[ਸਾਰਾ ਰੌਲਾ ਇਕ ਦਮ ਬੰਦ ਹੋ ਜਾਂਦਾ ਹੈ । ਕੁਰਸੀ ਉਤੇ ਪੈਂਦੀ ਰੌਸ਼ਨੀ ਤੋਂ ਛੁੱਟ ਬਾਕੀ ਸਭ ਥਾਂ ਘਣਾ ਹਨ੍ਹੇਰਾ ਛਾ ਜਾਂਦਾ ਹੈ । ਛਿਣ ਭਰ ਮਗਰੋਂ ਅੱਪਾ ਇਕ ਦਮ ਦਰਵਾਜ਼ੇ ਵਲ ਦੇਖਦੇ ਹਨ...]

ਅੱਪਾ : ਚੰਗਾ ਹੋਇਆ ਜਿਹੜਾ ਉਨ੍ਹਾਂ ਨੇ ਉਸ ਬੈਠਕ ਦਾ ਦਰਵਾਜ਼ਾ ਬੰਦ ਕਰ ਲਿਆ । ਨਾਰਾਇਣ ਰਾਓ ਦੇ ਢਿੱਡ ਵਿਚ ਉਹ ਸੁਮੇਰ ਸਿੰਘ ਦੀ ਤਲਵਾਰ ਖੁਭੀ ਹੋਈ ਦੇਖ ਕੇ ਮੇਰੀਆਂ ਅੱਖਾਂ ਸਾਹਮਣੇ ਮੇਰੇ ਸਾਰੇ ਪੁਰਖੇ ਖੜ੍ਹੇ ਹੋ ਗਏ ਸਨ । ਉਹ ਬੂਹਾ ਬੰਦ ਹੋਇਆ, ਕਾਤਲਾਂ ਦੀ ਸ੍ਰਿਸ਼ਟੀ ਅਖੋਂ ਓਹਲੇ ਹੋਈ ਤੇ ਝੱਟ ਮੇਰਾ ਮਨ ਮਜ਼ਬੂਤ ਹੋ ਗਿਆ । ਉਹ ਸ਼ਾਇਦ ਮਰ ਗਈ ਹੋਵੇਗੀ । ਤਾਂ ਫੇਰ...ਦੱਦਾ, ਦੱਦਾ ਦਾ ਰੌਲਾ ਕਿਥੋਂ ਸੁਣ ਰਿਹਾ ਹੈ ? ਮੇਰਾ ਦਿਲ ਪੱਥਰ ਹੋ ਗਿਆ ਹੈ, ਮੇਰੀ ਅੱਖਾਂ ਦੀ ਦਇਆ ਦੇ ਸੋਤੇ ਦੀ ਆਖ਼ਰੀ ਬੂੰਦ ਤਕ ਸੁੱਕ ਚੁੱਕੀ ਹੈ । ਦੱਦਾ-ਦੱਦਾ—ਉਫ਼, ਇਸ ਪਾਸਿਓਂ ਵੀ ਉਹੀ ਲਫ਼ਜ਼ ਸੁਣ ਰਿਹਾ ਹੈ । ਮੇਰੇ ਸਾਹ ਮਣਿਓਂ ਵੀ ਉਹੀ ਆਵਾਜ਼ ਕਿਉਂ ਸੁਣ ਰਹੀ ਹੈ ? ਕੀ ਸਵਰਗ ਦੇ ਦੇਵਤਾ ਨਾਰਾਇਣ ਰਾਓ ਦੇ ਭੇਸ ਵਿਚ ਚਾਚਾ, ਚਾਚਾ, ਕਹਿਕੇ ਮੈਨੂੰ ਸਦ ਰਹੇ ਹਨ ? ਇਸ ਧਰਤੀ ਦੇ ਸਰਭ ਤੋਂ ਵੀ ਉਹੀ ਲਫ਼ਜ਼ ਕਿਉਂ ਸੁਣ ਰਿਹਾ ਹੈ ? ਏ ਜੀ, ਕੋਈ ਢੰਡੋਰਾ ਪਿਟਵਾਓ ਕਿ ਗਣਪਤਰਾਓ ਬੇਲਵਲਕਰ ਮਰ ਗਿਆ । ਉਸਦਾ ਮਾਤਮ ਮਨਾਓ । ਉਸਦੇ ਅੰਤਮ ਸੰਸਕਾਰ ਦਾ ਜੈ-ਜੈਕਾਰਾ, ਇਸ ਘਰ ਵਿਚ, ਸਾਰੇ ਪੂਨਾ ਸ਼ਹਿਰ ਵਿਚ, ਸਾਰੇ ਮਹਾਰਾਸ਼ਟਰ ਵਿਚ ਇੰਨੇ ਜ਼ੋਰ ਨਾਲ ਲਾਓ! ਕਿ ਉਸਦੇ ਮੁਰਦਾ ਕੰਨ ਬੰਦ ਹੋ ਜਾਣ, ਤੇ ਦੱਦਾ, ਦੱਦਾ ਲਫ਼ਜ਼ ਸੁਣਨ ਦੀ ਉਨ੍ਹਾਂ ਵਿਚ ਤਾਕਤ ਹੀ ਨਾ ਰਹੇ । ਇਕ ਦਮ ਹਲਕੇ ਸੁਰ ਵਿਚ)... ਮੇਰੇ ਤੋਂ ਹਿਲਿਆ ਨਹੀਂ ਜਾਂਦਾ ਮੈਨੂੰ ਉਸ ਕੋਲ ਲੈ ਚਲੋ । ਮੋਹਨਾ, ਮੇਰੇ

ਮੋਢੇ ਨਾਲ ਮੋਢਾ ਮਿਲਾਕੇ ਲੜਨ ਦੀ ਆਪਣੀ ਜ਼ਿੱਦ ਆਖ਼ਿਰ ਤੂ ਪੂਰੀ ਕਰ ਹੀ ਦਿੱਤੀ, ਕਿਉਂ...! ਮੋਹਨਾ ਕਿਹਾ ਹੌਸਲਾ ਹੈ ਇਹ...।

[ਅੱਖਾਂ ਮੀਚ ਕੇ ਕੁਰਸੀ ਦੀ ਪਿੱਠ ਉਤੇ ਗਰਦਨ ਲਟਕਾ ਦਿੰਦੇ ਹਨ। ਮੱਧਮ ਜਿਹਾ ਸੰਗੀਤ। ਹੌਲੀ-ਹੌਲੀ ਰੌਸ਼ਨੀ ਵਧਦੀ ਹੈ ਤੇ ਪਹਿਲਾਂ ਵਾਂਗ ਪੂਰੀ ਹੋ ਜਾਂਦੀ ਹੈ। ਉਸ ਰੌਸ਼ਨੀ ਵਿਚ ਅੱਪਾ ਕੁਰਸੀ ਉੱਤੇ ਅੱਖਾਂ ਬੰਦ ਕਰਕੇ ਬੈਠੇ ਹਨ, ਇਕ ਕੋਣੇ ਵਿਚ ਨੰਦਾ ਤੇ ਸ਼ਾਰਦਾ ਤੇ ਪਿਛਲੀ ਕੰਧ ਕੋਲ ਕਾਵੇਰੀ, ਠਹਿਰੀ ਹੋਈ ਨਜ਼ਰ ਨਾਲ ਸਾਹਮਣੇ ਦੇਖਦੀ ਹੋਈ, ਖੜ੍ਹੀ ਨਜ਼ਰ ਆਉਂਦੀ ਹੈ। ਉਸਤੋਂ ਮਗਰੋਂ...]

ਨੰਦਾ : ਅੱਪਾ, ਸੁਣ ਰਹੇ ਹੋ ਤੁਸੀਂ, ਮੈਂ ਕੀ ਕਹਿ ਰਿਹਾ ਹਾਂ ?

ਅਪਾ : (ਅੱਖਾਂ ਖੋਲ੍ਹ ਕੇ ਧੀਮੇ ਸੁਰ ਵਿਚ) ਹਾਂ, ਹਾਂ, ਸੁਣ ਰਿਹਾ ਹਾਂ।

ਸ਼ਾਰਦਾ : ਹੁਣੇ ਪੰਜ ਮਿਨਟ ਪਹਿਲਾਂ ਉਲਟੀਆਂ-ਸਿੱਧੀਆਂ ਗਾਲ੍ਹਾਂ ਕੱਢ ਰਹੇ ਸੀ, ਬੇਬੀ ਨੂੰ। ਸਾਡੇ ਆਉਂਦੇ ਹੀ ਅੱਖਾਂ ਮੀਚ ਲਈਆਂ। ਹਮੇਸ਼ਾ ਦਾ ਇਹੀ ਸਾਂਗ ਹੈ।

ਅੱਪਾ : ਨਹੀਂ, ਨਹੀਂ, ਮੈਂ ਸੁਣ ਰਿਹਾ ਹਾਂ ਬਹੂਰਾਣੀ, ਕੀ ਕਹਿਣਾ ਚਾਹੁੰਦੇ ਹੋ ਤੁਸੀਂ ਲੋਕ ?

ਨੰਦਾ : (ਖੰਘਾਰ ਕੇ, ਥੋੜ੍ਹਾ ਹੌਂਸਲਾ ਕਰਕੇ) ਅੱਪਾ, ਅਸੀਂ ਇਹੀ ਕਹਿਣਾ ਚਾਹੁੰਦੇ ਹਾਂ ਕਿ ਮਨੁੱਖ ਦੀ ਸਹਿਨਸ਼ੀਲਤਾ ਦੀ ਵੀ ਇਕ ਹੱਦ ਹੁੰਦੀ ਹੈ।

ਅੱਪਾ : ਹਾਂ, ਹੁੰਦੀ ਹੈ।

ਨੰਦਾ : ਤੁਸੀਂ ਨਹੀਂ ਜਾਣਦੇ ਕਿ ਇਹ ਕਹਿੰਦੇ ਹੋਏ ਮਨੂੰ ਕਿੰਨਾ ਦੁਖ ਹੋ ਰਿਹਾ ਹੈ, ਅੱਪਾ।

ਅੱਪਾ : ਜਾਣਦਾ ਹਾਂ।

ਨੰਦਾ : ਬਾਰਾਂ ਸਾਲ ਪਹਿਲਾਂ ਅਸੀਂ ਇਸ ਫ਼ਲੈਟ ਵਿਚ ਰਹਿਣ ਲਈ ਆਏ, ਅੱਪਾ। ਇਨ੍ਹਾਂ ਬਾਰਾਂ ਸਾਲਾਂ ਦਾ ਹਰ ਦਿਨ ਇਸ ਗੱਲ ਦੀ ਗਵਾਹੀ ਦੇਵੇਗਾ ਕਿ ਤੁਹਾਡੀ ਦੇਖ-ਭਾਲ ਕਰਨ ਦੀ ਅਸੀਂ ਜੀ-ਜਾਨ ਲਾਕੇ ਕੋਸ਼ਿਸ਼ ਕੀਤੀ ਹੈ। ਸ਼ਾਇਦ ਸਾਡੇ ਕੋਲੋਂ ਵੀ ਗ਼ਲਤੀ ਹੋਈ ਹੋਵੇ, ਪਰ ਤੁਹਾਡੀ ਦੇਖ ਭਾਲ ਕਰਨਾ, ਤੁਹਾਡਾ ਮਜਾਜ਼ ਸੰਭਾਲਣਾ, ਇਹ ਭੁੱਲ ਕੇ ਕਿ ਹੁਣ ਅਸੀਂ ਵੀ ਵਡੇ ਹੋ ਗਏ ਹਾਂ, ਬਚਪਨ ਦੀ ਭਾਵਨਾ ਨਾਲ ਹੀ ਆਪਣੇ ਘਰ ਵਿਚ ਰਹਿਣਾ ਆਦਿ ਤਪ ਅਸੀਂ ਪਿਛਲੇ ਬਾਰਾਂ ਸਾਲਾਂ ਤੋਂ ਕਰਦੇ ਆ ਰਹੇ ਹਾਂ। ਪਰ ਆਖ਼ਿਰ ਅਸੀਂ ਇਹੀ ਮਹਿਸੂਸ ਕੀਤਾ ਕਿ ਗੋਲ ਛੇਕ ਵਿਚ ਚੌਰਸ ਕਿੱਲ ਨਹੀਂ ਲਗ ਸਕਦੀ। ਲਗ ਹੀ ਨਹੀਂ ਸਕਦੀ।

ਅੱਪਾ : ਠੀਕ ਹੈ ਸਰਕਾਰ, ਮੈਨੂੰ ਜ਼ਰਾ ਪਾਣੀ ਦੇਣਾ।

ਨੰਦਾ : ਮੈਂ ਦਿੰਦਾ ਹਾਂ।

ਅੱਪਾ : ਨਹੀਂ ਸਰਕਾਰ ਦੇ ਦੇਵੇਗੀ ।

[ਕਾਵੇਰੀ ਪੁਤਲੀ ਦੀ ਤਰ੍ਹਾਂ ਕੋਣੇ ਵਿਚ ਪਈ ਝੱਜਰੀ ਵਿਚੋਂ ਗਲਾਸ ਭਰ ਕੇ ਪਾਣੀ ਲੈਂਦੀ ਹੈ ਤੇ ਅੱਪਾ ਨੂੰ ਦਿੰਦੀ ਹੈ ।]

ਸ਼ਾਰਦਾ : ਤੇ ਹੋਰ ਸੁਣ ਲਓ । ਚਾਰ ਜਣਿਆਂ ਨੂੰ ਇਵੇਂ ਦਿਖਾਉਣਗੇ ਕਿ ਬੱਚੇ ਇਨ੍ਹਾਂ ਦਾ ਧਿਆਨ ਹੀ ਨਹੀਂ ਰੱਖਦੇ ।

ਅੱਪਾ : (ਥੋੜ੍ਹਾ ਮੁਸਕਰਾ ਕੇ) ਅਜਿਹੀ ਗੱਲ ਨਹੀਂ, ਬਹੂਰਾਣੀ । ਚਾਰ ਜਣੇ ਤਾਂ ਦੂਰ ਰਹੇ, ਹਿਸਾਬ ਤਾਂ ਹੁਣ ਸਿਰਫ ਦੋ ਬਚਿਆਂ ਦਾ ਹੈ । ਪਿਆਲੇ ਖਾਲੀ ਹੋਣ ਤੋਂ ਪਹਿਲਾਂ ਇਕ-ਦੂਜੇ ਨੂੰ ਪੀ ਲੈਣ ਦੀ ਇਹ ਕੋਸ਼ਿਸ਼ ਹੈ । ਪਰ ਇਹ ਗੱਲ ਤੁਸੀਂ ਨਹੀਂ ਸਮਝ ਸਕਦੇ ਹੋ । (ਗਲਾਸ ਕਾਵੇਰੀ ਨੂੰ ਫੜਾਉਂਦਾ ਹੈ) ਠੀਕ ਹੈ, ਨੰਦਾ, ਗੋਲ ਛੇਕ ਵਿਚ ਚੌਰਸ ਕਿੱਲ ਨਹੀਂ ਲਗ ਸਕਦੀ । ਮੈਂ ਮੰਨਦਾ ਹਾਂ । ਇਸਦਾ ਇਕੋ ਹੀ ਉਪਾਅ ਹੈ...

ਨੰਦਾ : ਨਹੀਂ, ਅੱਪਾ, ਮੇਰਾ ਮਤਲਬ ਇਹ ਨਹੀਂ ਹੈ । ਆਪਣੀ ਜ਼ਿੰਮੇਵਾਰੀ ਤੋਂ ਬਚਣ ਦੀ ਮੈਂ ਕਦੇ ਵੀ ਕੋਸ਼ਿਸ਼ ਨਹੀਂ ਕੀਤੀ ਤੇ ਕਦੇ ਕਰਾਂਗਾ ਵੀ ਨਹੀਂ...

ਅੱਪਾ : (ਭੜਕ ਕੇ) ਕਲੋਰੋਫ਼ਾਰਮ ਕਾਫ਼ੀ ਹੋ ਗਿਆ, ਹੁਣ ਆਪਰੇਸ਼ਨ ਕਰ ਦੇ । (ਧੀਮੇ ਸੁਰ ਵਿਚ) ਕਹਿਣਾ ਕੀ ਹੈ ਤੇਰਾ ?

ਨੰਦਾ : ਮੈਂ ਕੁਝ ਵੀ ਨਹੀਂ ਕਹਿਣਾ ਹੈ । ਜੋ ਹੋਇਆ ਹੈ ਉਹ ਮੈਨੂੰ ਅਜੇ ਵੀ ਨਹੀਂ ਪਤਾ ਪੂਰੀ ਤਰ੍ਹਾਂ...

ਅੱਪਾ : (ਅੱਖਾਂ ਗੱਡ ਕੇ ਦੇਖਦੇ ਹੋਏ) ਤੁਹਾਡਾ ਤੁਤਲਾਣਾ ਕਿਥੇ ਹੈ ? ਹੱਥ ਵਿਚ ਫੜਿਆ ਛਣਕਣਾ ਕਿਥੇ ਹੈ ? ਤੁਹਾਨੂੰ ਤਾਂ ਕੁਝ ਵੀ ਸਮਝ ਨਹੀਂ । ਨੰਦਾ ਜੀ ਰਾਓ, ਐਮ. ਕਾਮ, ਤੇਜਪਾਲ ਕੰ. ਦੇ ਮੈਨੇਜਰ, ਤੁਸੀਂ ਆਪਣਾ ਪੰਘੂੜਾ ਛਡ ਕੇ ਇਵੇਂ ਰਿੜ੍ਹਦੇ ਹੋਏ ਹੀ ਇਥੇ ਆ ਰਹੇ ਹੋ ਨਾ ?

ਨੰਦਾ : ਮੇਰੀ ਬੀਵੀ ਨੇ ਤੁਹਾਡੀ ਕੋਈ ਬੇਇਜ਼ਤੀ ਕੀਤੀ ਹੋਵੇ ਤਾਂ...ਤਾਂ...

ਅੱਪਾ : ਤਾਂ ਤੂੰ ਕੁਝ ਵੀ ਨਹੀਂ ਕਰ ਸਕਦਾ । ਓਏ, ਤੇਰੇ ਜਿਹੇ ਪਤੀ ਹਨ ਬੀਵੀਆਂ ਦੇ ਲੱਕ ਉਤੇ ਲਗੇ ਰੁਮਾਲ । ਲਵੰਡਰ ਲਗੇ ਰੁਮਾਲ । ਤੂੰ ਕੀ ਕਰ ਸਕਦਾ ਹੈਂ । ਉਸਦੇ ਮੱਥੇ ਦਾ ਪਸੀਨਾ ਪੂੰਝ ! ਰੁਮਾਲ...(ਚੀਖ਼ਦਾ ਹੈ) ਰੁਮਾਲ ! ਸਰਕਾਰ ਮਾਮੂਲੀ ਰੁਮਾਲ ਨਹੀਂ ਹੈ ਉਹ । ਮਿਸਰ ਦੇ ਇਕ ਮੰਤਰ ਫੂਕ ਨੇ ਬਣਾਇਆ ਸੀ ਉਸਨੂੰ । ਖੁਦ ਆਪਣੇ ਹੱਥ ਨਾਲ । ਮੇਰੀ ਮਾਂ ਨੇ ਮਰਦੇ ਸਮੇਂ ਉਹ ਮੈਨੂੰ ਦਿੱਤਾ ਤੇ ਦੱਸਿਆ :

[ਅੱਪਾ ਬੋਲਦੇ-ਬੋਲਦੇ ਪਿਛੇ ਕੁਰਸੀ ਉਤੇ ਟਿਕ ਜਾਂਦੇ ਹਨ । ਕਾਵੇਰੀ ਕੁਰਸੀ ਦੇ ਪਿਛੇ ਆ ਕੇ ਖੜ੍ਹੀ ਹੋ ਜਾਂਦੀ ਹੈ ।]

ਕਾਵੇਰੀ : ਨੰਦਾ...

ਨੰਦਾ : ਤੂੰ ਵੀ ਉਨ੍ਹਾਂ ਦਾ ਹੀ ਸਾਥ ਦੇ ਰਹੀ ਹੈਂ, ਮਾਂ। ਮੇਰੀ ਬੀਵੀ ਨੇ ਸ਼ਾਇਦ ਉਹ ਕੀਤਾ ਹੋਵੇ ਜਿਹੜਾ ਉਸਨੂੰ ਨਹੀਂ ਕਰਨਾ ਚਾਹੀਦਾ ਸੀ। ਜੋ ਨਹੀਂ ਕਹਿਣਾ ਚਾਹੀਦਾ ਸੀ ਉਹ ਕਹਿ ਦਿੱਤਾ ਹੋਵੇ। ਪਰ ਤੁਹਾਨੂੰ ਤਾਂ ਸਮਝਣਾ ਚਾਹੀਦਾ ਹੈ ਕਿ ਮਨੁੱਖ ਦੀ ਸਹਿਨਸ਼ੀਲਤਾ ਦੀ ਵੀ ਕਿਤੇ ਹੱਦ ਹੁੰਦੀ ਹੈ। ਤੁਹਾਡਾ ਭਾਵੇਂ ਕਸੂਰ ਨਾ ਹੋਵੇ, ਤੁਹਾਡੀ ਉਮਰ ਦਾ ਹੋਵੇ, ਪਰ ਘਰ ਵਿਚ ਤੁਸੀਂ ਆਪਣੀਆਂ ਹੱਦਾਂ ਦਾ ਪਾਲਣ ਨਹੀਂ ਕਰਦੇ। ਅੱਜ ਸਾਫ਼-ਸਾਫ਼ ਕਹਿਣਾ ਪੈ ਰਿਹਾ ਹੈ।

ਅੱਪਾ : ਮੇਰੀ ਹੱਦ।

ਨੰਦਾ : ਹਾਂ, ਤੁਹਾਡੀ ਹੱਦ। ਤੁਹਾਡਾ ਹਕ ਭਾਵੇਂ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ, ਪਰ ਅਸੀਂ ਜਿਥੇ ਰਹਿੰਦੇ ਹਾਂ ਉਹ ਘਰ ਹੈ; ਪੜ੍ਹੇ-ਲਿਖੇ ਸਭਿਅ ਲੋਕਾਂ ਦੀ ਇਕ ਬਸਤੀ ਦਾ ਘਰ ਹੈ ਇਹ ਤੁਹਾਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ।

ਅੱਪਾ : (ਥੋੜ੍ਹੇ ਹਲਕੇ ਸੁਰ ਵਿਚ) ਕੀ ਕੀਤਾ ਹੈ ਮੈਂ ? ਤੇਰੀ ਸੱਭਿਅਤਾ ਤੇ ਸਭਿਆਚਾਰ ਨੂੰ ਧੱਬਾ ਲਾਉਣ ਵਾਲੀ ਅਜਿਹੀ ਕਿਹੜੀ ਗੱਲ ਕੀਤੀ ਹੈ ਮੈਂ ?

ਸ਼ਾਰਦਾ : ਮੈਂ ਦਸਦੀ ਹਾਂ ਕੀ ਕੀਤਾ ਹੈ ਤੁਸੀਂ।

ਨੰਦਾ : ਸ਼ੁਰੂ, ਤੂੰ ਜ਼ਰਾ ਚੁੱਪ ਰਹਿ।

ਸ਼ਾਰਦਾ : ਕਿਉਂ ਚੁੱਪ ਰਹਾਂ ਮੈਂ ? ਲੱਕ ਉੱਤੇ ਲਟਕਦਾ ਰੁਮਾਲ ਕਹਿ ਕੇ ਤੁਹਾਡੀ ਬੇਇਜ਼ਤੀ ਕਰ ਰਹੇ ਹਨ। ਤੂੰ ਸਹਿ ਸਕਦਾ ਹੈ ? ਇਹੀ ਦਿਨ ਭਰ ਹੁੰਦਾ ਰਹਿੰਦਾ ਹੈ। ਸਿੱਧੀ-ਸਾਦੀ ਗੱਲ ਨੂੰ ਕਦੇ ਸਿੱਧੀ ਸਮਝਦੇ ਹੀ ਨਹੀਂ। ਦਿਨ-ਰਾਤ ਕਿਸੇ ਨਾ ਕਿਸੇ ਦੀ ਗਰਦਨ ਉੱਤੇ ਛੁਰੀ ਚਲਦੀ ਹੀ ਰਹਿੰਦੀ ਹੈ। ਇਹ ਸਭ ਅਸੀਂ ਕਦੋਂ ਤਕ ਤੇ ਕਿਉਂ ਬਰਦਾਸ਼ਤ ਕਰਦੇ ਰਹੀਏ ? ਸਿਰਫ਼ ਇਸ ਲਈ ਕਿ ਵੀਹ ਹਜ਼ਾਰ ਰੁਪਏ ਦਾ ਇਹ ਫ਼ਲੈਟ ਤੁਸੀਂ ਸਾਨੂੰ ਦਿੱਤਾ ਹੈ ? ਇਸ ਤੋਂ ਕਿਸੇ ਝੌਂਪੜੀ ਵਿਚ ਸੁਖ ਨਾਲ ਰਹਿ ਲਵਾਂਗੀ ਮੈਂ (ਸੁਬਕਣ ਲਗਦੀ ਹੈ।)

ਨੰਦਾ : ਸ਼ੁਰੂ... (ਪਿੱਠ ਉੱਤੇ ਹੱਥ ਰੱਖਦਾ ਹੈ।)

ਸ਼ਾਰਦਾ : ਹੁਣ ਇਹ ਕਸ਼ਟ ਮੇਰੇ ਤੋਂ ਸਹਿਆ ਨਹੀਂ ਜਾਂਦਾ। ਤੁਹਾਨੂੰ ਕਸ਼ਟ ਹੋਏਗਾ ਇਸ ਲਈ ਚੁੱਪ ਚਾਪ ਸਹਿ ਰਹੀ ਹਾਂ, ਪਿਛਲੇ ਦਸ ਵਰ੍ਹਿਆਂ ਤੋਂ। ਸੁਖ ਦੇ ਕਿੰਨੇ ਸੁਫ਼ਨੇ ਦੇਖਦੇ ਮੈਂ ਇਸ ਘਰ ਵਿਚ ਪੈਰ ਰੱਖਿਆ ਸੀ। ਪਰ ਹਰ ਦਿਨ ਕੰਡਿਆਂ ਉੱਤੇ ਘਿਸੜਿਆਂ ਵਰਗਾ ਬੀਤ ਰਿਹਾ ਹੈ। ਮਨ ਨੂੰ ਆਜ਼ਾਦੀ ਨਹੀਂ, ਘਰ ਵਿਚ ਅਮਨ ਨਹੀਂ ਤੇ ਗ੍ਰਿਹਸਥੀ ਦਾ ਕੋਈ ਆਕਾਰ ਨਹੀਂ। ਆਪਣੀ ਮਰਜ਼ੀ ਮੁਤਾਬਕ ਕੁਝ ਕਰਨਾ ਚਾਹੋ, ਤਾਂ ਇਨ੍ਹਾਂ ਦਾ ਬਖੇੜਾ ਖੜ੍ਹਾ ਹੋ ਹੀ ਜਾਂਦਾ ਹੈ। ਇਨ੍ਹਾਂ ਦੇ ਵਤੀਰੇ ਕਰਕੇ ਆਏ-ਗਏ ਪ੍ਰਾਹੁਣਿਆਂ ਦੀ ਵੀ ਖ਼ਾਤਰ ਨਹੀਂ ਹੋ ਸਕਦੀ। ਵੱਡੇ ਲੋਕ ਮਿਲਣ ਆਉਂਦੇ ਹਨ ਤੇ ਆ ਕੇ

ਪਛਤਾਉਂਦੇ ਹਨ । ਸਭਿਆ ਲੋਕ ਸਾਡੇ ਘਰ ਤੋਂ ਘਬਰਾਉਂਦੇ ਹਨ । ਕਿਉਂ ਵਸਾਇਆ ਇਹ ਘਰ ? ਇਨ੍ਹਾਂ ਦੇ ਖੂਸਟ ਬੁੜ੍ਹਾਪੇ ਦੀ ਭੱਠੀ ਵਿਚ ਸਾਡੀ ਜ਼ਿੰਦਗੀ ਦਾ ਇਕ-ਇਕ ਦਿਨ ਭਸਮ ਕਰਨ ਲਈ ? ਸੌ ਵਾਰ ਕਹਿ ਚੁੱਕੀ ਹਾਂ ਕਿ ਇਸ ਕਮਰੇ ਤੋਂ ਬਾਹਰ ਨਾ ਨਿਕਲਿਆ ਕਰੋ । ਪਰ ਕੋਈ ਨਾ ਕੋਈ ਕਾਰਣ ਬਣਾ ਕੇ ਸਾਰੇ ਘਰ ਵਿਚ ਘੁੰਮਦੇ ਰਹਿੰਦੇ ਹਨ ਤੇ ਸਾਰਾ ਘਰ ਉਲਝਾ ਕੇ ਰੱਖ ਦਿੰਦੇ ਹਨ । ਕੀ ਇਹ ਨਾਟਕ ਦੇ ਆਵਾਰਿਆਂ ਦੀ ਧਰਮਸਾਲਾ ਹੈ ? ਇਨ੍ਹਾਂ ਦੇ ਇਹੋ ਜਿਹੇ ਵਤੀਰੇ ਤੇ ਗੱਲ ਬਾਤ ਕਰਕੇ ਨੌਕਰ ਵੀ ਨਹੀਂ ਟਿਕਦੇ । ਕੌਣ ਕਰੇ ਇਹ ਸਭ ਕੰਮ ? ਹਾਂ, ਸੱਸ ਜੀ ਕਰਦੇ ਹਨ ਕੰਮ, ਪਰ ਆਪਣੇ ਅਟਪਟੇ ਢੰਗ ਇਕ ਕੰਮ ਵਿਚੋਂ ਦਸ ਨਵੇਂ ਕੰਮ ਖੜ੍ਹੇ ਕਰ ਦਿੰਦੇ ਹਨ । ਸਵੇਰ ਤੋਂ ਸ਼ਾਮ ਤਕ ਗ਼ੁਲਾਮ ਦੀ ਤਰ੍ਹਾਂ ਰਹੋ, ਸਭ ਦੀ ਸੇਵਾ ਕਰੋ ਤੇ ਝਟਕ-ਪਟਕ, ਗਾਲ੍ਹਾਂ ਸੁਣਦੇ ਰਹੋ । ਕੀ ਲਾਹਾ ਹੈ ਤੁਹਾਡੀ ਤਨਖ਼ਾਹ ਤੇ ਐਸ਼ ਦਾ ? ਸਾਰੀ ਜ਼ਿੰਦਗੀ ਕੰਡਿਆਲੀ ਹੋ ਗਈ ਹੈ । ਤੁਹਾਡੇ ਉੱਤੇ ਨਹੀਂ ਬੀਤਦੀ, ਤੁਸੀਂ ਬਾਹਰ ਰਹਿੰਦੇ ਹੋ । ਸੱਤ ਜਨਮਾਂ ਦਾ ਬਦਲਾ ਲੈ ਰਹੇ ਹੋ ਜਿਹੜਾ ਮੇਰੀ ਆਪਣੀ ਧੀ ਤੋਂ ਵੀ ਮੈਨੂੰ ਦੂਰ ਕਰੀ ਜਾ ਰਹੇ ਹੋ । ਇਸਨੂੰ ਆਪਣੀ ਗੰਵਾਰ ਤੇ ਅਟਪਟੀ ਸਿੱਖਿਆ ਦੇ ਕੇ ਉਸਦੀ ਜ਼ਿੰਦਗੀ ਬਰਬਾਦ ਕਰਨ ਉਤੇ ਲੱਕ ਬੰਨ੍ਹਿਆ ਹੋਇਆ ਹੈ । (ਰੋਣ ਲਗਦੀ ਹੈ ।)

ਨੰਦਾ : ਇਵੇਂ ਗ਼ੁੱਸਾ ਨਾ ਕਰ, ਸ਼ੁਰੂ । ਤੇਰੀ ਤਬੀਅਤ ਠੀਕ ਨਹੀਂ ਹੈ ।

ਸ਼ਾਰਦਾ : ਮਰਾਂਗੀ, ਤਾਂ ਛੁੱਟੀ ਮਿਲੇਗੀ ਇਸ ਪਰੇਸ਼ਾਨੀ ਤੋਂ ।

ਨੰਦਾ : (ਪਕਿਆਈ ਨਾਲ) ਅੱਪਾ, ਮਾਂ, ਮੈਂ ਚਾਹੁੰਦਾ ਹਾਂ ਤੁਸੀਂ ਇਸ ਘਰ ਵਿਚ ਸੁਖ ਨਾਲ ਰਹੋ । ਜੇ ਕਰ ਗ਼ੁੱਸੇ ਵਿਚ ਸ਼ਾਰਦਾ ਨੇ ਕੁਝ ਉਲਟਾ-ਸਿੱਧਾ ਕਹਿ ਦਿੱਤਾ ਹੋਵੇ ਤਾਂ ਉਸਦੇ ਲਈ ਮੈਂ ਮਾਫ਼ੀ ਮੰਗਦਾ ਹਾਂ । ਪਰ ਇਕ ਗੱਲ ਸਾਫ਼-ਸਾਫ਼ ਕਹਿ ਦਿੰਦਾ ਹਾਂ । ਸ਼ਾਰਦਾ ਇਸ ਘਰ ਦੀ ਮਾਲਕਣ ਹੈ । ਅੱਜ ਤਕ ਜੋ ਹੋਇਆ ਸੋ ਹੋਇਆ । ਪਰ ਇਸ ਤੋਂ ਮਗਰੋਂ ਤੁਹਾਡੇ ਬਾਰੇ ਵਿਚ ਉਸਦੀ ਕੋਈ ਵੀ ਸ਼ਿਕਾਇਤ ਮੈਂ ਨਹੀਂ ਸੁਣਾਂਗਾ । ਮੈਂ ਜਾਣਦਾ ਹਾਂ, ਸਾਡੀ ਦੁਨੀਆਂ ਵੱਖ-ਵੱਖ ਹੈ । ਅਸੀਂ ਨੌਜਵਾਨ ਹਾਂ, ਤੁਸੀਂ ਬੁੱਢੇ ਹੋ ਗਏ ਹੋ । ਪੁੱਤਰ ਹੋਣ ਦੇ ਨਾਤੇ ਮੈਂ ਆਪਣਾ ਫ਼ਰਜ਼ ਸਮਝਦਾ ਹਾਂ ਪਰ ਤੁਹਾਨੂੰ ਇਹ ਹੱਕ ਨਹੀਂ ਹੈ ਕਿ ਤੁਸੀਂ ਆਪਣੇ ਚਿਕੱੜ ਵਿਚ ਲਿਬੜੇ ਪੈਰਾਂ ਨਾਲ ਸਾਡੇ ਗਲੀਚੇ ਨੂੰ ਗੰਦਾ ਕਰੋ । ਤੁਹਾਨੂੰ ਨਿਭਾਉਣਾ ਚਾਹੀਦਾ ਹੈ । ਮੈਂ ਸੌ ਵਾਰ ਤੁਹਾਡੇ ਪੈਰ ਛੂਹਾਂਗਾ, ਪਰ ਆਪਣੀ ਗ੍ਰਿਹਸਥੀ ਦੀ ਤੇ ਸ਼ਾਰਦਾ ਦੀ ਬਲੀ ਤੁਹਾਡੇ ਚਰਨਾਂ ਉੱਤੇ ਨਹੀਂ ਚੜ੍ਹਾਵਾਂਗਾ । (ਰੁਕ ਕੇ ਘੜੀ ਦੇਖਦਾ ਹੈ) ਆਸਾਰਾਮ... ਆਸਾਰਾਮ...

[ਨੌਕਰ ਆਉਂਦਾ ਹੈ ।]

ਨੰਦਾ : ਆਸਾਰਾਮ, ਡਰਾਈਵਰ ਨੂੰ ਗੱਡੀ ਤਿਆਰ ਰੱਖਣ ਲਈ ਕਹਿ ਦੇ, ਅਸੀਂ ਤੇਜਪਾਲ ਸਾਹਿਬ ਦੇ ਜਾਣਾ ਹੈ । ਸ਼ੁਰੂ, ਅਸੀਂ ਦਸ ਮਿਨਟ ਵਿਚ ਤੁਰ ਪੈਣਾ ਹੈ । ਤੂੰ ਤਿਆਰ ਹੋ ਜਾ । ਮੈਂ ਉਨ੍ਹਾਂ ਨੂੰ ਫ਼ੋਨ ਕਰਦਾ ਹਾਂ । (ਜਾਂਦਾ ਹੈ ।)

ਸ਼ਾਰਦਾ : ਮੈਂ ਆਈ ਹੀ ਸਮਝੋ । ਆਸਾਰਾਮ, ਇਨ੍ਹਾਂ ਦੇ ਸਾਹਮਣੇ ਹੀ ਤੈਨੂੰ ਦੱਸ ਦਿੰਦੀ ਹਾਂ ਕਿ ਸਾਡੇ ਜਾਣ ਤੋਂ ਮਗਰੋਂ ਸੁਹਾਸ ਨੂੰ ਇਸ ਕਮਰੇ ਵਿਚ ਫਟਕਣ ਨਾ ਦੇਵੀਂ । ਜ਼ਿੱਦ ਕਰੇ ਤਾਂ ਬੂਹੇ ਦਾ ਕੁੰਡਾ ਲਾ ਲਈ, ਇਸ ਵਿਚ ਗ਼ਲਤੀ ਨਹੀਂ ਹੋਣੀ ਚਾਹੀਦੀ ।

ਨੌਕਰ : ਚੰਗਾ ਜੀ ।

[ਸ਼ਾਰਦਾ ਅੰਦਰ ਜਾਂਦੀ ਹੈ । ਆਸਾਰਾਮ ਜ਼ਮੀਨ ਉੱਤੇ ਖਿੰਡੇ ਕੁਝ ਕਾਗਜ਼ ਦੇ ਟੁਕੜੇ ਚੁੱਕਦਾ ਹੈ ਤੇ ਜਾਂਦਾ ਹੈ । ਰੌਸ਼ਨੀ ਹਲਕੀ ਹੋਣੀ ਸ਼ੁਰੂ ਹੋ ਜਾਂਦੀ ਹੈ ।

ਸੁੰਨ ਖੜ੍ਹੀ ਕਾਵੇਰੀ ਜਦ ਅੰਦਰ ਜਾਣ ਲਗਦੀ ਹੈ ਤਾਂ ਮੰਚ ਉੱਤੇ ਹਨ੍ਹੇਰਾ ਹੋ ਜਾਂਦਾ ਹੈ । ਕੇਵਲ ਅੱਪਾ ਦੇ ਚਿਹਰੇ ਉਤੇ ਰੌਸ਼ਨੀ ਰਹਿ ਜਾਂਦੀ ਹੈ ।

ਪਿਛੋਕੜ ਵਿਚ ਸੰਗੀਤ ।

ਉਸ ਵਿਚੋਂ ਸ਼ਬਦ ਸੁਣਦੇ ਹਨ : 'ਅਸੀਂ ਨੌਜਵਾਨ ਹਾਂ, ਅਸੀਂ ਨੌਜਵਾਨ ਹਾਂ ।' ਅੱਪਾ ਇਸ ਤਰ੍ਹਾਂ ਗਰਦਨ ਚੁੱਕਦੇ ਹਨ ਜਿਵੇਂ ਸੌਂ ਕੇ ਉੱਠੇ ਹੋਣ ਤੇ ਉਨ੍ਹਾਂ ਲਫ਼ਜ਼ਾਂ ਦੀ ਸੇਧ ਵਿਚ ਅੱਖਾਂ ਗੱਡ ਕੇ ਦੇਖਣ ਲਗਦੇ ਹਨ ।]

ਅੱਪਾ : ਹਾਂ...ਹਾਂ...ਹਾਂ
ਤੁਸੀਂ ਨੌਜਵਾਨ ਹੋ
ਯਾਨੀ ਕਰ ਸਕਦੇ ਹੋ ਸਿਰਫ ਸੰਭੋਗ
ਮਨੁੱਖ ਦੀ ਮਾਦਾ ਨਾਲ ।
ਪਰ ਨੌਜਵਾਨ ਹਨ ਕਾਂ
ਤੇ ਨੌਜਵਾਨ ਹਨ ਗਿੱਧ
ਨੌਜਵਾਨ ਹਨ ਰਾਹ ਦੇ ਗਧੇ
ਤੇ ਸੂਅਰ ਵੀ
ਨਰਕ ਦੇ ਸੂਖਮ ਕੀੜੇ ਵੀ
ਮੈਥੁਨ ਕਰਦੇ ਹਨ ਆਪਣੀਆਂ ਮਾਦਾਵਾਂ ਨਾਲ
ਤੇ ਕੀੜਿਆਂ ਦੀ ਜਾਤ ਵਧਾਕੇ
ਮਰ ਜਾਂਦੇ ਹਨ ਕੀੜਿਆਂ ਦੀ ਤਰ੍ਹਾਂ ।
ਇਸ ਦੇਹ ਭੋਗ ਦੀ ਅੰਨ੍ਹੀ ਦਲਦਲ ਤੋਂ

ਉਠ ਕੇ ਖੜ੍ਹਾ ਹੈ ਇਕੋ ਆਦਮੀ
ਸਾਡਾ ਸਭ ਦਾ ਬਾਪ
ਉਸਨੇ ਚੀਰ ਸੁੱਟਿਆ ਆਪਣਾ ਸ਼ਰੀਰ
ਤੇ ਅਸਮਾਨ ਦੇ ਤਾਰਿਆਂ ਉੱਤੇ
ਆਪਣਾ ਖ਼ੂਨ ਛਿੜਕਦੇ ਹੋਏ
ਚੀਖ਼ ਪਿਆ : ਕੋਈ ਹੈ ?
ਦਿਸ਼ਾਵਾਂ ਬੋਲ ਪਈਆਂ : ਮੈਂ ਹਾਂ
ਤੇ ਮੇਰੇ ਵਿਚ ਵੀ ਤੂੰ ਹੀ ਹੈ ।
ਇਸ ਭਰੋਸੇ ਦਾ ਸੋਮਰਸ ਪੀ ਕੇ
ਸੂਰਜ ਦੇ ਚੱਕੇ ਉਤੇ ਕਤਿਆ ਉਸਨੇ
ਇਕ ਨਵਾਂ ਵਿਸ਼ਵ
ਜਿਸ ਵਿਚ ਬਾਂਦਰ ਬਣੇ ਮਨੁੱਖ
ਅੱਖਰਾਂ ਦੇ ਹੋਏ ਮੰਤਰ, ਸੁਰਾਂ ਦਾ ਬਣਿਆ ਸੰਗੀਤ
ਤੇ ਪਸ਼ੂਆਂ ਦੀ ਜ਼ਿੰਦਗੀ ਦੇ ਟਿੱਬੇ ਉਤੇ
ਬਣ ਗਿਆ ਇਕ ਵਿਸ਼ਾਲ ਖ਼ੂਬਸੂਰਤ ਮੰਦਰ
ਜਿਸ ਵਿਚ ਮਨੁੱਖ ਨੇ ਲਭਿਆ ਰੱਬ
ਤੇ ਬੇਘਰ ਰੱਬ ਨੂੰ ਮਿਲ ਗਿਆ ਘਰ ।
ਇਸ ਬਾਪ ਨੂੰ ਭਾਵੇਂ ਭੁੱਲ ਜਾਓ,
ਪਰ ਉਸ ਪਿਤਾ ਨੂੰ ਭੁਲਾਇਆ ਤਾਂ
ਪਹਾੜਾਂ ਦੀਆਂ ਤ੍ਰੇੜਾਂ ਵਿਚ ਦੁਬਕੇ ਬੈਠੇ ਗਿੱਧ
ਖਾ ਜਾਣਗੇ ਅੱਧੀ ਪਲਕ ਝਪਕਦਿਆਂ ਹੀ
ਸਿਰਫ਼ ਤੁਹਾਨੂੰ ਹੀ ਨਹੀਂ
ਸਾਰੀ ਲੋਕਾਈ ਨੂੰ ।
ਲੋਕਾਈ...

[ਪਿਛੋਕੜ ਸੰਗੀਤ, ਮੁੜ ਪਹਿਲਾਂ ਵਰਗੀ ਰੋਸ਼ਨੀ ਕਾਵੇਰੀ ਇਕ ਟਰੰਕ ਤੇ ਬਿਸਤਰਾ ਲਈ ਅੱਪਾ ਦੀ ਕੁਰਸੀ ਕੋਲ ਖੜ੍ਹੀ ਹੈ ।]

ਕਾਵੇਰੀ : ਚਲੋ ਨਾ ।
ਅੱਪਾ : ਚੱਲਾਂ ? ਕਿਥੇ ?
ਕਾਵੇਰੀ : ਇਸ ਘਰ ਤੋਂ ਬਾਹਰ ।
ਅੱਪਾ : ਇਹ ਘਰ ਛੱਡ ਕੇ ?
ਕਾਵੇਰੀ : ਹਾਂ ।

ਅੱਪਾ : ਅਸੀਂ ਕਿਥੇ ਜਾਵਾਂਗੇ ਸਰਕਾਰ ? ਮੈਂ ਹਾਂ ਉਵੇਂ ਹੀ ਸਰੀਰ ਤੋਂ ਮੋਹਤਾਜ ।

ਕਾਵੇਰੀ : ਮੇਰੇ ਉਤੇ ਭਰੋਸਾ ਨਹੀਂ ?

ਅੱਪਾ : ਤੇਰੇ ਭਰੋਸੇ ਤੋਂ ਛੁੱਟ ਹੋਰ ਬਚਿਆ ਹੀ ਕੀ ਹੈ ਮੇਰੇ ਕੋਲ ? ਪਰ ਕਿਥੇ ਲੈ ਜਾਣਾ ਚਾਹੁੰਦੀ ਹੈ ਮੈਨੂੰ ?

ਕਾਵੇਰੀ : ਅਸੀਂ ਨਲੂ ਦੇ ਜਾਵਾਂਗੇ, ਰਾਹੀ ਨਗਰ । ਸਵੇਰ ਵਾਲੀ ਗੱਡੀ ਉੱਤੇ ।

ਅੱਪਾ : ਤੇ ਅੱਜ ਦੀ ਰਾਤ ?

ਕਾਵੇਰੀ : ਸਟੇਸ਼ਨ ਉੱਤੇ ਬਿਤਾਵਾਂਗੇ । ਨਹੀਂ ਹੋਏਗਾ ਤਾਂ ਰਾਹ ਵਿਚ ਕਿਸੇ ਦਰਖ਼ਤ ਥੱਲੇ ਗੁਜ਼ਾਰ ਲਵਾਗੇ । ਪਰ ਇਥੇ ਨਹੀਂ । ਆਪਣੀ ਬੇਇਜ਼ਤੀ ਤੁਸੀਂ ਭਾਵੇਂ ਸਹਿ ਲਓ, ਪਰ ਮੈਂ ਨਹੀਂ ਸਹਾਂਗੀ ।

ਅੱਪਾ : ਲੇਕਿਨ ਸਰਕਾਰ, ਅਸੀਂ ਹਾਂ ਫੱਕੜ । ਜੇਬ ਵਿਚ ਦਮੜੀ ਵੀ ਨਹੀਂ ।

ਕਾਵੇਰੀ : ਪਰਸੋਂ ਨੰਦਾ ਨੇ ਜਦ ਤੁਹਾਨੂੰ ਪੈਸੇ ਦੇਣ ਤੋਂ ਇਨਕਾਰ ਕੀਤਾ ਸੀ ਉਦੋਂ ਹੀ ਮੈਂ ਆਪਣਾ ਚੰਦਰਹਾਰ ਵੇਚ ਦਿਤਾ ਸੀ । ਇਕ ਵਾਕਫ਼ ਦੇ ਜ਼ਰੀਏ ।

ਅੱਪਾ : ਕਿਹੜਾ ਚੰਦਰਹਾਰ ?

ਕਾਵੇਰੀ : ਸਨਮਾਨ-ਜਸ਼ਨ ਦੇ ਦਿਨ ਜਿਹੜਾ ਤੁਸੀਂ ਮੈਨੂੰ ਦਿੱਤਾ ਸੀ । ਜਿਸ ਦਿਨ ਤੁਸੀਂ ਬਚਿਆਂ ਨੂੰ ਸਭ ਕੁਝ ਦੇ ਦਿੱਤਾ ਤੇ ਮੈਨੂੰ ਚੰਦਰਹਾਰ ਦਿੱਤਾ ।

ਅੱਪਾ : ਨਲੂ—ਮੇਰੀ ਲਾਡਲੀ ਧੀ—ਲੇਕਿਨ...

ਕਾਵੇਰੀ : ਉਹ ਅਜਿਹੀ ਨਹੀਂ ਹੈ । ਮੈਨੂੰ ਯਕੀਨ ਹੈ । ਪਿਛਲੇ ਖ਼ਤ ਵਿਚ ਉਸਨੇ ਤਰਲਾ ਕਰਦੇ ਹੋਏ ਲਿਖਿਆ ਸੀ, ਮੈਂ ਉਸ ਦਿਨ ਦਾ ਇੰਤਜ਼ਾਰ ਕਰ ਰਹੀ ਹਾਂ ਜਿਸ ਦਿਨ ਤੁਹਾਡੇ ਦੋਹਾਂ ਦੇ ਪੈਰ ਮੇਰੇ ਬੰਗਲੇ ਵਿਚ ਪੈਣਗੇ ।

ਅੱਪਾ : ਸਾਡੇ ਬੱਚੇ ਚੰਗੇ ਹਨ, ਸਰਕਾਰ । ਬੁਰਾ ਹੈ ਸਾਡਾ ਬੁੜ੍ਹਾਪਾ ।

ਕਾਵੇਰੀ : ਹੋਏਗਾ । ਪਿਛੇ ਜਾ ਕੇ ਅਸੀਂ ਜ਼ਵਾਨ ਨਹੀਂ ਹੋ ਸਕਦੇ, ਤੇ ਅੱਗੇ ਜਾ ਕੇ ਮਰ ਨਹੀਂ ਸਕਦੇ...ਕੋਟ ਇਥੇ ਹੀ ਰਹਿਣ ਦਿਓ । ਇਹ ਟੋਪੀ ਲਓ ਤੇ ਸ਼ਾਲ ਵੀ ਮੋਢੇ ਉਤੇ ਰਹਿਣ ਦਿਓ...

[ਕਾਵੇਰੀ ਟੋਪੀ ਤੇ ਸ਼ਾਲ ਦਿੰਦੀ ਹੈ । ਅੱਪਾ ਸੋਟੀ ਲੈ ਕੇ ਉਠਦੇ ਹਨ ।]

ਅੱਪਾ : ਨੰਨ੍ਹੀਂ ਨੂੰ...ਇਕ ਵਾਰ ਨੰਨ੍ਹੀ ਨੂੰ ਦੇਖਣ ਨੂੰ ਜੀ ਕਰਦਾ ਹੈ ।

ਕਾਵੇਰੀ : ਸਾਨੂੰ ਮੰਨ੍ਹਾ ਹੀ ਹੈ ਉਸਨੂੰ ਮਿਲਣ ਦੀ । ਆਸਾਰਾਮ ਨੇ ਬੰਦ ਕੀਤਾ ਹੋਇਆ ਹੈ ਉਸਨੂੰ । ਚਲੋ, ਕਿਸੇ ਦੇ ਆਉਣ ਤੋਂ ਪਹਿਲਾਂ ਸਾਨੂੰ ਚੱਲ ਪੈਣਾ ਚਾਹੀਦਾ ਹੈ ।

ਅੱਪਾ : ਚੰਗੀ ਗੱਲ ਹੈ । ਮੇਰੀ ਬਹੁਤ-ਬਹੁਤ ਅਸੀਸ ਤੈਨੂੰ ਬੇਟੀ । ਨੰਦਾ, ਬਹੂਰਾਣੀ ਤੁਹਾਨੂੰ ਵੀ, ਸਭ ਲੋਕ ਸੁਖੀ ਰਹੋ...ਸੁਖੀ ਰਹੋ...

[ਕਾਵੇਰੀ ਸਾਮਾਨ ਚੁੱਕੀ ਅੱਗੇ ਤੁਰ ਪੈਂਦੀ ਹੈ। ਅੱਪਾ ਸੋਟੀ ਦੇ ਸਹਾਰੇ ਹੌਲੀ-ਹੌਲੀ ਜਾਂਦੇ ਹਨ। ਬੂਹੇ ਕੋਲ ਪਹੁੰਚ ਕੇ ਮੁੜ ਕੇ ਪਿਛੇ ਦੇਖਦੇ ਹਨ ਤੇ ਬੜਬੜਾਉਂਦੇ ਹਨ 'ਨੰਨ੍ਹੀਂ ਜਾਂਦਾ ਹਾਂ ਸਮਝੀ...ਟਾ, ਟਾ ਨੰਨ੍ਹੀਂ।' ਦੋਵੇਂ ਚਲੇ ਜਾਂਦੇ ਹਨ।]।

[ਪਿਛੋਕੜ-ਸੰਗੀਤ...ਰੌਸ਼ਨੀ ਘੱਟ ਹੁੰਦੀ ਹੈ। ਅੰਦਰੋਂ ਸੁਹਾਸ ਦੀਆਂ ਚੀਖ਼ਾਂ ਸੁਣਦੀਆਂ ਹਨ: 'ਨਹੀਂ, ਨਹੀਂ, ਆਸਾਰਾਮ, ਖ਼ਬਰਦਾਰ ਮੈਨੂੰ ਰੋਕਿਆ ਤਾਂ...']

ਸੁਹਾਸ : (ਤੜਫਦੀ ਹੋਈ ਭੱਜਕੇ ਖ਼ਾਲੀ ਕਮਰੇ ਵਿਚ ਆਉਂਦੀ ਹੈ, ਚੀਖ਼ਦੀ ਹੈ...) ਮੈਂ ਦੱਦਾਂ ਨੂੰ ਮਿਲਣਾ ਹੈ। ਦੱਦਾ...ਦੱਦਾ ਕਿਥੇ ਗਏ ਤੁਸੀਂ? ਮੈਂ ਤੁਹਾਡੀ ਨੰਨ੍ਹੀਂ ਬੁਲਾ ਰਹੀ ਹਾਂ ਤੁਹਾਨੂੰ। ਦੱਦਾ...

[ਉਲਟੀ-ਸਿੱਧੀ ਭੱਜਣ ਲਗਦੀ ਹੈ। ਆਖਿਰ ਬਾਰੀ ਦੀਆਂ ਸੀਖਾਂ ਫੜ ਕੇ ਬੁਲਾਉਂਦੀ ਹੈ। ਲਫ਼ਜ਼ ਸਿਸਕੀਆਂ ਵਿਚ ਬਦਲ ਜਾਂਦੇ ਹਨ।]

ਪਰਦਾ

## ਦੂਜਾ ਅੰਕ

# ਪਹਿਲਾ ਦ੍ਰਿਸ਼

ਇਕ ਅਜਿਹਾ ਛੋਟਾ ਜਿਹਾ ਰੇਲਵੇ ਸਟੇਸ਼ਨ ਜਿਥੇ ਆਉਣਾ-ਜਾਣਾ ਬਹੁਤ ਘੱਟ ਹੈ। ਦੋਪਹਿਰ ਦਾ ਸਮਾਂ।
ਤੀਜੇ ਦਰਜੇ ਦਾ ਮੁਸਾਫਰ ਖਾਨਾ। ਟਿਕਟ ਘਰ ਸਾਹਮਣੇ ਪੱਥਰ ਦੀ ਕੰਧ, ਕੰਧ ਵਿਚ ਇਕ ਬਾਰੀ ਤੇ ਸੱਜੇ ਕੋਨੇ ਵਿਚ ਪਲੈਟਫ਼ਾਰਮ ਉਤੇ ਜਾਣ ਲਈ ਮਹਿਰਾਬ, ਬਾਰੀ ਦੇ ਕੋਲ ਵਾਲੇ ਪੱਥਰ ਦੇ ਬੈਂਚ ਉਤੇ ਕਾਵੇਰੀ ਬੈਠੀ ਹੈ। ਬਾਰੀ ਤੋਂ ਬਾਹਰ ਦੇਖਣ ਦੀ ਕੋਸ਼ਿਸ਼ ਕਰਦੀ ਹੋਈ। ਉਸਦੇ ਕੋਲ ਇਕ ਪੁਰਾਣੇ ਟੀਨ ਦਾ ਸੰਦੂਕ, ਬਿਸਤਰਾ ਤੇ ਪਾਣੀ ਦੀ ਗੜਵੀ ਪਈ ਹੈ।
ਅੱਪਾ ਸਾਹਿਬ ਮਹਿਰਾਬ ਵਿਚੋਂ ਨਿਕਲਦੇ ਹਨ। ਫੇਰ ਇਕ ਵਾਰ ਬਾਹਰ ਝਾਕ ਕੇ ਦੇਖਦੇ ਹਨ। ਅੰਦਰ ਆਕੇ...

ਅੱਪਾ : ਚਲੀ ਗਈ।

ਕਾਵੇਰੀ : ਕਿਥੋਂ ਦੀ ਗੱਡੀ ਸੀ ?

ਅੱਪਾ : ਦਿੱਲੀ ਜਾਣ ਵਾਲੀ, ਸੋਲਾਂ ਅਪ।

ਕਾਵੇਰੀ : ਸੋਲਾਂ ਕੀ ?

ਅੱਪਾ : ਸੋਲਾਂ ਅਪ। ਉਸ ਕੁਲੀ ਨੇ ਦਸਿਆ। ਤਾਂ ਸੋਲਾਂ ਅਪ ਹੀ ਹੋਣੀ ਚਾਹੀਦੀ ਹੈ। (ਘੜੀ ਦੇਖਦਾ ਹੈ) ਤਿੰਨ ਤੇਤੀ ਉੱਤੇ ਆਉਂਦੀ ਹੈ। ਹੁਣ ਚਾਰ ਵਜ ਚੁੱਕੇ ਹਨ। ਯਾਨੀ ਤਕਰੀਬਨ ਅੱਧਾ ਘੰਟਾ ਲੇਟ। ਜਿਸ ਗੱਡੀ ਉਤੇ ਅਸੀਂ ਆਏ ਉਹ ਵੀ ਪੰਦਰਾਂ ਮਿੰਟ ਲੇਟ ਸੀ। ਟਾਈਮ ਟੇਬਲ ਤਾਂ ਪੂਰੇ ਨਾਵਲ ਬਣ ਗਏ ਹਨ। ਲੇਕਿਨ (ਬੈਂਚ ਉਤੇ ਬੈਠਦੇ ਹਨ) ਕੋਈ ਆਇਆ ਤਾਂ ਨਹੀਂ ?

ਕਾਵੇਰੀ : ਨਾ ਕੋਈ ਆਇਆ ਨਾ ਗਿਆ। ਪਰ ਇਸ ਤਰ੍ਹਾਂ ਪਲੈਟਫ਼ਾਰਮ ਉਤੇ ਜਾ ਕੇ ਗੱਡੀਆਂ ਦੇਖਦੇ ਰਹਿਣ ਦੀ ਕੀ ਲੋੜ ਸੀ ? ਰਾਤੀਂ ਪੈਰ ਦੁਖਣ ਲੱਗੇ ਤਾਂ ਮੈਂ ਨਹੀਂ ਘੁੱਟਾਂਗੀ, ਦੱਸ ਦਿੰਦੀ ਹਾਂ।

ਅੱਪਾ : ਸਰਕਾਰ, ਸਟੇਸ਼ਨ ਉਤੇ ਇਸ ਤਰ੍ਹਾਂ ਰੁਕਣਾ ਪਏ ਤਾਂ ਗੱਡੀਆਂ ਦੇਖਣ ਵਿਚ

ਮਜ਼ਾ ਆਉਂਦਾ ਹੈ । ਹੁਣੇ ਜਾਣ ਵਾਲੀ ਉਹ ਸੋਲਾਂ ਜਾਂ ਸਤਾਰਾਂ ਅਪ ਕਿੰਨੀ ਅਜੀਬ ਛਾਂਟੀ ਹੋਈ ਗੱਡੀ ਸੀ । ਕਾਇਦੇ ਮੁਤਾਬਕ ਇਸ ਮੰਗਤੇ ਸਟੇਸ਼ਨ ਉਤੇ ਨਹੀਂ ਠਹਿਰਦੀ ਉਹ । ਪਰ ਮੰਗਤਿਆਂ ਦਾ ਵੀ ਆਪਣਾ ਕਾਇਦਾ ਹੁੰਦਾ ਹੈ । ਇਸ ਸਟੇਸ਼ਨ ਨੇ ਲਾਲ ਸਿਗਨਲ ਲਹੂ-ਲੁਹਾਣ ਹੱਥ ਦੀ ਤਰ੍ਹਾਂ ਅੱਗੇ ਵਧਾਇਆ ਤਾਂ ਉਹ ਰੁਕ ਗਈ । ਭਿਣਭਿਣਾਈ, ਚੀਖ਼ੀ—ਪਰ ਆਖ਼ਿਰ ਖੜ੍ਹੀ ਹੋ ਗਈ, ਖਟ ਕਰਕੇ ਬ੍ਰੇਕ ਲਾ ਕੇ—ਮੈਨੂੰ ਲਗਦਾ ਹੈ ਸਰਕਾਰ, ਕੋਈ ਆਏਗਾ ਹੀ ਨਹੀਂ । ਅਸੀਂ ਐਵੇਂ ਹੀ ਬੈਠੇ ਇੰਤਜ਼ਾਰ ਕਰ ਰਹੇ ਹਾਂ ।

ਕਾਵੇਰੀ : ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਅਸੀਂ ਦਾਦਰ ਸਟੇਸ਼ਨ ਤੋਂ ਤਾਰ ਤਾਂ ਕੀਤਾ ਸੀ ।

ਅੱਪਾ : ਪੂਰੀ ਗੱਡੀ ਪਹਿਲੇ ਦਰਜੇ ਦੇ ਏਅਰ-ਕੰਡੀਸ਼ਨਡ ਡੱਬਿਆਂ ਨਾਲ ਭਰੀ ਪਈ ਸੀ । ਖੂਹ ਵਿਚੋਂ ਨਿਕਲੀ ਹੋਈ ਨਾਗਣ ਦੀ ਤਰ੍ਹਾਂ ਚਮਕਦੀ । ਸਿਗਨਲ ਹੁੰਦੇ ਹੀ ਉਸਨੇ ਆਪਣੇ ਦਿਲ ਦਾ ਸਾਰਾ ਗ਼ੁਬਾਰ ਆਸਮਾਨ ਵਿਚ ਛੱਡ ਦਿਤਾ ਤੇ ਕੰਨ ਬੋਲੇ ਕਰਨ ਵਾਲੀ ਇਕ ਚੀਖ਼ ਮਾਰਕੇ ਘੜਘੜਾਉਂਦੀ ਹੋਈ ਮੁੜ ਭੱਜਣ ਲੱਗੀ । ਕੀ ਕਿਹਾ ਤੂੰ ?

ਕਾਵੇਰੀ : ਮੈਂ ਕਿਹਾ, ਅਸੀਂ ਤਾਰ ਤਾਂ ਕੀਤਾ ਸੀ...

ਅੱਪਾ : ਏ ਜੀ, ਤਾਰ ਆਦਮੀ ਦੇ ਘਰ ਤਕ ਜਾਂਦਾ ਹੈ, ਉਸਦੇ ਮਨ ਤਕ ਨਹੀਂ ਜਾਂਦਾ । ਘਰ ਦੇ ਦਰਵਾਜ਼ੇ ਖੁਲ੍ਹੇ ਹਨ, ਮਨ ਦੇ ਬੰਦ—ਭਾਵੇਂ ਸੌ ਤਾਰ ਕਰੋ ਉਨ੍ਹਾਂ ਦਾ ਫ਼ਾਇਦਾ ?

ਕਾਵੇਰੀ : ਇਵੇਂ ਨਹੀਂ ਹੋ ਸਕਦਾ । ਜ਼ਰੂਰ ਕੁਝ ਗੜਬੜ ਹੋਈ ਹੋਏਗੀ—ਤੁਸੀਂ ਪਾਣੀ ਪੀਓਗੇ ਨਾ ? ਬੇਕਾਰ ਧੁੱਪ ਵਿਚ ਖੜ੍ਹੇ ਤੜਫਦੇ ਰਹੇ । (ਉਠਦੀ ਹੈ ਤੇ ਗੜਵੀ ਦਾ ਪਾਣੀ ਦਿੰਦੀ ਹੈ) ਰਾਤ ਨੂੰ ਸਿਰ ਦੁਖਣ ਲੱਗੇ ਤਾਂ...

ਅੱਪਾ : (ਹਸਦੇ ਹੋਏ) ਘੁੱਟੇਂਗੀ ਨਹੀਂ ਇਹ ਨਹੀਂ ਕਰੇਂਗੀ, ਉਹ ਨਹੀਂ ਕਰੇਂਗੀ ਤੇ ਕੀਤੇ ਬਿਨਾ ਰਹੇਗੀ ਵੀ ਨਹੀਂ । ਦੁਨੀਆਂ ਦੇ ਮੁੱਢ ਤੋਂ ਹੀ ਔਰਤਾਂ ਦਾ ਇਹੀ ਤਕੀਆ-ਕਲਾਮ ਰਿਹਾ ਹੈ । (ਪਾਣੀ ਪੀਂਦਾ ਹੈ) ਗੜਬੜ ਕੁਝ ਨਹੀਂ ਸਰਕਾਰ...

ਕਾਵੇਰੀ : ਪਰ ਨਲੂ ਨੇ ਕਿੰਨਾ ਮਿੰਨਤ ਨਾਲ ਲਿਖਿਆ ਹੈ ਪਿਛਲੇ ਖ਼ਤ ਵਿਚ... ਆਪਣੇ ਘਰ ਆਉਣ ਲਈ । ਉਹ ਕੀ ਝੂਠ ਸੀ ?

ਅੱਪਾ : ਆਪਣੀ ਬੱਚੀ ਝੂਠ ਨਹੀਂ ਲਿਖੇਗੀ, ਸਰਕਾਰ । ਪਰ ਦੁਨੀਆਂ ਵਿਚ ਝੂਠ ਤੇ ਸੱਚ ਨਹੀਂ ਹੋਇਆ ਕਰਦਾ, ਸੱਚੀ ਹੁੰਦੀ ਹੈ ਸਿਰਫ਼ ਸਹੂਲਤ ਤੇ ਗ਼ੈਰ-ਸਹੂਲਤ । ਬੱਸ, ਇੰਨਾ ਹੀ । ਸਭ ਤੋਂ ਚੰਗੇ ਪਰਾਹੁਣੇ ਤਾਂ ਉਹ ਹੁੰਦੇ ਹਨ ਜਿਹੜੇ ਕਦੇ ਆਉਂਦੇ ਨਹੀਂ । ਅਸੀਂ ਆਉਣ ਲਈ ਤੁਰੇ ਤਾਂ ਮਜ਼ਾ ਜਾਂਦਾ ਰਿਹਾ ।

ਕਾਵੇਰੀ : (ਗੜਵੀ ਰੱਖਦੀ ਹੈ) ਤੁਸੀਂ ਇਥੇ ਬਠੋ । ਮੈਂ ਬਾਹਰ ਜਾ ਕੇ ਇਕ ਵਾਰ ਫੇਰ ਦੇਖ ਆਉਂਦੀ ਹਾਂ । ਸ਼ਾਇਦ ਬੱਚੀ ਨੂੰ ਸਮਾਂ ਨਾ ਮਿਲਿਆ ਹੋਵੇ । ਪਰ ਘਰ ਵਿਚ ਇੰਨੇ ਸਾਰੇ ਨੌਕਰ-ਚਾਕਰ ਹਨ । ਕੋਈ ਨਾ ਕੋਈ ਜ਼ਰੂਰ ਆਏਗਾ, ਤੇ ਸੁਣੋ ਪਲੇਟਫ਼ਾਰਮ ਉਤੇ ਧੁੱਪ ਵਿਚ ਨਾ ਜਾਓ । ਸਾਮਾਨ ਦੇ ਕੋਲ ਬੈਠੇ ਰਹੋ ।

ਅੱਪਾ : ਹੁਕਮ ਦੀ ਤਾਮੀਲ ਹੋਏਗੀ, ਸਰਕਾਰ । ਸਰਕਾਰ ਸਿਰ ਉਤੇ ਪੱਲਾ ਲੈ ਲਓ । ਧੁੱਪ ਨਾਲ ਸਿਰ ਦੁਖਣ ਲਗਾ ਤਾਂ...

ਕਾਵੇਰੀ : ਰਹਿਣ ਵੀ ਦਿਓ ।

[ਸਿਰ ਉਤੇ ਪੱਲਾ ਲੈ ਕੇ ਬਾਹਰ ਜਾਣ ਲਗਦੀ ਹੈ ।]

ਅੱਪਾ : ਤੇ ਸਰਕਾਰ...

ਕਾਵੇਰੀ : ਹੁਣ ਕੀ ਹੈ ?

ਅੱਪਾ : ਤੁਹਾਡੇ ਪਰਸੋਂ ਦੇ ਫ਼ਰਮਾਨ ਨੂੰ ਭੁੱਲ ਕੇ ਜ਼ਰਾ ਇਕ ਸਿਗਰਟ ਪੀ ਲੈਂਦਾ ਹਾਂ । ਹੈ ਇਜਾਜ਼ਤ ?

ਕਾਵੇਰੀ : ਪੀ ਲਓ, ਪਰ ਸਿਰਫ਼ ਇਕ ।

ਅੱਪਾ : ਹਾਂ...ਹਾਂ...ਇਕ ਵਾਰ ਇਕ ਹੀ ।

[ਕਾਵੇਰੀ ਜਾਂਦੀ ਹੈ । ਅੱਪਾ ਜੇਬ ਵਿਚੋਂ ਪੈਕਟ ਕੱਢਦੇ ਹਨ ਤੇ ਸਿਗਰਟ ਲਾਉਂਦੇ ਹਨ । ਸਿਗਰਟ ਦੇ ਧੂੰਏ ਨਾਲ ਰੌਸ਼ਨੀ ਹਲਕੀ ਹੋਣ ਲਗਦੀ ਹੈ ਤੇ ਅੱਪਾ ਤੇ ਪਿਛਲੀ ਬਾਰੀ ਨੂੰ ਛੱਡ ਕੇ ਬਾਕੀ ਸਭ ਥਾਂ ਹਨ੍ਹੇਰਾ ਹੋ ਜਾਂਦਾ ਹੈ । ਬਾਰੀ ਵਿਚ ਸੁਹਾਸ ਦਾ ਚਿਹਰਾ ਪ੍ਰਗਟ ਹੁੰਦਾ ਹੈ । ਉਹ ਹਸਦੀ ਹੋਈ ਹੱਥ ਅੱਗੇ ਵਧਾਉਂਦੀ ਹੈ ਤੇ ਅੱਪਾ ਦੇ ਮੋਢੇ ਨੂੰ ਛੋਂਹਦੀ ਹੈ । ਅੱਪਾ ਇਕ ਦਮ ਤ੍ਰੱਭਕ ਕੇ ਪਿਛੇ ਮੁੜਦੇ ਹਨ ਤੇ ਹੱਥ ਮਟਕਾ ਕੇ ਚੀਖ਼ਦੇ ਹਨ ।]

ਅੱਪਾ : ਬਦਮਾਸ਼ । ਸ਼ੈਤਾਨ । ਘਪਲੇਬਾਜ਼ ਭਵਾਨੀ । ਫੇਰ ਮੇਰੇ ਨਾਲ ਮਜ਼ਾਕ ਕਰ ਰਹੀ ਹੈ ? ਇਕ ਵਾਰ ਉੱਲੂ ਬਣਾ ਕੇ ਤੱਸਲੀ ਨਹੀਂ ਹੋਈ ?—ਬੇਟੀ, ਤੈਨੂੰ ਸ਼ਰਮ ਨਹੀਂ ਆਉਂਦੀ ਦਾਦਾ ਦੀ ਜਾਨ ਨਾਲ ਖੇਡਦੇ ਹੋਏ ? ਕਿਉਂ ਆਕੇ ਖੜ੍ਹੀ ਹੋਈ ਸੀ ਉਸ ਸਤਾਰਾਂ ਅਪ ਦੀ ਬਾਰੀ ਵਿਚ ? ਇਕ ਤਾਂ ਆ ਕੇ ਖੜ੍ਹੀ ਸੀ ਤੇ ਉਪਰੋਂ ਹੱਥ ਹਿਲਾ-ਹਿਲਾਕੇ ਮੈਨੂੰ ਸੱਦਣ ਲੱਗੀ । ਤੇ ਇਕ ਮੈਂ ਹਾਂ ਕਿ ਖੋਤੇ ਵਾਂਗ ਭੱਜਣ ਲੱਗਾ, ਤੇਰਾ ਦੱਦਾ ਸਤਾਰਾਂ ਅਪ ਦੇ ਪਹੀਇਆਂ ਥੱਲੇ ਆ ਕੇ ਕੁਚਲਿਆ ਜਾਂਦਾ ਤਾਂ ਚੰਗਾ ਹੁੰਦਾ, ਕਿਉਂ ? ਚੰਗਾ ਠਹਿਰ, ਭਵਾਨੀ, ਇੰਨਾ ਨਾ ਰੁੱਸ, ਹੁਣ ਆ ਹੀ ਗਈ ਹੈਂ ਤਾਂ ਇਹ ਚਾਕਲੇਟ ਦੀਆਂ

ਗੋਲੀਆਂ ਲੈਂਦੀ ਜਾ। ਤੈਨੂੰ ਚੰਗੀਆਂ ਲਗਦੀਆਂ ਹਨ, ਮੈਂ ਭੁੱਲਿਆ ਨਹੀਂ ਹਾਂ। (ਕੋਟ ਦੀਆਂ ਜੇਬਾਂ ਟੋਹਣ ਲਗਦਾ ਹੈ) ਇਕ ਪੂਰਾ ਪੈਕਟ ਹੈ— ਕਿਥੇ ਗਿਆ ?

[ਜੇਬਾਂ ਟੋਹ ਹੀ ਰਿਹਾ ਹੈ ਕਿ ਪਹਿਲਾਂ ਵਰਗੀ ਰੌਸ਼ਨੀ ਹੋ ਜਾਂਦੀ ਹੈ। ਬਾਰੀ ਵਿਚੋਂ ਨਜ਼ਰ ਆਉਣ ਵਾਲਾ ਨੰਨ੍ਹੀਂ ਦਾ ਚਿਹਰਾ ਗ਼ਾਇਬ ਹੋ ਜਾਂਦਾ ਹੈ ਤੇ ਉਸਦੇ ਥਾਂ ਇਕ ਟਿਕਟ ਕਲੈਕਟਰ ਦਾ ਚਿਹਰਾ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਉਹ ਹੱਥ ਵਧਾਉਂਦਾ ਹੈ।]

ਅੱਪਾ : ਮੈਨੂੰ ਲਗਦਾ ਹੈ ਕਿ ਪੈਕਟ ਗੁੰਮ ਹੋ ਗਿਆ ਹੈ।

ਟਿ. ਕ. : ਮੈਂ ਟਿਕਟ ਮੰਗ ਰਿਹਾ ਹਾਂ ਦੱਦਾ, ਪੈਕਟ ਨਹੀਂ।

ਅੱਪਾ : ਟਿਕਟ ?—ਹਾਂ—ਹਾਂ, ਤੁਸੀਂ ਟਿਕਟ ਕਲੈਕਟਰ ਹੋ ਨਾ ? ਯਾਨੀ ਚਾਕਲੇਟ ਨਾਲ ਤੁਹਾਡਾ ਕੰਮ ਨਹੀਂ ਚਲ ਸਕਦਾ ?

ਟਿ. ਕ. : ਟਿਕਟ ਤੋਂ ਛੁੱਟ ਹੋਰ ਕਿਸੇ ਵੀ ਚੀਜ਼ ਨਾਲ ਸਾਡਾ ਕੰਮ ਨਹੀਂ ਚਲ ਸਕਦਾ। ਤੇ ਚਾਕਲੇਟ ਨਾਲ ਤਾਂ ਬਿਲਕੁਲ ਨਹੀਂ।

ਅੱਪਾ : (ਜੇਬਾਂ ਟੋਹ ਕੇ) ਹਾਂ—ਹਾਂ—ਪਰ ਸ਼ਾਇਦ ਕਿਤੇ ਗੁੰਮ ਗਿਆ ਹੈ।—ਨਹੀਂ— ਮਿਲ ਗਿਆ—ਇਹ ਹੈ ਇਕ ਤੇ ਇਹ ਦੂਜਾ (ਟਿਕਟ ਦਿੰਦਾ ਹੈ)।

ਟਿ. ਕ. : (ਟਿਕਟ ਦੇਖਦੇ ਹੋਏ) ਤਾਂ ਤੁਸੀਂ ਆਏ ਹੋ। ਮੈਂ ਸਮਝਿਆ ਤੁਸੀਂ ਜਾ ਰਹੇ ਹੋ।

ਅੱਪਾ : ਜਾਣਾ ਵੀ ਹੈ। ਪਰ ਅਜੇ ਉਸਦਾ ਟਿਕਟ ਨਹੀਂ ਕਟਾਇਆ। ਇੰਨੀ ਭੀੜ ਹੈ ਬਾਰੀ ਉਤੇ।

ਇਕ ਕੁਲੀ : (ਬਾਰੀ ਦੇ ਕੋਲ ਆ ਕੇ) ਇਹੈ ਵਹ ਬੁੜ੍ਹਵਾ ਹੈ ਸਾਹਿਬ। ਹਮਸੇ ਪੂਛਤ ਰਹਾ ਕਿ ਕੌਨ ਗਾੜੀ ਜਾਤ ਅਹੈ। ਹਮ ਕਹਾ ਸਤਰਾ ਅਪ ਅਹੈ। ਈ ਗਾੜੀ ਦਿਲੀ ਕਾ ਜਾਏ। ਬੁੜ੍ਹਵਾ ਗਾੜੀ ਕਾ ਦੇਖਤ ਰਹਾ ਔਰ ਜਬ ਗਾੜੀ ਚਲੈ ਲਾਗ ਤੋਂ ਏਕ ਲੌਂਡੀਆਂ ਕਾ ਦੇਖ ਕੇ ਇਹੌ ਦੌਰੇ ਲਾਗੀਨ ਗਾੜੀ ਕੇ ਸਾਥੈ-ਸਾਥੈ। ਹਤੌ ਬੜਾ ਅੱਛਾ ਭਇਆ ਕਿ ਹਮ ਦੌੜ ਕੇ ਬੁੜ੍ਹਊ ਕਾ ਪਕੜ ਲੇਹਨ ਤਬਏ ਗਾੜੀ ਤਰੈ ਆਏ ਜਾਤੇ। ਤਨਿਕ ਇਨਕਾ ਡਾਂਟਾ ਤਬ।

ਟਿ. ਕ. : ਕਿਉਂ ਬਾਬਾ, ਕੋਈ ਬਾਲ-ਬੱਚੇ ਨਹੀਂ ਹਨ ?

ਅਪਾ : ਹੈਨ, ਸਾਰੇ ਹਨ।

ਟਿ. ਕ. : ਤਾਂ ਫੇਰ ਇਸ ਤਰ੍ਹਾਂ ਜਾਨ ਦੇਣ ਉਤੇ ਕਿਉਂ ਤੁਲਿਆ ਹੋਇਆ ਹੈਂ ? ਗੱਡੀ ਦੇ ਨਾਲ ਕਿਉਂ ਭੱਜਿਆ ?

ਅਪਾ : ਹਾਂ-ਹਾਂ, ਕੁਝ ਗ਼ਲਤਫ਼ਹਿਮੀ ਹੋ ਗਈ ਸੀ ਮੈਨੂੰ। ਸਾਡੀ ਨੰਨ੍ਹੀਂ ਹੈ ਨਾ ? ਜੀ ਉਹੀ ਨੰਦਾ ਦੀ ਛੋਕਰੀ—ਖ਼ੈਰ ਛੱਡੋ, ਤੁਹਾਨੂੰ ਕੀ ਪਤਾ। ਹਾਂ, ਇੰਸਪੈਕਟਰ

ਸਾਹਿਬ, ਉਹ ਕੀ ਨਾਂ ਹੈ ਉਸਦਾ—ਉਹ ਬੰਨ੍ਹ ਵਾਲਾ ਸ਼ਹਿਰ ਕਿੰਨੀ ਦੂਰ ਹੈ ਇਥੋਂ ?

ਟਿ. ਕ. : ਰਾਹੀ ਨਗਰ ?

ਅੱਪਾ : ਹਾਂ, ਉਹੀ। ਮੇਰੀ ਧੀ ਹੈ ਉਥੇ ਮਤਲਬ ਜਵਾਈ। ਭਲਾ ਜਿਹਾ ਨਾਂ ਹੈ ਉਨ੍ਹਾਂ ਦਾ। ਹਮੇਸ਼ਾ ਭੁੱਲ ਜਾਂਦਾ ਹਾਂ—ਕੁਝ ਕੁਝ ਸਰਕਸ ਵਾਲਿਆਂ ਵਰਗਾ ਨਾਂ ਹੈ। ਦੇਵਲ ਛੱਤਰੇ...

ਟਿ. ਕ. : ਕਾਰਲੇਕਰ ? ਸੁਧਾਕਰ ਕਾਰਲੇਕਰ ?

ਅੱਪਾ : ਉਹੀ ਸਾਡਾ ਜਵਾਈ ਹੈ।

ਟਿ. ਕ. : ਉਹ ਤਾਂ ਬਹੁਤ ਵੱਡੇ ਇੰਜੀਨੀਅਰ ਹਨ। ਮਾਫ਼ ਕਰਨਾ ਮੈਨੂੰ ਦੱਦਾ। ਪਰ ਉਨ੍ਹਾਂ ਨੇ ਗੱਡੀ ਕਿਉਂ ਨਹੀਂ ਭੇਜੀ ? ਰਾਹੀ ਨਗਰ ਇਥੋਂ ਬਾਰਾਂ-ਤੇਰਾਂ ਮੀਲ ਹੋਏਗਾ। ਬੱਸ ਵੀ ਕੁਝ ਦੇਰ ਪਹਿਲਾਂ ਚਲੀ ਗਈ। ਤੁਸੀਂ ਉਸੇ ਵਿਚ ਕਿਉਂ ਨਹੀਂ ਚਲੇ ਗਏ।

ਅੱਪਾ : ਅਸੀਂ ਇੰਤਜ਼ਾਰ ਕਰਦੇ ਰਹੇ।

ਟਿ. ਕ. : ਚੰਗਾ, ਤੁਸੀਂ ਇਥੇ ਹੀ ਬੈਠੋ, ਦੱਦਾ। ਮੈਂ ਰਾਹੀ ਦਫ਼ਤਰ ਵਿਚ ਟੈਲੀਫ਼ੋਨ ਕਰ ਦਿੰਦਾ ਹਾਂ। ਕੁਝ ਨਾ ਕੁਝ ਗੜਬੜ ਜ਼ਰੂਰ ਹੋ ਗਈ ਹੈ।

[ਕਾਵੇਰੀ ਤੇ ਵਿਠੋਬਾ ਅੰਦਰ ਆਉਂਦੇ ਹਨ।]

ਵਿਠੋਬਾ : ਗੜਬੜ ਵੀ ਕਿਹੀ ? ਬਹੁਤ ਵੱਡੀ ਗੜਬੜ। ਭਾਵ ਬੰਧਨ ਨਾਟਕ ਵਿਚ ਬਿਆਨੇ ਪੇਸ਼ਵਾਈ ਦੇ ਆਖਰੀ ਸਮੇਂ ਜਿੰਨੀ ਗੜਬੜ ਤ੍ਰਿਅੰਬਕ ਜੀ ਡੇਂਗਲੇ ਨੇ ਕੀਤੀ ਉਸ ਤੋਂ ਵੀ ਵੱਧ ਅੱਜ ਇਕ ਟਾਂਗੇ ਵਾਲੇ ਤੇ ਉਸਦੇ ਘੋੜੇ ਨੇ ਕੀਤੀ, ਅੱਪਾ ਸਾਹਿਬ, ਨਮਸਕਾਰ ਕਰਦਾ ਹਾਂ। (ਪੈਰਾਂ ਨੂੰ ਹੱਥ ਲਾਉਂਦਾ ਹੈ) ਮੈਂ ਹਾਂ ਵਿਠੋਬਾ।

ਅੱਪਾ : ਲੰਬੀ ਉਮਰ ਹੋਵੇ। ਸਾਡੇ ਤੋਂ ਇੰਤਜ਼ਾਰ ਕਰਵਾ ਕੇ ਤੂੰ ਆਪਣਾ ਨਾਂ ਸਾਰਥਕ ਕੀਤਾ ਹੈ, ਵਿਠੋਬਾ।

ਟਿ. ਕ. : ਵਿਠੋਬਾ, ਤੁਸੀਂ ਕਾਰਲੇਕਰ ਸਾਹਿਬ ਦਿਓਂ ਆਏ ਹੋ ਨਾ ?

ਵਿਠੋਬਾ : ਹਾਂ ਜੀ, ਸਾਹਿਬ।

ਟਿ. ਕ. : ਠੀਕ ਹੈ। ਸੰਭਾਲ ਕੇ ਲੈ ਜਾਓ ਇਨ੍ਹਾਂ ਨੂੰ। ਚੰਗਾ, ਦੱਦਾ, ਨਮਸਕਾਰ।

ਅੱਪਾ : ਨਮਸਕਾਰ (ਟਿਕਟ ਕਲੈਕਟਰ ਜਾਂਦਾ ਹੈ) ਸਰਕਾਰ, ਇਹ ਭਗਤਾਂ ਦਾ ਪਿਆਰਾ ਪੰਢਰੀ ਨਾਥ ਆਖ਼ਿਰ ਮਿਲਿਆ ਕਿਥੇ ?

ਕਾਵੇਰੀ : ਹੋਟਲ ਕੋਲ ਖੜ੍ਹਾ ਚਾਹ ਪੀ ਰਿਹਾ ਸੀ।

ਵਿਠੋਬਾ : ਸਾਹਿਬ, ਅੱਜ ਮਾਲਕਣ ਨੂੰ ਸਾਹਿਬ ਦੇ ਨਾਲ ਦਫ਼ਤਰ ਜਾਣਾ ਪਿਆ, ਕੋਈ ਬਦੇਸੀ ਸਾਹਿਬ ਬੰਨ੍ਹ ਦਾ ਕੰਮ ਦੇਖਣ ਆਏ ਹਨ। ਇਸ ਲਈ ਮਾਲਕਣ ਨੇ ਜੀਪ ਲੈ ਕੇ ਮੈਨੂੰ ਸਟੇਸ਼ਨ ਆਉਣ ਲਈ ਕਿਹਾ। ਪਰ ਐਨ ਮੌਕੇ ਉਤੇ ਜੀਪ

ਖ਼ਰਾਬ ਹੋ ਗਈ ਤਾਂ ਮੈਂ ਇਕ ਟਾਂਗਾ ਕਰ ਲਿਆ। ਚੱਲਣ ਵਿਚ ਉਸਨੇ ਪੰਦਰਾਂ ਮਿੰਟ ਦੇਰ ਕਰ ਦਿਤੀ। ਇਕ ਮੀਲ ਚੱਲਣ ਤੋਂ ਮਗਰੋਂ ਇਕ ਪਹੀਆ ਨਿਕਲਣ ਲੱਗਾ। ਉਸਨੂੰ ਠੀਕ ਕਰਕੇ ਅੱਗੇ ਵਧੇ ਤਾਂ ਘੋੜੇ ਨੇ ਸੱਤਿਆਗ੍ਰਹਿ ਕਰ ਦਿਤਾ। ਅੱਧਾ ਘੰਟਾ ਬੀਤ ਗਿਆ। ਮਨ ਬੇਚੈਨ ਹੋ ਗਿਆ। ਲੱਗਾ ਜਿਵੇਂ ਕੀੜੀ ਪਹਾੜ ਨਿਗਲ ਗਈ ਹੋਵੇ ਪਰ ਸੋਚਿਆ—ਨਹੀਂ ਅਜਿਹਾ ਕੋਈ ਸਿੰਘ ਗੜ੍ਹ ਨਹੀਂ ਹੈ ਜਿਸ ਉਤੇ ਗੋਹ ਸੁੱਟਣ ਲਈ ਕੋਈ ਦ੍ਰੋਣਗਿਰੀ ਦਾ ਉੱਚਾ ਹਿੱਸਾ ਨਾ ਹੋਵੇ। ਇਹ ਦ੍ਰੋਣਗਿਰੀ ਇਕ ਬੈਲ ਗੱਡੀ ਦੇ ਰੂਪ ਵਿਚ ਸਾਹਮਣੇ ਆਇਆ। ਗੱਡੀ ਵਿਚ ਬੈਠਾ ਤੇ ਇਥੇ ਤਕ ਚਲਾ ਆਇਆ। ਗੱਡੀ ਵਾਲੇ ਨੂੰ ਚਾਹ ਪਿਲਾ ਰਿਹਾ ਸੀ, ਸਾਹਿਬ।

ਅੱਪਾ : ਸ਼ਾਬਾਸ਼। ਮਹਾਸਾਗਰ ਦੇ ਅਸਮਾਨੀ ਸੁਲਤਾਨੀ ਨਾਲ ਘੋਲ ਕਰਨ ਵਾਲਾ ਕੋਲੰਬਸ ਵੀ ਤੇਰੇ ਸਾਹਮਣੇ ਸ਼ਰਮਿੰਦਾ ਹੋਏਗਾ। ਪਰ ਸ਼ੇਰ ਬਹਾਦਰ ਮੈਨੂੰ ਇਹ ਦੱਸ ਕਿ ਤੂੰ ਕਿਹੜੀ ਨਾਟਕ-ਕੰਪਣੀ ਵਿਚ ਸੀ ?

ਵਿਠੋਬਾ : (ਨਮਸਕਾਰ ਕਰਦੇ ਹੋਏ) ਨਟ ਹੀ ਨਟ ਨੂੰ ਪਛਾਣਦਾ ਹੈ। ਸਭ ਤੋਂ ਪਹਿਲਾਂ ਮੈਂ ਮਹਾਰਾਸ਼ਟਰ ਕੰਪਣੀ ਵਿਚ ਸੀ, ਸਾਹਿਬ।

ਅੱਪਾ : ਕਿਸ ਵਿਭਾਗ ਵਿਚ ?

ਵਿਠੋਬਾ : ਸੀ ਤਾਂ ਰਸੋਈ ਵਿਭਾਗ ਵਿਚ ਪਰ ਕਦੇ-ਕਦੇ ਨਾਟਕਾਂ ਵਿਚ ਵੀ ਕੰਮ ਕਰਦਾ ਸੀ। ਉਸਤੋਂ ਮਗਰੋਂ ਬਲਵੰਤ ਕੰਪਣੀ ਵਿਚ ਸੀ। ਤੇ ਆਖ਼ਿਰ ਵਿਚ ਜਦ ਸਭ ਕੰਪਣੀਆਂ ਬੰਦ ਹੋ ਗਈਆਂ ਤਾਂ ਮੈਂ ਸ੍ਰੀ ਕਪਾਲੇਸ਼ਵਰ ਕੰਪਣੀ ਵਿਚ ਹੀਰੋ ਦਾ ਕੰਮ ਕਰ ਰਿਹਾ ਸੀ। ਫ਼ਿਲ ਹਾਲ ਰਾਹੀ ਨਗਰ ਦੇ ਸਾਹਿਬ ਲੋਕ ਹੈਮਲੇਟ ਨਾਟਕ ਖੇਡਣ ਵਾਲੇ ਹਨ—ਮੁਕਾਬਲੇ ਲਈ। ਉਸ ਵਿਚ ਮੈਂ ਭੂਤ ਦਾ, ਮਤਲਬ ਹੈਮਲੇਟ ਦੇ ਮਰ ਚੁੱਕੇ ਪਿਤਾ ਦਾ ਕੰਮ ਕਰ ਰਿਹਾ ਹਾਂ।

ਅੱਪਾ : ਵਾਹ, ਕਾਸਟਿੰਗ ਤਾਂ ਬਹੁਤ ਚੰਗੀ ਹੋਈ ਹੈ, ਪਰ ਹੇ ਭੂਤ ਮਹਾਰਾਜ, ਹੁਣ ਅਸੀਂ ਘਰ ਕਿਵੇਂ ਪਹੁੰਚਣਾ ਹੈ ? ਇਥੇ ਦਾ ਤਾਂ ਸਾਰਾ ਸੰਚਾਰ-ਪ੍ਰਬੰਧ ਹੀ ਵਿਗੜਿਆ ਹੋਇਆ ਲਗ ਰਿਹਾ ਹੈ। (ਬਾਹਰ ਗੱਡੀ ਦਾ ਹੌਰਨ ਵੱਜਦਾ ਹੈ) ਨਹੀਂ ਕਹਿਣ ਲਈ ਇਕ ਗੱਡੀ ਅਜੇ ਬਾਕੀ ਹੈ। (ਹੌਰਨ ਦੀ ਆਵਾਜ਼)।

ਵਿਠੋਬਾ : ਇਹ—ਇਹ—ਆਪਣੀ ਹੀ ਗੱਡੀ ਦੀ ਆਵਾਜ਼ ਹੈ। ਸਾਹਿਬ—ਮਾਲਕਣ ਕੋਈ ਨਾ ਕੋਈ ਆਇਆ ਲਗਦਾ ਹੈ। ਮੈਂ ਦੇਖਦਾ ਹਾਂ।

[ਬਾਹਰ ਜਾਣ ਲਗਦਾ ਹੈ। ਉਦੋਂ ਹੀ ਨਲੂ ਤੇ ਸੁਧਾਕਰ ਜਲਦੀ ਨਾਲ ਅੰਦਰ ਆਉਂਦੇ ਹਨ। ਅੱਪਾ ਤੇ ਕਾਵੇਰੀ ਉਠ ਕੇ ਅੱਗੇ ਵਧਦੇ ਹਨ। ਨਲੂ ਲਗਭਗ ਭੱਜਦੀ ਹੋਈ ਆ ਕੇ ਮਾਂ ਨੂੰ ਚਿੰਮੜ ਜਾਂਦੀ ਹੈ।]

ਨਲੂ : ਮਾਂ ! (ਫੇਰ ਅੱਪਾ ਵੱਲ ਮੁੜ ਕੇ) ਅੱਪਾ, ਐਕਸਕਿਊਜ਼ ਮੀ—
[ਝੁਕ ਕੇ ਨਮਸਕਾਰ ਕਰਦੀ ਹੈ ।]

ਅੱਪਾ : ਠੀਕ ਹੈ—ਨ੍ਹੀਂ ਚਿੜੀ ਦਾ ਬੱਚਾ ਆਲ੍ਹਣੇ ਵਿਚ ਵੜਕੇ ਪਹਿਲਾਂ ਚਿੜੀ ਅੰਮਾ ਨੂੰ ਹੀ ਮਿਲਦੀ ਹੈ । ਤੇ ਫੇਰ ਉਸ ਤੋਂ ਮਗਰੋਂ ਚਿੜੀ ਬੱਬਾ ਨੂੰ—ਸੁਖੀ ਰਹਿ ਬੇਟੀ—ਨਲੂ ਇੰਨੀ ਮਾੜੀ ਕਿਉਂ ਹੋ ਗਈ ਹੈਂ ?

ਨਲੂ : ਨਹੀਂ ਤਾਂ (ਪੱਲੇ ਨਾਲ ਅੱਖਾਂ ਪੂੰਝਦੀ ਹੈ) ।

ਅੱਪਾ : ਤੂੰ ਬੀਮਾਰ ਤਾਂ ਨਹੀਂ ਸੀ, ਬੱਚੀ ?

ਨਲੂ : ਨਹੀਂ, ਅੱਪਾ, ਉਹ ਸਾਡੀ ਖੁਫ਼ੀਆ ਗੱਲ ਹੈ, ਸੁਣਿਆ ਤੁਸੀਂ ਦੱਸੋਗੇ ਨਹੀਂ, ਸਮਝੇ । ਅੱਪਾ ਮੈਨੂੰ ਮੂਰਖ਼ ਸਮਝਣਗੇ ।

ਅੱਪਾ : ਨਲੂ, ਕੰਪਣੀ ਦੇ ਘਰ ਦੀ ਇਕ ਮੰਜੀ ਉਤੇ ਅੱਖਾਂ ਖੋਲ੍ਹ ਕੇ ਜਦ ਤੂੰ ਪਹਿਲੀ ਵਾਰ ਮੈਨੂੰ ਦੇਖਿਆ ਸੀ ਉਦੋਂ ਹੀ ਮੈਂ ਸਮਝ ਗਿਆ ਸੀ, ਹੁਣ ਤਾਂ ਪੁਰਾਣੀ ਗੱਲ ਹੋ ਗਈ ਹੈ ਉਹ—ਜਵਾਈ ਜੀ, ਤੁਸੀਂ ਹੀ ਜਵਾਈ ਜੀ ਹੋ ਨਾ ? ਪੰਜ-ਛੇ ਸਾਲਾਂ ਤੋਂ ਨਹੀਂ ਦੇਖਿਆ ।

ਸੁਧਾਕਰ : ਜੀ, ਅੱਪਾ ਸਾਹਿਬ । (ਨਮਸਕਾਰ ਕਰਦਾ ਹੈ ।)

ਅੱਪਾ : ਹਾਂ ਬਈ, ਲੋਕਾਂ ਸਾਹਮਣੇ ਮੇਰਾ ਤਮਾਸ਼ਾ ਨਾ ਬਣਾਓ...ਪਰ ਹੋਇਆ ਕੀ ਹੈ ਮੇਰੀ ਬਕਰੀ ਨੂੰ ?

ਸੁਧਾਕਰ : ਤੁਹਾਡੀ ਬਕਰੀ ਅੱਜ ਕਲ੍ਹ ਡਾਇਟਿੰਗ ਕਰ ਰਹੀ ਹੈ, ਅੱਪਾ ਸਾਹਿਬ । ਪੱਤੇ ਖਾ ਕੇ ਜਿਊਂਦੀ ਹੈ ਕਹਾਂ ਤਾਂ ਗ਼ਲਤ ਨਹੀਂ ਹੋਏਗਾ ।

ਨਲੂ : ਅੱਪਾ, ਇਹ ਸਭ ਗੱਲਾਂ ਇਥੇ ਕਿਉਂ ? ਵਿਠੋਬਾ, ਸਾਰਾ ਸਾਮਾਨ ਗੱਡੀ ਵਿਚ ਲੈ ਜਾ ਕੇ ਰੱਖ । ਗੱਡੀ ਜ਼ਰਾ ਤੇਲ ਲੈਣ ਗਈ ਹੈ । ਮੁੜਨ ਉਤੇ ਸ਼ੰਕਰ ਨੂੰ ਜ਼ਰਾ ਹੌਰਨ ਦੇਣ ਲਈ ਕਹੀਂ, ਜਾ ।

ਅੱਪਾ : ਡੇਢ੍ਹ ਘਟਾ ਇਥੇ ਸਾਡੇ ਤੋਂ ਇੰਤਜ਼ਾਰ ਕਰਵਾਇਆ ਤੇ ਹੁਣ ਜਲਦੀ ਮਚਾ ਰਹੀਂ ਹੈ ।

ਸੁਧਾਕਰ : ਮਾਫ਼ ਕਰਨਾ, ਅੱਪਾ ਸਾਹਿਬ, ਲੇਕਿਨ...

ਨਲੂ : ਮਾਂ, ਅੱਪਾ, ਤੁਹਾਡਾ ਤਾਰ ਸਵੇਰੇ ਦਸ ਵਜੇ ਮਿਲਿਆ ਸਾਨੂੰ । ਉਸਤੋਂ ਮਗਰੋਂ ਨੰਦੂ ਦਾ ਤਾਰ ਕਿ ਤੁਹਾਡੇ ਪਹੁੰਚਣ ਦੀ ਖਬਰ ਕਰੀਏ । ਪਰ ਸਾਡੀ ਪਹਿਲਾਂ ਤੋਂ ਹੀ ਇਕ ਇੰਗੇਜਮੈਂਟ ਸੀ, ਰੂਸੀ ਮਾਹਿਰ ਆਏ ਹੋਏ ਹਨ—ਉਨ੍ਹਾਂ ਦੀ ਚਾਹ ਸੀ । ਫੇਰ ਵੀ ਅਸੀਂ ਜਲਦੀ ਭੱਜੇ—ਏ, ਲੈ ਜਾ ਨਾ ਸਾਮਾਨ !—(ਵਿਠੋਬਾ ਜਾਂਦਾ ਹੈ) ਘਰ ਪਹੁੰਚਦੇ ਹੀ ਜੀਪ ਤੇ ਟਾਂਗੇ ਦੀ ਗੜਬੜ ਦਾ ਪਤਾ ਲੱਗਾ । ਤੇ ਇਹ ਵਿਠੋਬਾ ਇੰਨਾ ਬੁੱਧੂ ਹੈ ਕਿ ਰੈਸਟ ਹਾਊਸ ਵਿਚ ਸਾਨੂੰ ਫ਼ੋਨ ਕਰਨ ਦੀ ਵੀ ਇਸਨੂੰ ਨਹੀਂ ਸੁੱਝੀ ।

ਅੱਪਾ : ਨਟ ਹੈ । ਕਲਾਕਾਰ ਦਾ ਜੰਗਲੀ ਦਿਮਾਗ਼ ਸੂਅਰ ਦੀ ਤਰ੍ਹਾਂ ਇਕ ਸਮੇਂ ਇਕ

ਪਾਸੇ ਹੀ ਭਜਦਾ ਹੈ ।

ਨਲੂ : ਤਾਂ ਕੀ ਨਾਟਕ ਦਾ ਸਾਰਾ ਪੁਰਾਣ ਇਹ ਤੁਹਾਨੂੰ ਸੁਣਾ ਚੁੱਕਾ ਹੈ ?

ਅੱਪਾ : ਤੇਰੇ ਹੈਮਲੇਟ ਨਾਟਕ ਤਕ ਸਾਰਾ, ਤੂੰ ਕੰਮ ਕਰ ਰਹੀ ਹੈਂ ?

ਨਲੂ : ਮੈਂ ਨਹੀਂ ਕਰ ਰਹੀ, ਪਰ ਇਨ੍ਹਾਂ ਦੇ ਬੌਸ ਹੈਨ ਨਾ ? ਉਨ੍ਹਾਂ ਨੂੰ ਨਾਟਕ ਦਾ ਬਹੁਤ ਸ਼ੌਕ ਹੈ—ਉਨ੍ਹਾਂ ਦੀ ਸ੍ਰੀਮਤੀ ਜੀ ਨੂੰ ਵੀ । ਉਹ ਤਿਆਰੀ ਕਰਵਾ ਰਹੇ ਹਨ । ਬਹੁਤ ਜ਼ੋਰ ਲਾ ਰਹੇ ਹਨ । ਪਹਿਲੇ ਸ਼ੋ ਦੇ ਸਮੇਂ ਅੱਪਾ ਤੁਹਾਨੂੰ ਜ਼ਰੂਰ ਆਉਣਾ ਚਾਹੀਦਾ, ਸਮਝੇ ।

ਅੱਪਾ : ਆਣਾ ਚਾਹੀਦਾ ਹੈ ? ਕਿਥੋਂ ?

ਨਲੂ : ਬੰਬਈ ਤੋਂ ।

ਅੱਪਾ : ਬੰਬਈ ਵਿਚ ਕਿਥੋਂ ?

ਨਲੂ : ਵਾਹ, ਇਹ ਕੀ ਕਹਿ ਰਹੇ ਹੋ । ਨੰਦੂ ਨੂੰ ਵੀ ਮੈਂ ਉਸ ਲਈ ਸਦਾਂਗੀ ।

ਅੱਪਾ : ਮੈਂ ਹੁਣ ਨੰਦੂ ਕੋਲ ਨਹੀਂ ਜਾਵਾਂਗਾ ।

ਨਲੂ : ਪਰ ਤਾਰ ਵਿਚ ਲਿਖਿਆ ਹੈ, ਪੰਜ-ਸੱਤ ਦਿਨ ਮਗਰੋਂ ਭੇਜ ਦੇਣਾ ।

ਅੱਪਾ : ਤਾਂ ਵੀ ਨਹੀਂ ।

ਨਲੂ : ਤਾਂ ਫੇਰ ?

ਅੱਪਾ : ਅਸੀਂ ਇਥੇ ਹੀ ਰਹਾਂਗੇ, ਹਮੇਸ਼ਾ ਲਈ ।

ਨਲੂ : ਹਮੇਸ਼ਾ ਲਈ ?

ਅੱਪਾ : ਫ਼ਿਕਰ ਨਾ ਕਰ । ਮਤਲਬ ਉਦੋਂ ਤਕ ਜਦ ਤਕ ਜਿਊਂਦੇ ਹਾਂ ।

ਨਲੂ : ਅੱਪਾ, ਮੈਂ ਫ਼ਿਕਰ ਕਰਾਂਗੀ ?

ਅੱਪਾ : ਕੀ ਪਤਾ ? ਤੇਰੇ ਚਿਹਰੇ ਤੋਂ ਲਗਿਆ ਇਸੇ ਲਈ ਕਿਹਾ ।

ਨਲੂ : ਨਹੀਂ...ਮੈਨੂੰ ਇਸ ਗੱਲ ਦਾ ਡਰ ਸੀ ਕਿ ਨੰਦੂ ਕੀ ਕਹੇਗਾ ।

ਅੱਪਾ : ਉਹ ਕੁਝ ਨਹੀਂ ਕਹੇਗਾ । ਜਵਾਈ ਸਾਹਿਬ, ਘਰ ਤਾਂ ਵੱਡਾ ਹੈ ਤੁਹਾਡਾ ?

ਸੁਧਾਕਰ : ਕਾਫ਼ੀ ਵੱਡਾ ਹੈ ।

ਅਪਾ : ਤੇ ਬੱਚੇ ?

ਸੁਧਾਕਰ : ਬੱਚੇ ਦੋ ਹੀ ਹਨ । ਪਰ ਉਹ ਲੋਣਾਵਲਾ ਵਿਚ ਕਾਨਵੇਂਟ ਵਿਚ ਹਨ ।

ਅੱਪਾ : ਮਤਲਬ ਘਰ ਨਹੀਂ, ਸਿਰਫ਼ ਕੰਧਾਂ ਹਨ ।

ਨਲੂ : ਅੱਪਾ, ਸਾਡਾ ਵਿਠੋਬਾ ਦਸ ਬੱਚਿਆਂ ਬਰਾਬਰ ਹੈ । ਲੈ, ਇਸ ਗੱਲ ਬਾਤ ਵਿਚ ਹਾਰ ਤਾਂ ਰਹਿ ਹੀ ਗਿਆ ਮੇਰਾ । ਇਸੇ ਥੈਲੇ ਵਿਚ ਹੈ ਨਾ ?

ਸੁਧਾਕਰ : ਹਾਂ, ਇਕ ਦਮ ਵੱਖਰਾ ਸੰਭਾਲ ਕੇ ਲਿਆਇਆ ਹਾਂ ।

[ਨਲੂ ਹਾਰ ਕੱਢਦੀ ਹੈ ਤੇ ਅੱਪਾ ਦੇ ਗਲੇ ਵਿਚ ਪਾਉਂਦੀ ਹੈ । ਹਾਰ ਪਾਉਂਦੇ ਹੋਏ...]

ਨਲੂ : ਅੱਪਾ, ਆਪਣੇ ਬਾਗ਼ ਦੇ ਫੁੱਲਾਂ ਦਾ ਹਾਰ ਹੈ, ਮੈਂ ਖ਼ੁਦ ਬਣਾਇਆ ਹੈ ।

ਅੱਪਾ : ਪਰ...ਇਹ ਸਟੇਸ਼ਨ ਉਤੇ...

ਨਲੂ : ਤੁਹਾਨੂੰ ਯਾਦ ਨਹੀਂ ਹੋਏਗਾ, ਅੱਪਾ, ਲੇਕਿਨ ਅੱਜ ਤੁਹਾਡਾ ਜਨਮ ਦਿਨ ਹੈ। ਮਾਂ, ਤੇਰੇ ਲਈ ਵੀ ਵਾਲਾਂ ਵਿਚ ਲਾਉਣ ਲਈ ਮਾਲਾ ਬਣਾ ਰੱਖੀ ਹੈ ਮੈਂ।

ਕਾਵੇਰੀ : ਪਾਗਲੇ, ਹੁਣ ਮੈਂ ਵਾਲਾਂ ਵਿਚ ਫੁੱਲ ਲਾਵਾਂਗੀ ?

ਅੱਪਾ : ਅੱਜ ਵਾਲਾਂ ਵਿਚ ਫੁੱਲ, ਕਲ੍ਹ ਸਾੜ੍ਹੀ, ਪਰਸੋਂ ਬਿਨਾ ਬਾਹੋਂ ਬਲਾਊਜ਼। ਸਰਕਾਰ, ਤੁਹਾਡਾ ਗੁਜ਼ਾਰਾ ਨਹੀਂ ਹੋ ਸਕੇਗਾ, ਇਸ ਛੋਕਰੀ ਦੇ ਘਰ ਵਿਚ।

ਨਲੂ : ਆਪਣੇ ਘਰ ਕਹੋ। ਅੱਪਾ, ਤਾਂ ਤੁਸੀਂ ਗ਼ਲਤ ਸਮਝ ਬੈਠੇ ਸੀ। ਤੁਸੀਂ ਇਥੇ ਰਹੋਗੇ, ਹਮੇਸ਼ਾ ਲਈ ਇਥੇ ਰਹੋਗੇ, ਇਸ ਗੱਲ ਦੀ ਮੈਨੂੰ ਬਹੁਤ ਖ਼ੁਸ਼ੀ ਹੈ। ਜੋ ਸਾਡਾ ਹੈ, ਉਹ ਸਭ ਕੁਝ ਆਪਣਾ ਸਮਝੋ। (ਅੱਖਾਂ ਪੂੰਝਦੀ ਹੈ) ਹੋਰਨ ਵਜ ਰਿਹਾ ਹੈ। ਪੈਟਰੋਲ ਪੰਪ ਤੋਂ ਸ਼ਾਇਦ ਗੱਡੀ ਆ ਗਈ ਹੈ। ਚਲੋ ਅੱਪਾ, ਚਲੋ ਮਾਂ। ਅੱਪਾ, ਆਪਣੀ ਕਾਰ ਫ਼ੀਏਟ ਹੈ। ਮੈਂ ਚਲਾਉਣੀ ਸਿੱਖ ਲਈ ਹੈ। ਹੁਣ ਮੈਂ ਹੀ ਚਲਾਵਾਂਗੀ ਗੱਡੀ—ਦੇਖ ਲਓ ਤੁਹਾਡੀ ਬਕਰੀ ਕਿੰਨੀ ਢੀਠ ਹੋ ਗਈ ਹੈ। (ਜਾਂਦੇ-ਜਾਂਦੇ) ਅੱਪਾ, ਤੁਹਾਨੂੰ ਸਹਾਰਾ ਦਿਆਂ ?

ਅੱਪਾ : ਦੇ, ਦੇ !

ਸੁਰ ਕਹਿੰਦਾ ਸਾਥ ਦੇ  
ਦੀਪ ਕਹਿੰਦਾ ਬਾਤਿ ਦੇ  
ਧੁੱਪ ਦੇ ਬਿਰਧ ਨੂੰ ਤੂੰ  
ਸਿਰਫ਼ ਆਪਣਾ ਹਾਥ ਦੇ।

[ਸਭ ਲੋਕ ਹਸਦੇ ਹਨ। ਹਸਦੇ-ਹਸਦੇ ਬਾਹਰ ਜਾਂਦੇ ਹਨ।]

ਪਰਦਾ

## ਦੂਜਾ ਦ੍ਰਿਸ਼

ਨਲੂ-ਸੁਧਾਕਰ ਦੇ ਬੰਗਲੇ ਦੀ ਬੈਠਕ ।
ਆਧੁਨਿਕ ਤਰੀਕੇ ਨਾਲ ਸਜੀ ਹੋਈ ।
ਬੈਠਕ ਵਿਚ ਵਿਠੋਬਾ ਇਕਲਾ ਹੈ । ਹੈਮਲੇਟ ਦਾ ਆਪਣਾ ਰੋਲ ਯਾਦ ਕਰ ਰਿਹਾ ਹੈ । ਹੱਥ ਵਿਚ ਕਾਪੀ ਚੁੱਕੀ ਉਹ ਕਮਰੇ ਵਿਚ ਗੋਲਾਈ ਵਿਚ ਘੁੰਮ ਰਿਹਾ ਹੈ ਤੇ ਵਿਚ ਵਿਚ ਰੁਕ ਕੇ ਕੁਝ ਵਾਕ ਬੋਲਦਾ ਹੈ । ਟੈਲੀਫ਼ੋਨ ਦੀ ਘੰਟੀ ਵਜਦੀ ਹੈ । ਇਕ-ਦੋ ਵਾਰ ਉਹ ਧਿਆਨ ਨਹੀਂ ਦਿੰਦਾ, ਉਸਤੋਂ ਮਗਰੋਂ ਰਿਸੀਵਰ ਚੁੱਕਦਾ ਹੈ ।

ਵਿਠੋਬਾ : ਹੈਲੋ—ਕਾਰਲੇਕਰ ਸਾਹਿਬ ਦਾ ਬੰਗਲਾ...ਮੈਂ ਹੈਮਲੇਟ ਦੇ ਬਾਪ ਦਾ ਭੂਤ ਬੋਲ ਰਿਹਾ ਹਾਂ—ਮਾਫ਼ ਕਰਨਾ ਮੈਂ ਵਿਠੋਬਾ ਬੋਠ ਰਿਹਾ ਹਾਂ ।

ਫ਼ੋਨ ਵਿਚੋਂ : ਵਿਠੋਬਾ, ਹੋਸ਼ ਵਿਚ ਹੈ ਤੂੰ ?

ਵਿਠੋਬਾ : ਮਾਲਕਣ ?

ਫ਼ੋਨ ਵਿਚੋਂ : ਹਾਂ, ਮੈਂ ਹੀ ਬੋਲ ਰਹੀ ਹਾਂ । ਸੁਣ, ਅਸੀਂ ਇੱਥੇ ਕਲਬ ਵਿਚ ਹਾਂ । ਹੁਣੇ-ਹੁਣੇ ਸਾਹਿਬ ਦਾ ਫ਼ੋਨ ਆਇਆ ਸੀ, ਕਣਵਲਕਰ ਸਾਹਿਬ ਦਾ । ਸੁਣ ਰਿਹਾ ਹੈਂ, ਨਾ ?

ਵਿਠੋਬਾ : ਹਾਂ, ਮਾਲਕਣ ।

ਫ਼ੋਨ ਵਿਚੋਂ : ਉਹ ਮੇਮ ਸਾਹਿਬ ਦੇ ਨਾਲ ਇਥੇ ਆਉਣ ਲਈ ਤੁਰ ਪਏ ਹਨ । ਦਸ-ਪੰਦਰਾਂ ਮਿੰਟ ਵਿਚ ਪਹੁੰਚ ਜਾਣਗੇ ।

ਵਿਠੋਬਾ : ਚੰਗੀ ਗੱਲ ਹੈ, ਮਾਲਕਣ ।

ਫ਼ੋਨ ਵਿਚੋਂ : ਉਹ ਅੱਪਾ ਨੂੰ ਮਿਲਣ ਆ ਰਹੇ ਹਨ । ਅੱਪਾ ਘਰ ਤਾਂ ਹੈਨ ?

ਵਿਠੋਬਾ : ਹੈ...ਨਹੀਂ...ਕਿਤੇ ਨਜ਼ਦੀਕ ਹੀ ਗਏ ਹਨ । ਹੁਣੇ ਆਉਂਦੇ ਹੀ ਹੋਣਗੇ ।

ਫ਼ੋਨ ਵਿਚੋਂ : ਉਨ੍ਹਾਂ ਨੂੰ ਰੁਕਣ ਲਈ ਕਹੀਂ । ਤੇ ਮਾਂ ਜੀ ਨੂੰ ਸ਼ਾਮ ਦੀ ਦਵਾਈ ਦਿੱਤੀ ?

ਵਿਠੋਬਾ : ਹਾਂ ਜੀ, ਮਾਲਕਣ ।

ਫ਼ੋਨ ਵਿਚੋਂ : ਘੁੰਮਣ-ਫਿਰਨ ਤੋਂ ਡਾਕਟਰ ਨੇ ਇਕ ਦਮ ਮਨ੍ਹਾ ਕੀਤਾ ਹੈ । ਤੂੰ ਉਨ੍ਹਾਂ ਦਾ

ਚੰਗੀ ਤਰ੍ਹਾਂ ਧਿਆਨ ਰੱਖੀਂ ।

ਵਿਠੋਬਾ : ਚੰਗਾ ਮਾਲਕਣ ।

ਫ਼ੋਨ ਵਿਚੋਂ : ਤੇ ਸੁਣ, ਬਾਹਰਲਾ ਕਮਰਾ ਜ਼ਰਾ ਠੀਕ-ਠਾਕ ਕਰਕੇ ਰੱਖੀਂ । ਅੱਪਾ ਨੇ ਸ਼ਾਇਦ ਗੰਦਾ ਕੀਤਾ ਹੋਇਆ ਹੋਵੇ ।

ਵਿਠੋਬਾ : ਸਾਫ ਕਰ ਦਿਤਾ ਹੈ, ਮਾਲਕਣ ।

ਫ਼ੋਨ ਵਿਚੋਂ : ਤੇ ਅਲਮਾਰੀ ਵਿਚ ਜਿਹੜੀਆਂ ਸ਼ਰਬਤ ਦੀਆਂ ਬੋਤਲਾਂ ਹੈਨ ਨਾ ? ਉਨ੍ਹਾਂ ਵਿਚੋਂ ਤਿੰਨ ਚਾਰ ਬੋਤਲਾਂ ਫ੍ਰਿਜ ਵਿਚ ਲਾ ਦੇਈਂ । ਅਸੀਂ ਜਲਦੀ ਹੀ ਪਹੁੰਚ ਜਾਵਾਂਗੇ ।

ਵਿਠੋਬਾ : ਚੰਗਾ, ਮਾਲਕਣ ।

[ਫ਼ੋਨ ਬੰਦ ਹੋ ਜਾਂਦਾ ਹੈ । ਵਿਠੋਬਾ ਫੇਰ ਕਮਰੇ ਵਿਚ ਆ ਕੇ ਭੂਤ ਦੇ ਪੈਂਤਰੇ ਵਿਚ ਵੱਖ-ਵੱਖ ਸੁਰਾਂ ਵਿਚ ਬੋਲਦਾ ਹੈ ।]

ਵਿਠੋਬਾ : ਸੌਂਹ ਚੁੱਕ
ਸੌਂਹ ਚੁੱਕ
ਸੌਂਹ ਚੁੱਕ

ਅੱਪਾ : (ਅੰਦਰ ਆਕੇ, ਐਕਟਿੰਗ ਨਾਲ) ਬੇਚੈਨ ਭੂਤ, ਸ਼ਾਂਤ ਰਹਿ ।

[ਅੱਪਾ ਦੇ ਹੱਥ ਵਿਚ ਇਕ ਵਡਾ ਸਾਰਾ ਲਿਫਾਫ਼ਾ ਹੈ ਜਿਸ ਉਤੇ ਤੇਲ ਦੇ ਦਾਗ ਹਨ । ਛਿਣ ਭਰ ਦੋਵੇਂ ਇਕ-ਦੂਜੇ ਉਤੇ ਅੱਖਾਂ ਗੱਡੀ ਰੱਖਦੇ ਹਨ ।]

ਵਿਠੋਬਾ : (ਹੋਸ਼ ਵਿਚ ਆਕੇ) ਵਾਹ ! ਗਣਪਤ ਰਾਓ ਬੇਲਵਲਕਰ ! ਖ਼ਾਸ ਗਣਪਤ ਰਾਓ ਬੇਲਵਲਕਰ—ਤੀਹ ਸਾਲ ਪਹਿਲਾਂ ਦੇ !

ਅੱਪਾ : (ਥੱਲੇ ਡਿਗੀ ਸੋਟੀ ਚੁੱਕਦੇ ਹੋਏ) ਬੇਵਕੂਫ਼ । ਇਸ ਤਰ੍ਹਾਂ ਹਾਸੇ-ਮਜ਼ਾਕ ਵਿਚ ਮੈਨੂੰ ਅਤੀਤ ਵਿਚ ਨਾ ਧੱਕ । ਦੱਸ ਦਿੰਦਾ ਹਾਂ । ਮੁੜ ਆਉਣ ਵਿਚ ਬਹੁਤ ਤਕਲੀਫ਼ ਹੁੰਦੀ ਹੈ । ਤੇ ਬੇਵਕੂਫ਼-ਜਿਊਂਦੇ ਜੀ ਭੂਤ ਬਣਨ ਦੀ ਤੈਨੂੰ ਕੀ ਸੁੱਝੀ ?

ਵਿਠੋਬਾ : ਅੱਪਾ ਸਾਹਿਬ, ਤੁਸੀਂ ਭੁੱਲ ਗਏ ਹੋ, ਮੈਂ...ਮੈਂ ਹੈਮਲੇਟ ਦੇ ਭੂਤ ਦਾ ਕੰਮ ਕਰ ਰਿਹਾ ਹਾਂ । ਉਸੇ ਦੀ ਜ਼ਰਾ ਰੀਹਰਸਲ ਕਰ ਰਿਹਾ ਸੀ ।

ਅੱਪਾ : (ਹਸ ਕੇ) ਓ...ਹਾਂ...ਉਹ ਤਾਂ ਮੈਂ ਭੁੱਲ ਹੀ ਗਿਆ । ਠੀਕ ਹੈ, ਚੱਲਣ ਦੇ ਆਪਣੀ ਰੀਹਰਸਲ । (ਅੰਦਰ ਜਾਣ ਲਗਦੇ ਹਨ) ।

ਵਿਠੋਬਾ : ਨਹੀਂ—ਅਪਾ ਸਾਹਿਬ, ਲੇਕਿਨ ਇਹ ਕੰਮ ਕਿਵੇਂ ਕੀਤਾ ਜਾਏ...ਇੰਨਾ ਜ਼ਰਾ...

ਅੱਪਾ : ਭਾਈ, ਸੱਤਰ ਤੋਂ ਉਪਰ ਕਿਸੇ ਵੀ ਬੁੱਢੇ ਨੂੰ ਆਪਣੀ ਨਜ਼ਰ ਵਿਚ ਰੱਖੋ । ਕ਼ਬਰ ਵਿਚ ਪੈਰ ਲਟਕਾਈ ਬੁੱਢੇ ਭੂਤ ਹੀ ਹੁੰਦੇ ਹਨ । ਉਸ ਪਾਸੇ ਦੀ

ਹਾਊਸਿੰਗ ਕਾਲੋਨੀ ਵਿਚ ਨੰਬਰ ਨਹੀਂ ਆਉਂਦਾ—ਇਸ ਲਈ ਇਧਰ ਵਿਚਰਦੇ ਰਹਿੰਦੇ ਹਨ, ਬੱਸ। ਕਰ ਰੀਹਰਸਲ...

ਵਿਠੋਬਾ : ਨਹੀਂ...ਅੱਪਾ ਸਾਹਿਬ, ਇਕ ਡਿਫ਼ੀਕਲਟੀ ਆ ਰਹੀ ਹੈ...ਭੂਤ ਕਹਿੰਦਾ ਹੈ...

ਅੱਪਾ : (ਮੁੜ ਕੇ ਰੁਕ ਜਾਂਦੇ ਹਨ) ਕੀ ਕਹਿੰਦਾ ਹੈ...

ਵਿਠੋਬਾ : (ਪੈਂਤਰਾ ਬਦਲ ਕੇ) ਪਹਿਲੇ ਅੰਕ ਦੇ ਪੰਜਵੇਂ ਦ੍ਰਿਸ਼ ਵਿਚ ਭੂਤ ਕਹਿੰਦਾ ਹੈ, ਉਸ ਛਿਣਾਲ ਜਾਨਵਰ ਨੇ ਆਪਣੇ ਸ਼ਬਦ ਜਾਲ ਤੇ ਟੇਢੇ ਦਾਅ-ਪੇਚਾਂ ਨਾਲ ਮੇਰੀ ਸੁਸ਼ੀਲ ਰਾਣੀ ਨੂੰ ਜਾਰ-ਕਰਮ ਵਿਚ ਪਾਇਆ। ਚੰਦਰਸੇਨ, ਅਜਿਹਾ ਨੀਚ ਕੰਮ ਉਹ ਕਿਵੇਂ ਕਰ ਸਕੀ ? ਤਾਂ ਅੱਪਾ ਸਾਹਿਬ, ਇਸ ਆਖ਼ਰੀ ਵਾਕ ਦੇ ਕਿਹੜੇ ਲਫ਼ਜ਼ ਉਤੇ ਜ਼ੋਰ ਦਿਤਾ ਜਾਏ। ਨੀਚ ਉਤੇ, ਉਹ ਉੱਤੇ ਜਾਂ ਕਰ ਉਤੇ ? ਡਾਇਰੈਕਟਰ ਸਾਹਿਬ ਕਹਿੰਦੇ ਹਨ ਨੀਚ ਉਤੇ, ਮੈਂ ਕਹਿੰਦਾ ਹਾਂ, ਉਹ ਉਤੇ ਜਾਂ ਕਰ ਉਤੇ। ਹੁਣ ਤੁਸ਼ੀਂ ਹੀ ਦੱਸੋ, ਕਿਹੜੇ ਲਫ਼ਜ਼ ਉਤੇ ਜ਼ੋਰ ਦਿਆਂ ?

ਅੱਪਾ : ਹਰ ਉਤੇ ਪਾਕੇ ਦੇਖ ਲੈ। ਜਿਹੜਾ ਟੁੱਟੇਗਾ ਉਸਨੂੰ ਛਡ ਦੇਵੀਂ। ਜਿਹੜਾ ਟਿਕਿਆ ਰਹੇ ਉਸਨੂੰ ਫੜ ਲੈ, ਤੇ ਆਖ਼ਿਰ ਉਸੇ ਨੂੰ ਫੜਨਾ ਪੈਂਦਾ ਹੈ ਕਿਉਂਕਿ ਬਾਕੀ ਸਭ ਟੁੱਟੇ ਹੋਏ ਹੁੰਦੇ ਹਨ।

ਵਿਠੋਬਾ : ਮੈਂ ਸਮਝਿਆ ਨਹੀਂ।

ਅੱਪਾ : ਨਹੀਂ ਸਮਝੇਂਗਾ। ਜ਼ਰਾ ਇਸ ਉਤੇ ਸੋਚ, ਪਕੌੜੇ ਹੁਣ ਠੰਢੇ ਹੋ ਜਾਣਗੇ। ਉਸ ਰਮਈਆ ਨੇ ਹੁਣੇ-ਹੁਣੇ ਤਾਜ਼ੇ ਕੱਢ ਕੇ ਦਿਤੇ ਸਨ।

ਵਿਠੋਬਾ : ਸਾਹਿਬ, ਨਾਰਾਜ਼ ਨਾ ਹੋਵੋ, ਪਰ ਤੁਸੀਂ ਬਾਹਰੋਂ ਅਜਿਹੀਆਂ ਚੀਜ਼ਾਂ ਲੈ ਆਉਂਦੇ ਹੋ ਇਹ ਗੱਲ ਮਾਲਕਣ ਨੂੰ ਚੰਗੀ ਨਹੀਂ ਲਗਦੀ।

ਅੱਪਾ : ਨਾ ਚੰਗੀ ਲੱਗੇ। ਇਸ ਬਾਰੇ ਵੀ ਸੋਚ। ਕੋਈ ਵੀ ਗੁੰਝਲਦਾਰ ਸਮਸਿਆ ਖੜ੍ਹੀ ਹੁੰਦਿਆਂ ਹੀ ਆਦਮੀ ਨੂੰ ਸੋਚਣਾ ਚਾਹੀਦਾ ਹੈ। ਇਸ ਨਾਲ ਸਮਾਂ ਬੀਤ ਜਾਂਦਾ ਹੈ ਤੇ ਜਵਾਬ ਵੀ ਨਹੀਂ ਦੇਣਾ ਪੈਂਦਾ। ਹਾਂ, ਤਾਂ ਇਹ ਪਕੌੜੇ ਠੰਢੇ ਹੋਣ ਤੋਂ ਪਹਿਲਾਂ ਸਰਕਾਰ ਨੂੰ ਦੇਣੇ ਚਾਹੀਦੇ ਹਨ—ਤੇ ਇਹ ਤੂੰ ਲੈ—

ਵਿਠੋਬਾ : ਨਹੀਂ ਸਾਹਿਬ...

ਅੱਪਾ : ਏ ਜਨਾਬ ਲਓ ਵੀ। ਸੋਚਣ-ਵਿਚਾਰਣ ਲਈ ਚੰਗੇ ਰਹਿੰਦੇ ਹਨ।

ਵਿਠੋਬਾ : ਅਜਿਹੀ ਗੱਲ ਨਹੀਂ ਸਾਹਿਬ, ਅੱਜ ਮੇਰਾ ਵਰਤ ਹੈ।

ਅੱਪਾ : ਠੀਕ ਹੈ। ਤਾਂ ਫੇਰ ਤੂੰ ਆਪਣੀ ਰੀਹਰਸਲ ਕਰ।

ਵਿਠੋਬਾ : ਤੇ ਅੱਪਾ ਸਾਹਿਬ, ਵੱਡੇ ਸਾਹਿਬ ਤੁਹਾਨੂੰ ਮਿਲਣ ਆ ਰਹੇ ਨੇ ਹੁਣੇ। ਨਾਟਕ ਦੇ ਬਾਰੇ ਵਿਚ ਗੱਲ ਬਾਤ ਕਰਨ ਲਈ।

ਅੱਪਾ : ਆਉਣ ਦੇ। ਉਨ੍ਹਾਂ ਨੂੰ ਦੇਣ ਤੋਂ ਮਗਰੋਂ ਵੀ ਬਚ ਜਾਣਗੇ, ਇੰਨੇ ਪਕੌੜੇ ਦਿਤੇ

ਹਨ ਰਮਈਆ ਨੇ, ਭਵਾਨੀ ਵਿਲਾਸ ਹੋਟਲ। ਭਵਾਨੀ ਦੇ ਵਿਲਾਸ ਕਰਨ ਦੀ ਗੱਲ ਇਸਦੇ ਬਾਪ ਨੇ ਵੀ ਕਦੇ ਸੁਣੀ ਸੀ ? ਪਰ ਪਕੌੜੇ ਚੰਗੇ ਬਣਾਉਂਦਾ ਹੈ। ਸਰਕਾਰ...

[ਅੱਪਾ ਅੰਦਰ ਜਾਂਦੇ ਹਨ। ਵਿਠੋਬਾ ਮੁੜ ਰੀਹਰਸਲ ਕਰਨ ਵਿਚ ਰੁੱਝ ਜਾਂਦਾ ਹੈ।]

ਵਿਠੋਬਾ : ਚੰਦਰ ਸੇਨ, ਅਜਿਹਾ ਨੀਚ ਕਰਮ—(ਟੈਲੀਫ਼ੋਨ ਦੀ ਘਟੀ ਵੱਜਦੀ ਹੈ ਤੇ ਰਿਸੀਵਰ ਚੁੱਕਦਾ ਹੈ)

ਵਿਠੋਬਾ : ਚੰਦਰਸੇਨ—ਹੈਲੋ...

ਫ਼ੋਨ ਵਿਚੋਂ : ਵਿਠੋਬਾ, ਅੱਜ ਜ਼ਿਆਦਾ ਭੰਗ ਪੀ ਗਿਐਂ ?

ਵਿਠੋਬਾ : ਨਹੀਂ ਮਾਲਕਣ।

ਫ਼ੋਨ ਵਿਚੋਂ : ਵੱਡੇ ਸਾਹਿਬ ਤਾਂ ਆਏ ਨਹੀਂ ਨਾ ਅਜੇ ?

ਵਿਠੋਬਾ : ਨਹੀਂ ਮਾਲਕਣ।

ਫ਼ੋਨ ਵਿਚੋਂ : ਅੱਪਾ ?

ਵਿਠੋਬਾ : ਆ ਗਏ।

ਫ਼ੋਨ ਵਿਚੋਂ : ਉਨ੍ਹਾਂ ਨੂੰ ਰੁਕਣ ਲਈ ਕਹਿ ਦਿਤਾ ਨਾ ?

ਵਿਠੋਬਾ : ਹਾਂ, ਮਾਲਕਣ।

ਫ਼ੋਨ ਵਿਚੋਂ : ਮੀਟਿੰਗ ਖ਼ਤਮ ਹੀ ਹੋਣ ਵਾਲੀ ਹੈ। ਅਸੀਂ ਹੁਣੇ ਤੁਰੇ ਹੀ ਸਮਝ। ਤੇ ਸ਼ਰਬਤ ਦੀਆਂ ਬੋਤਲਾਂ ਫ੍ਰਿਜ ਵਿਚ ਰੱਖ ਦਿੱਤੀਆਂ ?

ਵਿਠੋਬਾ : (ਘਬਰਾ ਕੇ) ਫ੍ਰਿਜ ਵਿਚ।

ਫ਼ੋਨ ਵਿਚੋਂ : ਉਦੋਂ ਕੀ ਕਿਹਾ ਸੀ ਤੈਨੂੰ ?

ਵਿਠੋਬਾ : ਜੀ, ਜੀ, ਰੱਖ ਦਿੱਤੀਆਂ।

ਫ਼ੋਨ ਵਿਚੋਂ : ਬੁੱਧੂ ! (ਫ਼ੋਨ ਬੰਦ ਕਰਦੀ ਹੈ।)

ਵਿਠੋਬਾ : (ਤੇਜ਼ੀ ਨਾਲ ਅੰਦਰ ਜਾਂਦੇ ਹੋਏ) ਫ੍ਰਿਜ ਵਿਚ ਸ਼ਰਬਤ ਦੀਆਂ ਬੋਤਲਾਂ... ਚੰਦਰਸੇਨ ਅਜਿਹਾ ਨੀਚ ਕਰਮ—ਫ੍ਰਿਜ ਵਿਚ—ਉਸਨੇ ਕੀਤਾ ਕਿਵੇਂ... (ਵਿਠੋਬਾ ਦੇ ਅੰਦਰ ਜਾਣ ਤੋਂ ਝੱਟ ਮਗਰੋਂ ਦਰਵਾਜ਼ੇ ਦੀ ਘੰਟੀ ਵਜਦੀ ਹੈ। ਮੁੜ ਦੋ ਵਾਰ ਵੱਜਦੀ ਹੈ। ਦਰਵਾਜ਼ੇ ਅੰਦਰੋਂ ਪਕੌੜਿਆਂ ਦਾ ਲਿਫ਼ਾਫ਼ਾ ਫੜੀ ਅੱਪਾ ਬਾਹਰ ਜਾਂਦੇ ਹਨ।

ਅੱਪਾ : (ਦਰਵਾਜ਼ੇ ਵਲ ਜਾਂਦੇ ਹੋਏ) ਆ ਰਿਹਾ ਹਾਂ। (ਅੱਪਾ ਦਰਵਾਜ਼ਾ ਖੋਲ੍ਹਦੇ ਹਨ। ਵੱਡੇ ਸਾਹਿਬ ਕਲਵਣਕਰ ਤੇ ਉਨ੍ਹਾਂ ਦੀ ਪਤਨੀ ਅੰਦਰ ਆਉਂਦੇ ਹਨ। ਦੋਵੇਂ ਅੱਪਾ ਨੂੰ ਨਮਸਕਾਰ ਕਰਦੇ ਹਨ।)

ਕਲਵਣਕਰ : ਅਜੇ ਮਿਸਟਰ ਕਾਰਲੇਕਰ ਤਾਂ ਨਹੀਂ ਆਏ ?

ਅੱਪਾ : ਨਹੀਂ, ਮੈਨੂੰ ਲਗਦਾ ਹੈ...

ਕਲਵਣਕਰ : ਆਉਣ ਹੀ ਵਾਲੇ ਹਨ ਕਲਬ ਤੋਂ । ਪਰ ਸੱਚ ਤਾਂ ਇਹ ਹੈ ਕਿ ਅਸੀਂ ਤੁਹਾਨੂੰ ਹੀ ਮਿਲਣਾ ਸੀ ।

ਅੱਪਾ : ਚੰਗੀ ਗੱਲ ਹੈ—ਪਰ ਬੈਠ ਤਾਂ ਜਾਓ ।

ਕਲਵਣਕਰ : ਇਹ ਹੈ ਮੇਰੀ ਪਤਨੀ, ਮਿਸੇਜ਼ ਕਲਵਣਕਰ । ਇਹ ਮਲਿਕਾ ਦਾ ਰੋਲ ਕਰ ਰਹੇ ਹਨ । ਮੈਂ ਚੰਦਰਸੇਨ ਦਾ । ਨਾਟਕ ਡਾਇਰੈਕਟ ਵੀ ਮੈਂ ਹੀ ਕਰ ਰਿਹਾ ਹਾਂ ।

ਅੱਪਾ : ਜੀ, ਪਰਜੋਂ ਦੇਖਿਆ ਮੈਂ (ਵਿਠੋਬਾ ਝਾਕਦਾ ਹੈ) ਓਏ ਵਿਠੋਬਾ, ਤੇਰੇ ਸਾਹਿਬ ਦੇ ਵਡੇ ਸਾਹਿਬ ਆਏ ਹਨ, ਪਾਗਲ ! ਤੇ ਤੇਰੇ ਡਾਇਰੈਕਟਰ ! ਕੁਝ ਚਾਹ-ਪਾਣੀ ਵੀ ਲਿਆਏਗਾ ਜਾਂ ਨਹੀਂ ?

ਕਲਵਣਕਰ : ਨਹੀਂ, ਅੱਪਾ ਸਾਹਿਬ ! ਹੋਸਟ ਆਉਣ ਉਤੇ ਲੈ ਲਵਾਂਗੇ । ਤੂੰ ਚੱਲ ਵਿਠੋਬਾ ।

ਵਿਠੋਬਾ : ਜੀ, ਸਾਹਿਬ । (ਜਾਂਦਾ ਹੈ)

ਕਲਵਣਕਰ : ਪਰਸੋਂ ਦੀ ਰੀਹਰਸਲ ਤੁਹਾਨੂੰ ਕਿਹੋ ਜਿਹੀ ਲੱਗੀ, ਅੱਪਾ ਸਾਹਿਬ ? ਪਰ ਪਹਿਲਾਂ ਇਕ ਗੱਲ ਦੱਸ ਦਿੰਦਾ ਹਾਂ । ਮੈਂ ਹਾਂ ਤਾਂ ਇੰਜੀਨੀਅਰ, ਪਰ ਨਾਟਕਾਂ ਦਾ ਬਹੁਤ ਸ਼ੌਕ ਹੈ । ਬੰਬਈ ਵਿਚ ਅਸੀਂ ਦੋਵੇਂ ਆਰਟਸ ਥਿਏਟਰ ਵਿਚ ਕੰਮ ਕਰਦੇ ਸੀ । ਪਿਛਲੇ ਸਾਲ ਦੇ ਮੁਕਾਬਲੇ ਵਿਚ ਇਨ੍ਹਾਂ ਨੂੰ ਇਨਾਮ ਮਿਲਿਆ ਸੀ—ਫ਼ੀਮੇਲ ਰੋਲ ਦਾ, ਤੇ ਮੈਨੂੰ ਡਾਇਰੈਕਸ਼ਨ ਦਾ ।

ਅੱਪਾ : ਬਈ ਵਾਹ !

ਕਲਵਣਕਰ : ਹੈਮਲੇਟ ਦੀ ਭਾਰੀ ਜ਼ਿੰਮੇਵਾਰੀ ਚੁੱਕੀ ਹੈ ਇਸ ਸਾਲ ।

ਸ਼੍ਰੀਮਤੀ ਕਲ. : ਇਨ੍ਹਾਂ ਨੇ ਪਹਿਲਾਂ ਵੀ ਹੈਮਲੇਟ ਦਾ ਰੋਲ ਕੀਤਾ ਸੀ ।

ਕਲਵਣਕਰ : ਹਾਂ, ਪਰ ਉਹ ਸੀ ਅੰਗ੍ਰੇਜ਼ੀ ਵਿਚ । ਇਹ ਨਾਟਕ, ਅੱਪਾ ਸਾਹਿਬ, ਮੈਂ ਬਿਲਕੁਲ ਨਵੇਂ ਢੰਗ ਨਾਲ ਖੇਡਣਾ ਹੈ । ਇਕ ਦਮ ਨਵਾਂ ਟ੍ਰੀਟਮੈਂਟ ਦੇਣਾ ਹੈ ਮੈਂ ਇਸਨੂੰ । ਸ਼ੈਕਸਪੀਅਰ ਦੇ ਨਾਟਕ ਪਹਿਲਾਂ ਵੀ ਸਾਡੇ ਇਥੇ ਖੇਡੇ ਗਏ ਹਨ । ਪਰ ਮੈਂ ਸਮਝਦਾ ਹਾਂ ਕਿ ਅਸਲੀ ਸ਼ੈਕਸਪੀਅਰ ਨੂੰ ਕੋਈ ਵੀ ਨਹੀਂ ਸਮਝਦਾ ।

ਅੱਪਾ : ਹਾਂ ਜੀ, ਤੁਸੀਂ ਠੀਕ ਕਹਿ ਰਹੇ ਹੋ । ਸਮਝਣ ਲਈ ਉਹ ਵਾਕਈ ਬਹੁਤ ਮੁਸ਼ਕਲ ਹੈ ।

ਕਲਵਣਕਰ : ਦੋ ਦਿਨ ਤੁਸੀਂ ਰੀਹਰਸਲ ਦੇਖੀ । ਪਰ ਤੁਸੀਂ ਜਲਦੀ ਆ ਗਏ ਤੇ ਇਸ ਲਈ ਗੱਲ ਬਾਤ ਨਹੀਂ ਹੋ ਸਕੀ । ਕੁਲ ਮਿਲਾ ਕੇ ਤੁਹਾਡਾ ਕੀ ਇੰਪ੍ਰੈਸ਼ਨ ਰਿਹਾ ?

ਅੱਪਾ : ਵਾਹ ! ਚੰਗਾ ਹੋ ਰਿਹਾ ਹੈ । ਲਾਜਵਾਬ ।

ਕਲਵਣਕਰ : ਤੁਸੀਂ ਪਹਿਲਾਂ ਹੈਮਲੇਟ ਖੇਡਦੇ ਹੁੰਦੇ ਸੀ ਨਾ ?

ਅੱਪਾ : ਹਾਂ ਜੀ !

ਕਲਵਣਕਰ : ਤੁਹਾਡੇ ਕੁਝ ਸੁਝਾਅ ਹੋਣ ਤਾਂ—

ਅੱਪਾ : ਨਹੀਂ ਜੀ, ਨਹੀਂ ਜੀ, ਕੁਝ ਵੀ ਨਹੀਂ ! ਮਲਤਬ ਮੇਰਾ ਖ਼ਿਆਲ ਤਾਂ ਇਹ ਹੈ ਸਾਹਿਬ, ਕਿ ਨਾ ਤਾ ਬ੍ਰਹਮ ਪੁੱਤਰ ਗੰਗਾ ਨੂੰ ਦੱਸੇ ਕਿ ਕਿਵੇਂ ਵਗਣਾ ਚਾਹੀਦਾ ਹੈ ਤੇ ਨਾ ਗੰਗਾ ਬ੍ਰਹਮਪੁੱਤਰ ਨੂੰ । ਇਕੋ ਹੀ ਪਹਾੜ ਵਿਚੋਂ ਦੋਵੇਂ ਨਿਕਲਦੀਆਂ ਹਨ ਤੇ ਇਕੋ ਹੀ ਸਮੁੰਦਰ ਵਿਚ ਜਾ ਮਿਲਦੀਆਂ ਹਨ । ਪਰ ਦੋਹਾਂ ਦੇ ਰਾਹ ਵੱਖ-ਵੱਖ ਹਨ । ਦੋਹਾਂ ਦੇ ਸੁਭਾਅ ਵੱਖਰੇ ਹਨ । ਕੋਈ ਵੀ ਇਕ ਦੂਜੇ ਨੂੰ ਸੁਝਾਅ ਨਾ ਦੇਵੇ ਇਹੀ ਬੇਹਤਰ ਹੈ ।

ਸ਼੍ਰੀਮਤੀ ਕਲ. : ਵਾਹ ! ਇਹ ਵੀ ਕੋਈ ਗੱਲ ਹੈ ? ਇਹ ਨਾਟਕ ਸਰਕਾਰੀ ਕੰਪੀਟੀਸ਼ਨ ਲਈ ਕਰ ਰਹੇ ਹਾਂ ਅਸੀਂ, ਇਕ ਦਮ ਟੌਪ ਤਜਰਬਾ ਹੋਣਾ ਚਾਹੀਦਾ ਹੈ ।

ਅੱਪਾ : ਹੋਏਗਾ, ਹੋਏਗਾ ! ਤੁਸੀਂ ਇਹ ਪਕੌੜੇ ਲਓਗੇ ?

ਕਲਵਣਕਰ : ਪਕੌੜੇ ?

ਅੱਪਾ : ਭਵਾਨੀ ਵਿਲਾਸ ਹੋਟਲ ਵਾਲਾ ਰਮਈਆ ਹੈ ਨਾ ? ਉਸਨੇ ਬਣਾਏ ਹਨ ।

ਸ਼੍ਰੀਮਤੀ ਕਲ. : ਰਮਈਆ ! ਛੀ ! ਕਿੰਨੀ ਗੰਦੀ ਦੁਕਾਨ ਹੈ ਉਹ । ਪਤਾ ਨਹੀਂ, ਕਮਬਖ਼ਤ ਸਾਲ ਵਿਚ ਇਕ ਵਾਰ ਵੀ ਨਹਾਉਂਦਾ ਹੈ ਜਾਂ ਨਹੀਂ ।

ਅੱਪਾ : ਮੈਨੂੰ ਵੀ ਠੀਕ ਪਤਾ ਨਹੀਂ ਹੈ, ਪਰ ਪਕੌੜੇ ਬਣਾਉਂਦਾ ਹੈ, ਤੇ ਚੰਗੇ ਬਣਾਉਂਦਾ ਹੈ, ਇਹ ਪੱਕੀ ਗੱਲ ਹੈ । ਜ਼ਰਾ...(ਲਿਫਾਫ਼ਾ ਅੱਗੇ ਕਰਦਾ ਹੈ ।)...

ਕਲਵਣਕਰ : ਥੈਂਕ ਯੂ ! ਅਸੀਂ ਨਹੀਂ ਲਵਾਂਗੇ । ਮੈਨੂੰ ਲਗਦਾ ਹੈ, ਅੱਪਾ ਸਾਹਿਬ, ਸਾਡੀ ਰੀਹਰਸਲ ਤੁਹਾਨੂੰ ਕੁਝ ਖ਼ਾਸ ਚੰਗੀ ਨਹੀਂ ਲੱਗੀ ।

ਅੱਪਾ : ਨਹੀਂ ਜੀ...ਇਹ ਗੱਲ ਨਹੀਂ ਹੈ ! ਲੇਕਿਨ...

ਸ਼੍ਰੀਮਤੀ ਕਲ. : ਸਾਡੀ ਨਵੀਂ ਸਟੇਜ ਕ੍ਰਾਫ਼ਟ ਤੁਹਾਡੀ ਸਮਝ ਵਿਚ ਨਹੀਂ ਆਈ ਹੋਣੀ ।

ਅੱਪਾ : (ਉਬਲਦੇ ਹੋਏ) ਤੁਹਾਡੀ ਸਟੇਜ ਕ੍ਰਾਫ਼ਟ ! (ਆਪਣੇ ਆਪਨੂੰ ਸੰਭਾਲ ਕੇ) ਮਾਫ਼ ਕਰਨਾ । ਸ਼ਾਇਦ ਉਸ ਬੇਵਕੂਫ਼ ਨੇ ਇਕ ਪਕੌੜੇ ਵਿਚ ਮਿਰਚ ਪਾ ਦਿੱਤੀ ਸੀ, ਨਹੀਂ ਤੁਹਾਡੀ ਸਟੇਜ ਕ੍ਰਾਫ਼ਟ ਆਦਿ ਠੀਕ ਹੈ । ਸ਼ਿਕਾਇਤ ਸਿਰਫ ਇਸ ਗੱਲ ਦੀ ਹੈ ਕਿ ਪਾਤਰਾਂ ਦੇ ਸੰਵਾਦ ਸਮਝ ਵਿਚ ਨਹੀਂ ਆਉਂਦੇ । ਕੋਈ ਬੜਬੜਾਉਂਦਾ ਹੈ, ਕੋਈ ਗੁਣਗੁਣਾਉਂਦਾ ਹੈ, ਕੋਈ ਕਾਨਾ ਫੂਸੀ ਕਰਦਾ ਹੈ ਤਾਂ ਕੋਈ ਫੁਸਫੁਸ ਕਰਦਾ ਹੈ । ਕੋਈ ਵੀ ਤਣ ਕੇ ਨਹੀਂ ਬੋਲਦਾ ਕਿ ਸੱਤ-ਅੱਠ ਸੌ ਲੋਕ ਸੁਣ ਸਕਣ ।

ਕਲਵਣਕਰ : ਇਹ ਨਵੇਂ ਤੇ ਪੁਰਾਣੇ ਦਾ ਭੇਦ ਹੈ, ਅੱਪਾ ਸਾਹਿਬ ! ਮੈਂ ਸਾਰਾ ਨਾਟਕ ਜਾਣ-ਬੁਝ ਕੇ ਸਬਡਿਊਡ ਟੋਨ ਵਿਚ ਰੱਖਿਆ ਹੈ । ਆਈ ਡੋਂਟ ਬਿਲੀਵ ਇਨ ਸ਼ਾਊਟਿੰਗ । ਮੈਂ ਨਹੀਂ ਚਾਹੁੰਦਾ ਕਿ ਨਾਟਕ ਪੁਰਾਣੇ ਢੰਗ ਦਾ ਮੈਲੋਡਰੇਮੈਟਿਕ ਹੋਵੇ ।

ਅੱਪਾ : ਠੀਕ ਹੈ—ਪਰ ਤੁਸੀਂ ਸੱਚੀਂ ਪਕੌੜੇ ਨਹੀਂ ਲਓਗੇ ? ਜ਼ਰਾ ਚਖ਼ ਕੇ ਤਾਂ ਦੇਖੋ—

ਸ਼੍ਰੀਮਤੀ ਕਲ. : ਨਹੀਂ !

ਅੱਪਾ : ਨਾਟਕ ਵਾਲਿਆਂ ਨੂੰ ਇਹ ਵਿਸ਼ਾ ਵਰਜਿਤ ਨਹੀਂ ਹੋਣਾ ਚਾਹੀਦਾ।

ਕਲਵਣਕਰ : ਅਸੀਂ ਸਾਰਾ ਸੈੱਟ ਸਿੰਬਾਲਿਕ ਰੱਖਣਾ ਚਾਹੁੰਦੇ ਹਾਂ ਅੱਪਾ ਸਾਹਿਬ, ਮਤਲਬ ਜੰਗਲ ਹੋਵੇ ਤਾਂ ਸਿਰਫ਼ ਇਕ ਦਰਖ਼ਤ ਜਾਂ ਇਕ ਟਹਿਣੀ। ਦਰਬਾਰ ਹੋਵੇ ਤਾਂ ਇਕ ਸੁਨਹਿਰੀ ਕੁਰਸੀ। ਰਾਤ ਹੋਵੇ ਤਾਂ ਸਿਰਫ਼ ਇਕ ਦੀਵਾ—ਸਮਸ਼ਾਨ ਹੋਵੇ ਤਾਂ ਸਿਰਫ਼ ਇਕ ਕਬਰ।

ਸ਼੍ਰੀਮਤੀ ਕਲ. : ਤੇ ਇਹ ਸਭ ਵੱਖ-ਵੱਖ ਲੈਵਲਜ਼ ਉਤੇ ਦਿਖਾਉਣਾ ਹੁੰਦਾ ਹੈ।

ਕਲਵਣਕਰ : ਯਾਨੀ ਮੰਨ ਲਓ ਕਿ ਉੱਪਰ ਦੇ ਲੈਵਲ ਉੱਤੇ ਰਜਵਾੜਾ ਹੈ ਤਾਂ ਉੱਥੇ ਸਿਰਫ਼ ਦਰਵਾਜ਼ੇ ਦੀ ਇਕ ਵੱਡੀ ਚੁਗਾਠ ਆਏਗੀ।

ਸ਼੍ਰੀਮਤੀ ਕਲ. : ਕੰਧਾਂ ਨਹੀਂ, ਸਮਝੇ ਤੁਸੀਂ, ਸਿਰਫ਼ ਚੁਗਾਠ।

ਕਲਵਣਕਰ : ਤੇ ਹੇਠਲੇ ਲੈਵਲ ਉੱਤੇ ਜੰਗਲ ਜਾਂ ਰਸਤਾ। ਮਤਲਬ ਸਿਰਫ਼ ਇਕ ਦਰਖ਼ਤ ਜਾਂ ਬੱਤੀ ਦਾ ਖੰਭਾ।

ਅੱਪਾ : ਸਮਝ ਗਿਆ—ਵਿਠੋਬਾ ! ਓ ਵਿਠੋਬਾ ! (ਵਿਠੋਬਾ ਆਉਂਦਾ ਹੈ) ਸਾਹਿਬ ਲਈ ਕੋਈ ਠੰਢਾ ਜਿਹਾ ਸ਼ਰਬਤ ਲਿਆਓ। ਬਹੁਤ ਗਰਮੀ ਹੋ ਰਹੀ ਹੈ।

ਕਲਵਣਕਰ : ਰਹਿਣ ਦਿਓ ! ਮਿਸਟਰ ਕਾਰਲੇਕਰ ਦੇ ਆਉਣ ਤੋਂ ਮਗਰੋਂ ਦੇਖਾਂਗੇ। ਤੂੰ ਜਾ ਵਿਠੋਬਾ।

ਵਿਠੋਬਾ : ਚੰਗਾ ਸਾਹਿਬ। (ਜਾਂਦਾ ਹੈ।)

ਕਲਵਣਕਰ : ਨਾਟਕ ਨੂੰ ਨਾਟਕੀਅਤਾ ਦੀਆਂ ਕੜੀਆਂ ਤੋਂ ਮੁਕਤ ਹੋਣਾ ਚਾਹੀਦਾ ਹੈ, ਅੱਪਾ ਸਾਹਿਬ, ਹੁਣ ਮੈਂ ਇਕ ਕੋਸ਼ਿਸ਼ ਕਰ ਰਿਹਾ ਹਾਂ। ਅਸੀਂ ਲੋਕਾਂ ਨੂੰ ਟ੍ਰੇਂਡ ਕਰਨਾ ਹੈ ਉਨ੍ਹਾਂ ਦੇ ਮਨ ਵਿਚ ਪੁਰਾਣੇ ਭੂਤ ਵੜੇ ਬੈਠੇ ਹਨ।

ਅੱਪਾ : ਹਾਂ ਜੀ, ਇਹ ਬਹੁਤ ਬੁਰੀ ਆਦਤ ਹੈ ਭੂਤਾਂ ਦੀ। ਸਮਸ਼ਾਨ ਛੱਡ ਕੇ ਲੋਕਾਂ ਦਿਆਂ ਮਨਾਂ ਵਿਚ ਜਮ ਬਹਿਣ ਦੀ।

ਕਲਵਣਕਰ : ਤੁਸੀਂ ਗਣਪਤ ਰਾਓ ਜੋਸ਼ੀ ਨੂੰ ਦੇਖਿਆ ਹੈ, ਅੱਪਾ ਸਾਹਿਬ ?

ਅੱਪਾ : ਹਾਂ ਜੀ, ਦੇਖਿਆ ਹੈ !

ਕਲਵਣਕਰ : ਮਾਫ਼ ਕਰਨਾ, ਲੇਕਿਨ ਗਣਪਤ ਰਾਓ, ਬਾਲ ਗੰਧਰਵ, ਕੇਸ਼ਵ ਰਾਓ, ਇਹ ਸਭ ਕੋਰੇ ਲੀਜੇਂਡਸ ਹਨ। ਇਕ ਵਿਕ੍ਰਿਤ ਮਾਰਬਿਡ ਸਮਾਧਾਨ ਲਈ ਬਣੇ ਹੋਏ। ਮੈਂ ਗਣਪਤ ਰਾਓ ਦੀਆਂ ਤਸਵੀਰਾਂ ਦੇਖੀਆਂ ਹਨ। ਚਰਿੱਤਰ ਵੀ ਪੜ੍ਹਿਆ ਹੈ। ਆਈ ਡੋਂਟ ਬਿਲੀਵ ਹੀ ਵਾਜ਼ ਏ ਗ੍ਰੇਟ ਐਕਟਰ, ਨਾਟ ਇਵੇਨ ਏ ਗੁੱਡ ਐਕਟਰ। ਸ਼ਿਕਾਰ ਹੱਕਣ ਵਾਲਿਆਂ ਦੀ ਤਰ੍ਹਾਂ ਚੀਖ਼ਣ ਦੀ ਪਰੰਪਰਾ ਉਥੋਂ ਹੀ ਸ਼ੁਰੂ ਹੋਈ ਹੈ।

ਸ਼੍ਰੀਮਤੀ ਕਲ. : ਤੇ ਕੰਮ ਕਰਦੇ ਸਮੇਂ ਸ਼ਰਾਬ ਦੇ ਨਸ਼ੇ ਵਿਚ ਚੂਰ ਰਹਿੰਦੇ ਸਨ। ਵਿੰਗ ਵਿਚੋਂ ਲੋਕਾਂ ਨੂੰ ਉਨ੍ਹਾਂ ਨੂੰ ਦੱਸਣਾ ਪੈਂਦਾ ਸੀ ਕਿ ਅੱਜ ਫ਼ਲਾਣਾ-ਫ਼ਲਾਣਾ ਨਾਟਕ ਹੈ।

ਕਲਵਣਕਰ : ਨਹੀਂ ਮੈਂ ਤਾਂ ਕਹਿੰਦਾ ਹਾਂ ਕਿ ਗਣਪਤ ਰਾਓ ਭਾਵੇਂ ਸ਼ਰਾਬ ਪੀਂਦੇ ਹੋਣ ਜਾਂ ਗਾਂਜਾ, ਸਵਾਲ ਇਹ ਨਹੀਂ ਹੈ। ਕਲਾਕਾਰ ਨੂੰ ਖੁੱਲ੍ਹ ਹੋਣੀ ਚਾਹੀਦੀ ਹੈ ਇਨ੍ਹਾਂ ਗੱਲਾਂ ਦੀ। ਲੇਕਿਨ...

ਅੱਪਾ : (ਗੁੱਸਾ ਖਾ ਜਾਂਦੇ ਹਨ। ਹੱਥਲਾ ਲਿਫ਼ਾਫ਼ਾ ਜ਼ੋਰ ਨਾਲ ਜ਼ਮੀਨ ਉਤੇ ਵਗਾਹ ਮਾਰਦੇ ਹਨ) ਹੁਣ ਸਹਿਆ ਨਹੀਂ ਜਾਂਦਾ ਮੈਥੋਂ। ਤੁਸੀਂ ਚਲੇ ਜਾਓ ਇਥੋਂ— ਇਸੇ ਸਮੇਂ ਚਲੇ ਜਾਓ—ਗਣਪਤ ਰਾਓ ਨੂੰ ਖੁਲ੍ਹ—ਮੈਂ ਕਹਿੰਦਾ ਹਾਂ ਜਾਓ...

ਕਲਵਣਕਰ : (ਉਠ ਕੇ) ਅੱਪਾ ਸਾਹਿਬ, ਤੁਸੀਂ...

[ਅੱਪਾ ਅਜੇ ਬੋਲ ਹੀ ਰਹੇ ਸਨ ਕਿ ਨਲੂ ਤੇ ਸੁਧਾਕਰ ਦਰਵਾਜ਼ੇ ਉੱਤੇ ਪਹੁੰਚ ਜਾਂਦੇ ਹਨ। ਵਿਠੋਬਾ ਵੀ ਅੰਦਰਲੇ ਦਰਵਾਜ਼ੇ ਦੇ ਕੋਲ ਆ ਕੇ ਖੜ੍ਹਾ ਹੋ ਜਾਂਦਾ ਹੈ।]

ਨਲੂ : (ਭੱਜ ਕੇ ਅੱਗੇ ਆਉਂਦੀ ਹੋਈ) ਅੱਪਾ ! ਅੱਪਾ ! ਇਹ ਕੀ ਮਚਾਇਆ ਹੋਇਆ ਹੈ, ਤੁਸੀਂ ?

ਅੱਪਾ : ਇਹ ਘਰ ਮੇਰਾ ਨਹੀਂ, ਮੈਨੂੰ ਪਤਾ ਹੈ। ਫ਼ੇਰ ਵੀ ਕਹਿੰਦਾ ਹਾਂ, ਚਲੇ ਜਾਓ। ਮੇਰੇ ਆਸਮਾਨ ਦੇ ਹਰ ਟੋਟੇ ਉਤੇ ਗਣਪਤ ਰਾਓ ਦੀ ਮੋਹਰ ਲਗੀ ਹੋਈ ਹੈ। ਉਨ੍ਹਾਂ ਦੇ ਬਾਰੇ ਵਿੱਚ ਇਹ ਅਲਫ਼ਾਜ਼।

ਸ਼੍ਰੀਮਤੀ ਕਲ. : ਚਲੋ, ਇਕ ਛਿਣ ਭਰ ਵੀ ਨਾ ਰੁਕੋ ਇਥੇ।

ਨਲੂ : ਸਾਹਿਬ, ਮੈਂ ਬੇਨਤੀ ਕਰਦੀ ਹਾਂ...

ਸੁਧਾਕਰ : ਸਾਹਿਬ, ਤੁਸੀਂ ਜ਼ਰਾ...

ਕਲਵਣਕਰ : ਓਲਡ ਈਡੀਅਟ ? ਆਈ ਐਮ ਨਾਟ ਗੋਇੰਗ ਟੂ ਟਾਲਰੇਟ ਦਿਸ। ਚੱਲ ਰਾਗਣੀ...

[ਰੋਕਣ ਦੀ ਕੋਸ਼ਿਸ਼ ਦੇ ਬਾਵਜੂਦ ਦੋਵੇਂ ਚਲੇ ਜਾਂਦੇ ਹਨ। ਸੁਧਾਕਰ ਉਨ੍ਹਾਂ ਦੇ ਪਿਛੇ ਜਾਂਦਾ ਹੈ। ਨਲੂ ਕੰਧ ਫੜੀ ਪੱਥਰ ਦੀ ਤਰ੍ਹਾਂ ਖੜ੍ਹੀ ਰਹਿੰਦੀ ਹੈ। ਵਿਠੋਬਾ ਅੰਦਰ ਜਾਂਦਾ ਹੈ। ਅੱਪਾ ਦੁਖੀ ਖੜ੍ਹੇ ਹਨ।]

ਅੱਪਾ : (ਕੁਝ ਛਿਣ ਮਗਰੋਂ) ਨਲੂ ! ਮੇਰੇ ਤੋਂ ਗ਼ਲਤੀ ਹੋ ਗਈ। ਮੈਨੂੰ ਇਸ ਤਰ੍ਹਾਂ ਨਾਰਾਜ਼ ਨਹੀਂ ਹੋਣਾ ਚਾਹੀਦਾ ਸੀ।

ਨਲੂ : ਅੱਪਾ ! ਤੁਸੀਂ ਚੁੱਪਚਾਪ ਅੰਦਰ ਜਾ ਕੇ ਲੇਟ ਜਾਓ।

ਅੱਪਾ : ਪਰ, ਮੈਂ ਆਪਣਾ ਆਪਾ ਗੁਆ ਬੈਠਾ—ਜਦੋਂ ਤੋਂ ਮੇਰੀ ਘੜੀ ਗੁਆਚੀ ਹੈ ਉਦੋਂ ਤੋਂ—

ਨਲੂ : (ਤਿਖੇ ਸੁਰ ਵਿਚ) ਅੱਪਾ, ਮਿਹਰਬਾਨੀ ਕਰਕੇ ਤੁਸੀਂ ਅੰਦਰ ਜਾਓ—ਅੰਦਰਲੇ ਕਮਰੇ ਵਿਚ।

ਅੱਪਾ : (ਰੁਕ ਕੇ) ਹਾਂ, ਹਾਂ...ਜਾਂਦਾ ਹਾਂ ਬੇਟਾ !

[ਅੱਪਾ ਸੋਟੀ ਦਾ ਸਹਾਰਾ ਲੈ ਕੇ ਗਰਦਨ ਝੁਕਾਈ ਅੰਦਰ ਜਾਂਦੇ ਹਨ । ਨਲੂ ਹੌਲੀ-ਹੌਲੀ ਸੋਫ਼ੇ ਉਤੇ ਬਹਿ ਜਾਂਦੀ ਹੈ । ਸੁਧਾਕਰ ਅੰਦਰ ਆਉਂਦਾ ਹੈ । ਦਰਵਾਜ਼ਾ ਬੰਦ ਕਰਦਾ ਹੈ ਤੇ ਮੇਜ਼ ਦੇ ਕੋਲ ਠਠੰਭਰਿਆ ਖੜ੍ਹਾ ਹੋ ਜਾਂਦਾ ਹੈ । ਕੁਝ ਦੇਰ ਮਗਰੋਂ—]

ਨਲੂ : (ਹਲਕੀ ਆਵਾਜ਼ ਵਿਚ) ਸੁਧਾਕਰ, ਮੇਰੇ ਨਾਲ ਨਾਰਾਜ਼ ਹੋ ਤੁਸੀਂ ?

ਸੁਧਾਕਰ : ਕਿਉਂ, ਤੇਰੇ ਨਾਲ ਨਾਰਾਜ਼ ਹੋਣ ਦਾ ਕਾਰਣ ?

ਨਲੂ : ਮੈਂ ਅੱਪਾ ਨੂੰ ਰੱਖ ਲਿਆ ਇਥੇ ।

ਸੁਧਾਕਰ : ਤਾਂ ਤੂੰ ਗ਼ਲਤੀ ਨਹੀਂ ਕੀਤੀ, ਨਲੂ ! ਯੂ ਹੈਵ ਡਨ ਯੋਅਰ ਡਿਊਟੀ ।

ਨਲੂ : ਇਸਦਾ ਨਤੀਜਾ ਕੀ ਹੋਏਗਾ ? ਆਪਣੇ ਘਰ ਵਿਚ ਅਜਿਹੀ ਬੇਇਜ਼ਤੀ ਹੋਈ ਉਨ੍ਹਾਂ ਦੀ ! ਉਹ ਲੋਕ ਟੇਢੇ ਮਜਾਜ਼ ਵਾਲੇ ਹਨ, ਭੁੱਲਣਗੇ ਨਹੀਂ ਉਹ ।

ਸੁਧਾਕਰ : ਤੂੰ ਫ਼ਿਕਰ ਨਾ ਕਰ, ਨਲੂ ! ਕੁਝ ਦਿਨ ਪਰੇਸ਼ਾਨ ਕਰਨਗੇ । ਮੈਂ ਸਹਿ ਲਵਾਂਗਾ । ਕਲਵਣਕਰ ਸਾਹਿਬ ਦੀ ਨਾਰਾਜ਼ਗੀ ਦਾ ਹੁਣ ਮੈਂ ਆਦੀ ਹੋ ਚੁੱਕਾ ਹਾਂ ।

ਨਲੂ : ਪਹਿਲਾਂ ਮੈਨੂੰ ਲਗਾ ਸੀ ਕਿ ਭਰਾ-ਭਰਜਾਈ ਹੀ ਗ਼ਲਤੀ ਕਰ ਰਹੇ ਹੋਣਗੇ । ਪਰ ਹੁਣ ਪਤਾ ਲਗ ਰਿਹਾ ਹੈ ਇਨ੍ਹਾਂ ਨੂੰ ਸੰਭਾਲਣਾ ਕਿੰਨਾ ਮੁਸ਼ਕਲ ਹੈ । ਨੰਦਾ ਨੇ ਜਿਹੜਾ ਲਿਖਿਆ ਸੀ ਕਿ ਇਹ ਲੋਕ ਜਿਊਣਾ ਮੁਸ਼ਕਲ ਕਰ ਦੇਣਗੇ, ਉਹ ਝੂਠ ਨਹੀਂ ਸੀ ।

ਸੁਧਾਕਰ : ਇਕ ਵੱਖਰੀ ਹੀ ਦੁਨੀਆਂ ਵਿਚ ਰਹਿਣ ਵਾਲੇ ਲੋਕ ਹਨ ਇਹ, ਨਲੂ ! ਸਾਡੀ ਦੁਨੀਆਂ ਨਾਲ ਮੇਲ ਖਾਣਾ ਉਨ੍ਹਾਂ ਲਈ ਬਹੁਤ ਮੁਸ਼ਕਲ ਹੈ ।

ਨਲੂ : ਸਿਰਫ਼ ਕਾਰਨ ਜਾਣ ਲੈਣ ਨਾਲ ਹੀ ਗੱਲਾਂ ਸਹਿਣ ਨਹੀਂ ਕੀਤੀਆਂ ਜਾ ਸਕਦੀਆਂ । ਮੈਨੂੰ ਨਹੀਂ ਪਤਾ ਇਸਦਾ ਅੰਤ ਕੀ ਹੋਏਗਾ ? ਮੈਂ ਤੁਹਾਨੂੰ ਨਹੀਂ ਦੱਸਿਆ । ਪਰਸੋਂ ਅੱਪਾ ਨੇ ਸੂਬੇਦਾਰ ਸਾਹਿਬ ਤੋਂ ਦਸ ਰੁਪਏ ਮੰਗੇ ਸਨ ਖੁੱਲ੍ਹੀ ਸੜਕ ਉੱਤੇ ।

ਸੁਧਾਕਰ : ਰੁਪਏ ਮੰਗੇ ਸਨ ?

ਨਲੂ : ਉਨ੍ਹਾਂ ਨੂੰ ਤਾਂ ਹੁਣ ਕਿਸੇ ਵੀ ਚੀਜ਼ ਦਾ ਖ਼ਿਆਲ ਨਹੀਂ ਹੈ । ਕਿਸੇ ਤੋਂ ਵੀ ਪੈਸੇ ਮੰਗ ਲੈਂਦੇ ਹਨ । ਸੜਕ ਉੱਤੇ ਕਿਤੇ ਵੀ ਅੱਡਾ ਜਮਾ ਬਹਿੰਦੇ ਹਨ । ਕਿਸੇ ਨੂੰ ਕੁਝ ਵੀ ਕਹਿ ਆਉਂਦੇ ਹਨ । ਕਿਸੇ ਵੀ ਗੰਦੇ ਹੋਟਲ ਤੋਂ ਜੋ ਮਨ ਕਰਦਾ ਹੈ, ਸੋ ਲੈ ਆਉਂਦੇ ਹਨ । ਇਹ ਤਾਂ ਚੰਗਾ ਹੈ ਕਿ ਸੁਭਾਸ਼ ਤੇ ਸੁਸ਼ੀਲ ਕਾਨਵੇਂਟ ਵਿੱਚ ਹਨ ।

ਸੁਧਾਕਰ : ਸਾਨੂੰ ਸਮਝਣਾ ਚਾਹੀਦਾ ਹੈ ਨਲੂ, ਬੁੜਾਪਾ ਦੂਜਾ ਬਚਪਣਾ ਹੀ ਹੁੰਦਾ ਹੈ ।

ਨਲੂ : ਉਹ ਤਾਂ ਠੀਕ ਹੈ। ਪਰ ਇਸ ਦੂਜੇ ਬਚਪਣੇ ਵਿਚ ਮਾਂ ਕਿਥੋਂ ਆਏ ? ਇਹ ਦੇਖ ਲਿਆ ਨਾ ਤੁਸੀਂ ! ਚਾਰੇ ਪਾਸੇ ਉਨ੍ਹਾਂ ਗੰਦੇ ਪਕੌੜਿਆਂ ਦੇ ਟੁਕੜੇ ਖਿੰਡੇ ਪਏ ਹਨ। ਤੇ ਗੱਲ ਵੀ ਕੋਈ ਚੰਗੀ ਤਰ੍ਹਾਂ ਕਰਦੇ ਹਨ, ਲਗਾਤਾਰ ਗਾਲ੍ਹਾਂ ਦੀ ਵਾਛੜ ਹੁੰਦੀ ਹੈ। ਘਰ ਵਿੱਚ ਵੀ ਕਦੇ ਵੜਨਗੇ ਤਾਂ ਕੀ—ਕੁਝ ਕਰ ਸੁੱਟਣਗੇ, ਕੋਈ ਭਰੋਸਾ ਨਹੀਂ ਹੈ। ਹਖਮਾ ਦਸ ਰਹੀ ਸੀ ਕਿ ਪਰਸੋਂ ਅਲਮਾਰੀ ਵਿਚ ਚੰਦਨ ਦਾ ਹਾਥੀ ਗਾਇਬ ਹੋ ਗਿਆ। ਸਾਰਾ ਘਰ ਲੱਭ ਮਾਰਿਆ ਤਾਂ ਮਿਲਿਆ ਅੱਪਾ ਦੇ ਸਿਰਹਾਣੇ ! ਬੋਲੇ, ਮੈਨੂੰ ਹਾਥੀ ਪਸੰਦ ਹੈ, ਇਸ ਲਈ ਮੈਂ ਲੈ ਲਿਆ। ਇਸ ਹੱਦ ਤਕ ਨੌਬਤ ਪਹੁੰਚ ਚੁੱਕੀ ਹੈ। ਕੀ ਕਰਾਂ, ਮੇਰੀ ਤਾਂ ਸਮਝ ਵਿਚ ਹੀ ਕੁਝ ਨਹੀਂ ਆਉਂਦਾ। ਸੁਧਾਕਰ, ਤੁਸੀਂ ਕਹਿੰਦੇ ਨਹੀਂ, ਪਰ ਮੈਂ ਜਾਣਦੀ ਹਾਂ ਕਿ ਕਿੰਨੀ ਤਕਲੀਫ਼ ਹੈ ਤੁਹਾਨੂੰ ? ਲੇਕਿਨ (ਸਿਸਕਦੀ ਹੋਈ) ਮੈਂ ਵੀ ਕੀ ਕਰਾਂ ? (ਅੱਖਾਂ ਪੂੰਝਦੀ ਹੈ।)

ਸੁਧਾਕਰ : (ਕੋਲ ਆ ਕੇ ਉਸਦੇ ਮੋਢੇ ਉੱਤੇ ਹੱਥ ਰੱਖਦਾ ਹੈ) ਪਾਗਲ ਤਾਂ ਨਹੀਂ ਹੈ ਤੂੰ ਨਲੂ ? ਇੰਨਾ ਕਿਉਂ ਪਰੇਸ਼ਾਨ ਹੁੰਦੀ ਹੈਂ ?

ਨਲੂ : (ਪਕਿਆਈ ਨਾਲ) ਕੁਝ ਦਿਨ ਪਹਿਲਾਂ ਮੇਰੇ ਦਿਲ ਵਿੱਚ ਇਕ ਖ਼ਿਆਲ ਆਇਆ ਸੀ, ਉਸ ਉੱਤੇ ਅਮਲ ਕਰਨ ਦਾ ਮੈਂ ਹੁਣ ਫ਼ੈਸਲਾ ਕਰ ਲਿਆ ਹੈ, ਸੁਧਾਕਰ ! ਹੋਰ ਕੋਈ ਰਾਹ ਨਹੀਂ।

ਸੁਧਾਕਰ : ਕੀ ਫ਼ੈਸਲਾ ਕਰ ਲਿਆ ਹੈ ?

ਨਲੂ : ਉਨ੍ਹਾਂ ਦੋਹਾਂ ਨੂੰ ਪਿਛਲੇ ਆਊਟ ਹਾਊਸ ਵਿਚ ਰੱਖਣ ਦਾ ! ਇਕ ਕਮਰਾ ਖ਼ਾਲੀ ਹੈ ਉਥੇ।

ਸੁਧਾਕਰ : ਲੇਕਿਨ...

ਨਲੂ : ਕਮਰਾ ਸਾਫ਼-ਸੁਥਰਾ ਕਰ ਲਵਾਂਗੇ ਅਸੀਂ। ਮਾਂ ਤਾਂ ਹੁਣ ਹਮੇਸ਼ਾ ਬਿਸਤਰੇ ਉਤੇ ਹੀ ਪਈ ਰਹਿੰਦੀ ਹੈ। ਉਸਦੀ ਮੰਜੀ ਉਥੇ ਲੈ ਜਾਣ ਲਈ ਕਹਿੰਦੀ ਹਾਂ ਤੇ ਅੱਪਾ ਦਾ ਸਾਮਾਨ ਵੀ। ਉਨ੍ਹਾਂ ਦਾ ਖਾਣਾ-ਪੀਣਾ, ਚਾਹ-ਪਾਣੀ ਸਭ ਉਥੇ ਹੀ ਹੋਏਗਾ। ਵਿਠੋਬਾ ਕਰੇਗਾ ਸਭ ਕੁਝ। ਉਨ੍ਹਾਂ ਨੂੰ ਘਰ ਤੋਂ ਵੱਖਰਾ ਕਰਨਾ ਹੀ ਪਏਗਾ।

ਸੁਧਾਕਰ : ਅਸੀਂ ਇੰਨੇ ਪੱਥਰ-ਦਿਲ ਹੋ ਜਾਈਏ ?

ਨਲੂ : ਹੋਰ ਕੋਈ ਉਪਾਅ ਨਹੀਂ। ਉਨ੍ਹਾਂ ਦੀ ਦੇਖ ਭਾਲ ਕਰਨ ਦੀ ਜ਼ਿੰਮੇਵਾਰੀ ਮੇਰੇ ਉਤੇ ਹੈ। ਮੈਂ ਦੇਖ ਭਾਲ ਕਰਾਂਗੀ। ਪਰ ਉਸ ਪਿੱਛੇ ਤੁਹਾਡੇ ਸੁਖ ਤੇ ਗ੍ਰਿਹਸਥੀ ਨੂੰ ਬਰਬਾਦ ਨਹੀਂ ਹੋਣ ਦਿਆਂਗੀ। (ਜ਼ੋਰ ਨਾਲ) ਵਿਠੋਬਾ, ਵਿਠੋਬਾ ! (ਵਿਠੋਬਾ ਆਉਂਦਾ ਹੈ) ਆਊਟ ਹਾਊਸ ਦਾ ਕਮਰਾ ਸਾਫ਼ ਕਰ ਲੈ ਤੇ ਮਾਂ ਜੀ ਦੀ ਮੰਜੀ ਕਲ੍ਹ ਸਵੇਰੇ ਉਥੇ ਡਾਹ ਦੇਈਂ। ਮਾਂ ਜੀ ਤੇ ਪਿਤਾ ਜੀ ਕਲ੍ਹ ਤੋਂ ਉਥੇ ਹੀ ਰਿਹਾ ਕਰਨਗੇ।

ਵਿਠੋਬਾ : ਚੰਗਾ ਮਾਲਕਣ !

ਨਲੂ : ਉਨ੍ਹਾਂ ਦਾ ਚਾਹ-ਪਾਣੀ, ਖਾਣਾ-ਪੀਣਾ ਸਭ ਕੁਝ ਉਥੇ ਹੀ ਕਰਿਆ ਕਰੀਂ, ਤੂੰ ਉਨ੍ਹਾਂ ਦਾ ਚੰਗੀ ਤ੍ਰਾਂ ਧਿਆਨ ਰੱਖਣਾ ਹੈ, ਸਮਝਿਆ ! ਰਖਮਾ 'ਨੂੰ ਵੀ ਕਹਿ ਦੇਈਂ ? ਜਾ ।

ਵਿਠੋਬਾ : ਅੱਛਾ ਮਾਲਕਣ ! (ਜਾਂਦਾ ਹੈ ।)

ਨਲੂ : (ਚੀਖ ਕੇ ਰੋਣਾ ਸ਼ੁਰੂ ਕਰਦੀ ਹੈ) ਸੁਧਾਕਰ—ਸੁਧਾ...ਮੇਰਾ ਕਾਲਜਾ ਫੱਟਿਆ ਜਾ ਰਿਹਾ ਹੈ। ਅੱਪਾ ਕਹਿਣਗੇ...ਕਹਿਣਗੇ...ਮੇਰੀ ਬਕਰੀ ਮੇਰੇ ਨਾਲ ਨਾਰਾਜ਼ ਹੋ ਗਈ ਹੈ। ਲੇਕਿਨ—ਲੇਕਿਨ...ਮੈਂ ਆਪਣੇ ਘਰ ਨੂੰ ਬਣਾਈਂ ਰੱਖਣਾ ਹੈ। ਕਿੰਨੀ ਵੱਡੀ ਜ਼ਿੰਮੇਵਾਰੀ ਦਾ ਭਾਰ ਤੁਸੀਂ ਆਪਣੇ ਸਿਰ ਉਤੇ ਚੁਕੀਂ ਚੱਲ ਰਹੇ ਹੋ—ਮੈਨੂੰ ਪਤਾ ਹੈ। ਥੱਕੇ-ਟੁੱਟੇ ਜਦ ਤੁਸੀਂ ਘਰ ਮੁੜਦੇ ਹੋ ਉਦੋਂ ਘਰ ਵਿੱਚ ਜੇ ਤੁਹਾਨੂੰ ਸੁਖ-ਚੈਨ ਨਾ ਮਿਲੇ ਤਾਂ...ਤਾਂ...ਨਹੀਂ ਸੁਧਾਕਰ, ਇਹ ਸਭ ਤਾਂ ਮੈਨੂੰ ਕਰਨਾ ਹੀ ਪਏਗਾ...ਕਰਨਾ ਹੀ ਪਏਗਾ ।

ਸੁਧਾਕਰ : ਨਲੂ, ਤੇਰੀ ਤਬੀਅਤ ਠੀਕ ਨਹੀਂ ਹੈ—ਤੂੰ ਅੰਦਰ ਚੱਲ ਕੇ ਥੋੜ੍ਹਾ ਆਰਾਮ ਕਰ...ਚੱਲ—ਜੋ ਕਰਨਾ ਹੋਏਗਾ ਕਲ੍ਹ ਦੇਖਾਂਗੇ ।

[ਅੰਦਰ ਜਾਂਦੇ ਹਨ ।]

# ਤੀਜਾ ਦ੍ਰਿੱਸ਼

[ਆਊਟ ਹਾਊਸ ਦਾ ਕਮਰਾ]
[ਸ਼ਾਮ ਦਾ ਸਮਾਂ ।]
ਕੰਧ ਨਾਲ ਪਈ ਹੋਈ ਮੰਜੀ ਉਤੇ ਕਾਵੇਰੀ ਲੰਮੀ ਪਈ ਹੈ । ਅੱਪਾ ਇਕ ਪੁਰਾਣੀ ਭਾਰੀ ਆਰਾਮ ਕੁਰਸੀ ਉਤੇ ਬੈਠੇ ਗਿਆਨੇਸ਼ਵਰੀ ਦੇ ਪਹਿਲੇ ਅਧਿਆਏ ਵਿਚੋਂ ਕੁਝ ਓਵੀਆਂ (ਸ਼ਲੋਕ) ਜ਼ੋਰ ਨਾਲ ਪੜ੍ਹ ਕੇ ਸੁਣਾ ਰਹੇ ਹਨ । ਚਾਰ-ਪੰਜ ਓਵੀਆਂ ਅਰਥ ਸਮੇਤ ਪੜ੍ਹਕੇ...

ਕਾਵੇਰੀ : ਸੁਣਿਆ ਤੁਸੀਂ ?

ਅੱਪਾ : ਕੀ ਹੈ ਸਰਕਾਰ ?

ਕਾਵੇਰੀ : ਕੀ ਵਜਿਆ ਹੈ ?

ਅੱਪਾ : ਕੀ ਪਤਾ ਹੈ । ਜਦੋਂ ਤੋਂ ਮੇਰੀ ਘੜੀ ਗੁਆਚੀ ਹੈ, ਇਹ ਸਵਾਲ ਹਮੇਸ਼ਾ ਲਈ ਮਿਟ ਗਿਆ ਹੈ । ਹੁਣ ਤਾਂ ਦਿਨਾਂ ਦਾ ਹਿਸਾਬ ਹੈ ਘੰਟਿਆਂ ਦਾ ਨਹੀਂ ।
[ਐਨਕ ਲਾ ਕੇ ਫੇਰ ਅਗੇ ਪੜ੍ਹਨਾ ਸ਼ੁਰੂ ਕਰਦੇ ਹਨ ।]

ਕਾਵੇਰੀ : ਸੁਣੋ !

ਅੱਪਾ : (ਐਨਕ ਲਾਹ ਕੇ) ਹੁਣ ਕੀ ਹੈ ?

ਕਾਵੇਰੀ : ਅੱਜ ਇਥੇ ਤਕ ਹੀ ਰਹਿਣ ਦਿਓ । ਮੇਰੀ ਸਮਝ ਵਿਚ ਨਹੀਂ ਆਉਂਦਾ ।

ਅੱਪਾ : (ਕਿਤਾਬ ਇਕ ਪਾਸੇ ਰੱਖਦੇ ਹੋਏ) ਚੰਗੀ ਗੱਲ ਹੈ । ਸਾਡਾ ਆਚਰਨ ਸੁਧਰੇ, ਇਸ ਲਈ ਸਭ ਲੋਕਾਂ ਨੇ ਮਿਲ ਕੇ ਇਹ ਗ੍ਰੰਥ ਸਾਨੂੰ ਭੇਂਟ ਕੀਤਾ ਹੈ । ਪਰ ਪਹਿਲਾ ਅਧਿਆਏ ਹੀ ਨਹੀਂ ਖਤਮ ਹੋਣ ਵਿਚ ਆ ਰਿਹਾ । ਕੀ ਕਹਿ ਰਹੇ ਹੋ ਤੁਸੀਂ, ਸਰਕਾਰ ?

ਕਾਵੇਰੀ : ਤੁਸੀਂ ਹੱਸੋ ਨਾ ਤਾਂ ਦੱਸਦੀ ਹਾਂ ।

ਅੱਪਾ : ਨਹੀਂ ਹੱਸਾਂਗਾ ।

ਕਾਵੇਰੀ : ਮੈਨੂੰ ਨਾ ਅੱਜ ਕਾਫ਼ੀ ਆਰਾਮ ਹੈ ।

ਅੱਪਾ : ਜੇਕਰ ਹੈ ਵੀ, ਤਾਂ ਇਵੇਂ ਕਹਿਣਾ ਨਹੀਂ ਚਾਹੀਦਾ । ਸ਼ੈਤਾਨ ਦੇ ਬੱਚੇ ਬੂਹੇ ਦੇ

ਓਹਲੇ ਬੈਠੇ ਰਹਿੰਦੇ ਹਨ । ਉਹ ਸੁਣ ਲੈਂਦੇ ਹਨ ।

ਕਾਵੇਰੀ : ਸੁਣ ਲੈਣ ਦਿਓ । ਰੱਬ ਦੇ ਬੰਦੇ ਵੀ ਤਾਂ ਦੂਜੇ ਪਾਸੇ ਬਠੇ ਹੋਣਗੇ ।

ਅੱਪਾ : ਤਾਂ ਕਹਿਣਾ ਕੀ ਚਾਹੁੰਦੀ ਹੈਂ ਤੁਸੀਂ ਅਸੀਂ ਘੁੰਮਣ ਚੱਲੀਏ ਹੱਥ ਵਿੱਚ ਹੱਥ ਪਾਈਂ, ਬਾਗ ਵਿੱਚ ?

ਕਾਵੇਰੀ : ਛੀ ! ਇਵੇਂ ਮਜ਼ਾਕ ਉੜਾਓਗੇ ਨਾ ਤਾਂ ਫ਼ੇਰ ਮੈਂ ਨਹੀਂ ਬੋਲਾਂਗੀ, ਹਾਂ ।

ਅੱਪਾ : (ਖੜ੍ਹੇ ਹੁੰਦੇ ਹਨ) ਮੈਂ ਵੀ ਕਿੰਨਾ ਮੂਰਖ ਹਾਂ । ਹੁਣੇ ਬਾਗ਼ ਕਹਿੰਦੇ ਹੀ ਯਾਦ ਆ ਗਿਆ । ਸਰਕਾਰ, ਅੱਜ ਤੁਹਾਡੇ ਲਈ ਇਕ ਮਜ਼ੇਦਾਰ ਚੀਜ਼ ਲਿਆਇਆਂ ਹਾਂ । ਹੁਣੇ ਬਾਹਰੋਂ ਆਇਆ ਨਾ, ਉਦੋਂ । (ਕਿੱਲੀ ਉਤੇ ਟੰਗਿਆ ਕੋਟ ਟੋਹਣਾ ਸ਼ੁਰੂ ਕਰਦੇ ਹਨ ।)

ਕਾਵੇਰੀ : ਕੀ ਲਿਆਏ ਹੋ ?

ਅੱਪਾ : ਬੁਝ ।

ਕਾਵੇਰੀ : ਪਕੌੜੇ ਤਾਂ ਨਹੀਂ ? ਨਹੀਂ ਤਾਂ ਉਸ ਦਿਨ ਦੀ ਤਰ੍ਹਾਂ ਰੌਲਾ ਪੈ ਜਾਏਗਾ ।

ਅੱਪਾ : ਖਾਣ ਦੀ ਚੀਜ਼ ਨਹੀਂ ਹੈ ।

ਕਾਵੇਰੀ : ਬੁਝ ਲਿਆ, ਚੰਪੇ ਦੇ ਫੂਲ ਹਨ ।

ਅੱਪਾ : (ਮੰਜੀ ਵੱਲ ਆਉਂਦੇ ਹੋਏ) ਨਟਖਟ, ਕਿਵੇਂ ਬੁਝਿਆ ਤੂੰ ?

ਕਾਵੇਰੀ : (ਹੱਸ ਕੇ) ਏ ਜੀ, ਚੰਪੇ ਦੇ ਫੁੱਲ ਵੀ ਕਦੇ ਲੁਕਾਇਆਂ, ਲੁਕਦੇ ਹਨ ? ਜਦੋਂ ਤੋਂ ਤੁਸੀਂ ਮੁੜੇ ਹੋ ਸਾਰੇ ਕਮਰੇ ਵਿਚ ਖ਼ੁਸ਼ਬੂ ਫ਼ੈਲੀ ਹੋਈ ਹੈ । ਗਿਆਨੇਸ਼ਵਰੀ ਸੁਣਨ ਵਿਚ ਮੈਨੂੰ ਚੇਤਾ ਨਹੀਂ ਰਿਹਾ ।

ਅਪਾ : ਇਕ ਫੁੱਲ ਤੇਰੇ ਵਾਲਾਂ ਵਿਚ ਲਾ ਦਿਆਂ ?

ਕਾਵੇਰੀ : (ਸੁਖ ਨਾਲ ਫੁੱਲ ਕੇ) ਛੀ ! ਕਿਹੋ ਜਿਹੀਆਂ ਗੱਲਾਂ ਕਰਦੇ ਹੋ । ਦਿਓ ਮੇਰੇ ਹੱਥ ਵਿੱਚ । (ਫੁੱਲ ਲੈਂਦੀ ਹੈ) ਕਿੰਨੇ ਚੰਗੇ ਹਨ । ਕਿਸਦੇ ਬਾਗ਼ ਉਤੇ ਹੱਲਾ ਬੋਲਿਆ ਅੱਜ ?

ਅਪਾ : ਬਈ ਬਾਗ਼ ਕਿਸੇ ਦਾ ਵੀ ਹੋਏ ਫੁੱਲ ਰੱਬ ਦੇ ਹੀ ਹੁੰਦੇ ਹਨ । ਹਰ ਫੁੱਲ ਦੀ ਪੰਖੜੀ ਉਤੇ ਰੱਬ ਦੇ ਦਸਤਖ਼ਤ ਹੁੰਦੇ ਹਨ । ਆਸਮਾਨ ਦੇ ਤਾਰਿਆਂ ਦੀ ਤਰ੍ਹਾਂ ਇਹ ਵੀ ਰੱਬ ਦੇ ਘਰ ਦੀ ਦੌਲਤ ਹਨ । ਉਸ ਬਾਗ਼ ਦਾ ਮਾਲਕ ਜਦ ਤੇਜ਼ੀ ਨਾਲ ਮੇਰੇ ਵਲ ਆਇਆ ਤਾਂ ਮੈਂ ਉਸਨੂੰ ਇਹੀ ਕਿਹਾ, ਮੈਂ ਕਿਹਾ, ਭਾਈ ਕਿਸੇ ਨੂੰ ਆਪਣੀ ਛੱਤ ਉਤੇ ਜੇਕਰ ਹਿਰਨੀ ਨਛੱਤਰ ਦਾ ਸ਼ਿਕਾਰੀ ਤਾਰਾ ਨਜ਼ਰ ਆਏ ਤਾਂ ਉਹ ਉਸਦੀ ਖ਼ਾਨਦਾਨੀ ਜਾਇਦਾਦ ਨਹੀਂ ਬਣ ਜਾਂਦਾ ।

ਕਾਵੇਰੀ : (ਹਸਦੀ ਹੈ) ਲੇਕਿਨ ਜੰਮੀ ਗੱਲ ਉਸ ਉਤੇ ਤੁਹਾਡੀ ?

ਅਪਾ : ਨਹੀਂ ਜੰਮੀ । ਉਸ ਉਤੇ ਸਿਰਫ਼ ਇਕੋ ਹੀ ਗੱਲ ਜੰਮੀ ਕਿ ਮੈਂ ਕਾਰਲੇਕਰ ਸਾਹਿਬ ਦਾ ਸਹੁਰਾ ਹਾਂ । ਲੋਕਾਂ ਨੂੰ ਛੋਟੀਆਂ ਚੀਜ਼ਾਂ ਜਚਦੀਆਂ ਹਨ,

ਵੱਡੀਆਂ ਨਹੀਂ ।

ਕਾਵੇਰੀ : ਖ਼ੈਰ, ਛੱਡੋ । ਇਥੇ ਮੇਰੇ ਕੋਲ ਤਾਂ ਜ਼ਰਾ ਬੈਠੋ ।

ਅੱਪਾ : ਕੀ ਕਹਿੰਦੀ ਹੈਂ ?

ਕਾਵੇਰੀ : ਚਾਰ ਦਿਨ ਤੋਂ ਇਕ ਗੱਲ ਮੇਰੇ ਮਨ ਵਿਚ ਝਾਕ ਰਹੀ ਹੈ । ਅੱਜ ਕਹਿ ਦਿੰਦੀ ਹਾਂ ।

ਅੱਪਾ : ਕਿਹੜੀ ਗੱਲ ?

ਕਾਵੇਰੀ : ਮੈਨੂੰ ਲਗਦਾ ਹੈ ਕਿ ਹੁਣ ਅਸੀਂ ਇਥੇ ਨਾ ਰਹੀਏ ।

ਅੱਪਾ : ਹੋਰ ਕਿਥੇ ਜਾਈਏ ?

ਕਾਵੇਰੀ : ਅਸੀਂ ਆਪਣੇ ਪਿੰਡ ਜਾ ਕੇ ਰਹਾਂਗੇ । ਮੋਰਵਾਡੀ ।

ਅੱਪਾ : ਇਥੇ ਤੈਨੂੰ ਦੁਖ ਹੈ ਕੋਈ ?

ਕਾਵੇਰੀ : ਤੁਹਾਨੂੰ ਨਹੀਂ ਪਤਾ ?

ਅੱਪਾ : ਪਤਾ ਹੈ । ਇਸ ਕਬਾੜਖ਼ਾਨੇ ਵਿਚ ਸਾਡਾ ਬੋਰੀਆ-ਬਿਸਤਰਾ ਆਉਂਦੇ ਹੀ ਜ਼ਾਹਿਰ ਹੋ ਗਿਆ ਸੀ । ਪਰ ਇਹ ਬੱਚੇ ਸ਼ਰੀਫ਼ ਹਨ । ਲੋੜੋਂ ਵੱਧ ਸ਼ਰੀਫ਼ ਹਨ । ਮਨ ਵਿਚ ਕੁਝ ਹੋਵੇ ਵੀ ਤਾਂ ਬੋਲ ਕੇ ਨਹੀਂ ਕਹਿੰਦੇ । ਅਜਿਹੀ ਹਾਲਤ ਦਾ ਫ਼ਾਇਦਾ ਉਠਾਉਂਦੇ ਹੋਏ ਸਾਨੂੰ ਚਾਹੀਦਾ ਹੈ ਕਿ ਅਸੀਂ ਦਿਖਾਈਏ ਕਿ ਸਾਨੂੰ ਵੀ ਕੁਝ ਪਤਾ ਨਹੀਂ ਹੈ ਤੇ ਜਿਹੜੀ ਵੀ ਟਹਿਣੀ ਹੱਥ ਲਗੇ ਉਸਨੂੰ ਫੜ ਕੇ ਲਟਕਦੇ ਰਹੀਏ । ਇਸੇ ਵਿਚ ਅਕਲਮੰਦੀ ਹੈ ।

ਕਾਵੇਰੀ : ਨਹੀਂ, ਇਹੋ ਜਿਹੀ ਹਾਲਤ ਵਿਚ ਮੈਂ ਕਦੇ ਵੀ ਠੀਕ ਨਹੀਂ ਹੋ ਸਕਾਂਗੀ ।

ਅੱਪਾ : ਤੇ ਵਾਡੀ ਵਿੱਚ ਠੀਕ ਹੋ ਜਾਏਗੀ ? ਉਥੇ ਇੰਨਾ ਵੱਡਾ ਡਾਕਟਰ ਦੇਖਣ ਨੂੰ ਵੀ ਨਹੀਂ ਲਭਣਾ ।

ਕਾਵੇਰੀ : ਨਾ ਮਿਲੇ । ਕਪੜੇ ਵਿਚ ਵੜੀ ਹੋਈ ਗੱਠ ਵਰਗੀ ਸਾਡੀ ਹਾਲਤ ਹੈ । ਇਸ ਤੋਂ ਪਹਿਲਾਂ ਕਿ ਉਹ ਗੱਠ ਕੰਡੇ ਦੀ ਤਰ੍ਹਾਂ ਚੁਭਣੀ ਸ਼ੁਰੂ ਹੋਵੇ, ਅਕਲਮੰਦੀ ਇਸੇ ਵਿੱਚ ਹੈ ਕਿ ਅਸੀਂ ਇਥੋਂ ਤੁਰ ਪਈਏ । ਨਵੇਂਪਣ ਦੇ ਚਾਰ ਦਿਨ ਕਦੋਂ ਦੇ ਖ਼ਤਮ ਹੋ ਗਏ । ਹੁਣ ਪਹਿਲਾਂ ਵਾਂਗ ਨਾਲ ਨਾਲ ਉਠਣਾ-ਬੈਠਣਾ ਤੇ ਬੋਲਣਾ-ਚੱਲਣਾ ਵੀ ਨਹੀਂ ਹੈ । ਹਾਸਾ-ਮਜ਼ਾਕ ਤਾਂ ਹੈ ਨਹੀਂ, ਪਰ ਨਾਰਾਜ਼ਗੀ ਵੀ ਨਹੀਂ ਹੈ । ਚਾਰ-ਚਾਰ ਦਿਨਾਂ ਤਕ ਦਰਸ਼ਨ ਵੀ ਨਹੀਂ ਹੁੰਦੇ ਉਨ੍ਹਾਂ ਦੇ ।

ਅੱਪਾ : ਉਨ੍ਹਾਂ ਨੂੰ ਕੰਮ ਹੁੰਦੇ ਹਨ ਸਰਕਾਰ । ਸਾਡੇ ਲੋਕਾਂ ਦੀ ਤਰ੍ਹਾਂ ਵਿਹਲੇ ਨਹੀਂ ਹਨ ਉਹ । ਬੇਟੀ, ਕਿੰਨੀ ਨੱਠ-ਭੱਜ ਕਰਦੀ ਹੈ ਸਵੇਰ ਤੋਂ । ਜਵਾਈ ਸਾਹਿਬ ਦੇ ਸਿਰ ਉਤੇ ਤਾਂ ਪਹਾੜ-ਜਿਹੀਆਂ ਜ਼ਿੰਮੇਵਾਰੀਆਂ ਹਨ । ਹਮੇਸ਼ਾ ਕੰਮ ਤੇ ਮਹਿਮਾਨਾਂ ਦਾ ਆਉਂਦੇ-ਜਾਂਦੇ ਰਹਿਣਾ । ਕਿਤੇ ਕੁਝ ਕਮੀਂ ਰਹਿ ਜਾਏ ਤਾਂ ਸਾਨੂੰ ਵੀ ਸੰਭਾਲ ਲੈਣਾ ਚਾਹੀਦਾ ਹੈ ।

ਕਾਵੇਰੀ : ਕੀ ਮੈਂ ਇੰਨਾ ਵੀ ਨਹੀਂ ਸਮਝਦੀ ? ਪਰ ਮੈਨੂੰ ਲਗਦਾ ਹੈ, ਜਦ ਤਕ

ਉਪਰੋਂ ਸਭ-ਠੀਕ-ਠਾਕ ਹੈ, ਸਾਨੂੰ ਵੱਖਰੇ ਹੋ ਜਾਣਾ ਚਾਹੀਦਾ ਹੈ। ਸਾਨੂੰ ਵੀ ਉਨ੍ਹਾਂ ਦੀ ਪ੍ਰੀਖਿਆ ਨਹੀਂ ਲੈਣੀ ਚਾਹੀਦੀ। ਅਸੀਂ ਵੱਖ ਹੋ ਜਾਈਏ, ਵਾਡੀ ਜਾ ਕੇ ਰਹੀਏ ਤਾਂ ਉਨ੍ਹਾਂ ਦੇ ਪ੍ਰੇਮ ਤੋਂ ਵਾਂਝੇ ਹੋਣ ਦੀ ਨੌਬਤ ਨਹੀਂ ਆਏਗੀ। ਪਿਆਰ ਕਾਇਮ ਰਖਣ ਲਈ ਇਹ ਵੀ ਜ਼ਰੂਰੀ ਹੈ ਕਿ ਅਸੀਂ ਜ਼ਰਾ ਦੂਰ ਰਹੀਏ।

ਅੱਪਾ : (ਉਠਦੇ ਹਨ) ਠੀਕ ਹੈ, ਸਰਕਾਰ ਤੁਹਾਡਾ ਕਹਿਣਾ ਠੀਕ ਹੈ। ਸੱਚ ਤਾਂ ਇਹ ਹੈ ਕਿ ਤੁਸੀਂ ਮੇਰੇ ਹੀ ਦਿਲ ਦੀ ਗੱਲ ਕਹੀ ਹੈ। ਅਸੀਂ ਵਾਡੀ ਚਲੇ ਜਾਈਏ ਤਾਂ ਸਾਰੀਆਂ ਗੱਲਾਂ ਸਿੱਧੀਆਂ ਤੇ ਸੁਖਾਲੀਆਂ ਹੋ ਜਾਣਗੀਆਂ। ਨਲੂ, ਮੇਰੀ ਧੀ, ਨੱਚਦੀ ਖੇਲ੍ਹਦੀ ਆਏਗੀ ਪੇਕੇ, ਸਾਡੇ ਘਰ। ਉਸਦੇ ਉਨ੍ਹਾਂ ਸਾਹਿਬੀ ਛੋਕਰਿਆਂ ਨੂੰ ਮੋਰਵਾਡੀ ਦੀ ਨਦੀ ਵਿਚ ਚੰਗੀ ਤਰ੍ਹਾਂ ਚੁੱਭੀਆਂ ਲੁਆਵਾਂਗਾ ਮੈਂ ਤੇ...ਤੇ...ਫੇਰ ਨੰਦਾ ਤੇ ਸ਼ਾਰਦਾ ਵੀ ਆਉਣਗੇ ਮੇਰੀ ਨੰਨ੍ਹੀਂ ਨੂੰ ਲੈ ਕੇ। ਮੇਰੇ ਦਿਲ ਵਿਚੋਂ, ਸਰਕਾਰ, ਨੰਨ੍ਹੀਂ ਨਿਕਲਦੀ ਹੀ ਨਹੀਂ। ਦਿਨ-ਰਾਤ ਬੁਲਾਉਂਦੀ ਰਹਿੰਦੀ ਹੈ। ਪਰ ਅਸੀਂ ਕਿਸੇ ਉਤੇ ਗੁੱਸਾ ਨਹੀਂ ਕਰਨਾ। ਜੋ ਹੋਣਾ ਸੀ, ਹੋ ਗਿਆ। ਜਦੋਂ ਸਭ ਬੱਚੇ ਆ ਜਾਣਗੇ ਨਾ ਸਰਕਾਰ, ਉਦੋਂ ਅਸੀਂ ਹਰ ਸ਼ਾਮ ਸ਼ੇਲਾਰ ਦੀ ਅਮਰਾਈ ਜਾਇਆ ਕਰਾਂਗੇ। ਵਿਹੜੇ ਵਿਚ ਬੈਠ ਕੇ ਚਾਨਣ ਵਿਚ ਖਾਇਆ ਕਰਾਂਗੇ। ਮੰਜ਼ੂਰ ਹੈ, ਸਰਕਾਰ, ਮੰਜ਼ੂਰ ਹੈ। ਅਸੀਂ ਧੀ ਨੂੰ ਪੇਕਾ ਦੇਣਾ ਹੈ ਤੇ ਦੋਹਤੇ-ਦੋਹਤੀਆਂ ਨੂੰ ਨਾਨਕਾ ਦੇਣਾ ਹੈ, ਮਤਲਬ ਕੁਝ ਨਾ ਕੁਝ ਦੇਣਾ ਹੀ ਹੈ, ਸਿਰਫ਼ ਲੈਣ ਦਾ ਸ਼ੌਕ ਛੱਡ ਕ। ਸਰਕਾਰ, ਗ਼ਲਤੀ ਅਸੀਂ ਹੀ ਕਰਦੇ ਹਾਂ। ਅਤੀਤ ਦੇ ਅਣੇਪਣ ਵਿਚ ਪੈਰ ਲਟਕਾਈਂ ਬੈਠੇ ਬੋੜ੍ਹ ਦੇ ਦਰਖ਼ਤ ਅਸੀਂ। ਭੂਤੀਲੇ ਏਕਾਂਤ ਦਾ ਡੇਰਾ ਲਾਉਣ ਵਾਲੇ, ਆਲੇ-ਦੁਆਲੇ ਦੀ ਹਵਾ ਨੂੰ ਹੀ ਨਹੀਂ ਸਗੋਂ ਨਦੀ ਦੇ ਪਾਣੀ ਨੂੰ ਵੀ ਸੁਆਰਥ ਦੀ ਘਣੀ ਛਾਂ ਨਾਲ ਕਾਲਖ਼ ਲਿੱਪਣ ਵਾਲੇ ਬੋੜ੍ਹ ਦੇ ਪੁਰਾਣੇ ਦਰਖ਼ਤ, ਅਸੀਂ ਇਸ ਤੋਂ ਬਾਹਰ ਨਿਕਲਣਾ ਹੈ। ਬੱਸ, ਤਾਂ ਤੈ ਹੋ ਗਿਆ। ਵਾਡੀ ਜਾਵਾਂਗੇ। ਗ਼ਨੀਮਤ ਹੈ ਜਿਹੜਾ ਵਾਡੀ ਵਾਲਾ ਘਰ ਅਸੀਂ ਕਿਸੇ ਨੂੰ ਨਹੀਂ ਦਿੱਤਾ। ਪਰ ਹੁਣ ਉਹ ਕਿਸ ਹਾਲ ਵਿਚ ਹੋਏਗਾ, ਰੱਬ ਹੀ ਜਾਣੇ।

ਕਾਵੇਰੀ : ਉਸਦਾ ਫ਼ਿਕਰ ਨਹੀਂ। ਇਹ ਘਰ ਛੁਟਦੇ ਹੀ ਮੇਰਾ ਬਿਸਤਰਾ ਛੁਟ ਜਾਏਗਾ। ਮੈਂ ਆਪਣੇ ਹੱਥਾਂ ਨਾਲ ਕੰਧਾਂ ਲਿਪਾਂਗੀ, ਜ਼ਮੀਨ ਲਿਪਾਂਗੀ, ਰੰਗ ਵੀ ਮੈਂ ਹੀ ਕਰਾਂਗੀ। ਇਕ ਵਾਰ ਫ਼ੈਸਲਾ ਕਰਕੇ ਲੱਗਾਂਗੀ ਤਾਂ ਘਰ ਨੂੰ ਵੀ ਰਾਜ ਮਹਿਲ ਬਣਾ ਦਿਆਂਗੀ ਮੈਂ। ਸਿਰਫ਼ ਤੁਸੀਂ ਵਿਚਾਲੇ ਗੜਬੜ ਨਹੀਂ ਕਰੋਗੇ ਤੇ ਨਾ ਮੇਰੇ ਉਤੇ ਚੀਖੋਗੇ। ਪਹਿਲਾਂ ਤੋਂ ਦੱਸ ਦਿੰਦੀ ਹਾਂ।

ਅੱਪਾ : ਚੰਗਾ ਕੀਤਾ ਜੁ ਦੱਸ ਦਿੱਤਾ। ਉਥੇ ਪਹੁੰਚਣ ਤਕ ਯਾਦ ਰਹਿਣਾ ਚਾਹੀਦਾ ਹੈ ਬੱਸ।

ਕਾਵੇਰੀ : ਤੇ ਪਿਆਰੇ—

ਅੱਪਾ : ਪਿਆਰੇ ?

ਕਾਵੇਰੀ : ਛੀ ! ਆ ਜਾਂਦਾ ਹੈ ਕਦੇ-ਕਦੇ ਜ਼ਬਾਨ ਉਤੇ ।

ਅੱਪਾ : ਆਉਣ ਦੇ ਨਾ । ਇਸ ਵਿਚ ਇੰਨਾ ਪਰੇਸ਼ਾਨ ਹੋਣ ਦੀ ਕੀ ਲੋੜ ਹੈ ? ਲਗਦਾ ਹੈ ਜਿਵੇਂ ਤਪੇ ਹੋਏ ਜਿਸਮ ਤੇ ਗੁਲਾਬ ਜਲ ਛਿੜਕ ਦਿੱਤਾ ਹੋਵੇ। ਹਾਂ, ਤਾਂ ਕੀ ਕਹਿ ਰਹੀ ਸੀ ਤੂੰ ?

ਕਾਵੇਰੀ : ਕਹਿ ਰਹੀ ਸੀ, ਕਈ ਸਾਲ ਤੋਂ ਮੇਰੇ ਦਿਲ ਵਿਚ ਇਕ ਅਰਮਾਨ ਹੈ। ਪਿਛਲੇ ਵਿਹੜੇ ਲਈ ਇਕ ਚੰਗੀ ਜਿਹੀ ਵਾੜ ਲਾਵਾਂਗੇ ਤੇ ਉਥੇ ਚੰਗਾ ਜਿਹਾ ਇਕ ਤੁਲਸੀ-ਵ੍ਰਿੰਦਾ ਵਣ ਬਣਵਾ ਦਿਆਂਗੇ ।

ਅੱਪਾ : ਜਿਵੇਂ ਤੁਸੀਂ ਕਿਹਾ ਉਵੇਂ ਹੀ ਹੋਏਗਾ ।

ਕਾਵੇਰੀ : ਹਾਰ ਵੇਚਿਆ ਸੀ, ਉਸਦੇ ਅਜੇ ਡੇੜ ਹਜ਼ਾਰ ਰੁਪਏ ਮੇਰੇ ਕੋਲ ਹਨ ।

ਅੱਪਾ : ਕਿੱਥੇ ਹੈਨ ਉਹ ਰੁਪਏ ? ਮੈਂ ਤਾਂ ਭੁਲ ਹੀ ਗਿਆ ਸੀ ।

ਕਾਵੇਰੀ : ਮੰਜੀ ਥੱਲੇ ਮੇਰੇ ਟਰੰਕ ਵਿਚ ਹਨ। ਤੇ ਇਸ ਤੋਂ ਅਲਾਵਾ ਸੋਨੇ ਦੇ ਕੜੇ ਹਨ, ਚਾਰ ਚੂੜੀਆਂ ਹਨ ਤੇ ਦੋ ਅੰਗੂਠੀਆਂ । ਅਸੀਂ ਸਭ ਵੇਚ ਕੇ ਇਕ ਛੋਟਾ ਜਿਹਾ ਖੇਤ ਖ਼ਰੀਦ ਲਵਾਂਗੇ ।

ਅੱਪਾ : ਇਕ ਖੇਤ ਅਜੇ ਅਪਣੇ ਕੋਲ ਵੀ ਹੈ ।

ਕਾਵੇਰੀ : ਤਾਂ ਫੇਰ ਖੇਤੀ ਦੇ ਸੰਦ ਖ਼ਰੀਦਾਂਗੇ, ਬੈਲ ਖ਼ਰੀਦਾਂਗੇ । ਤੇ ਫ਼ੇਰ...ਫ਼ੇਰ ਖ਼ੁਦ ਕਿਸਾਨ ਬਣਾਂਗੇ ।

ਅੱਪਾ : (ਉਸ ਕਲਪਨਾ ਨਾਲ ਸੁਖੀ ਹੋ ਕੇ) ਵਾਹ, ਬਹੁਤ ਖ਼ੂਬਸੂਰਤ ਕਲਪਨਾ ਹੈ। ਦਿਸਹੱਦੇ ਉਤੇ ਪਹੁ ਫੁਟਦੇ ਹੀ ਮੈਂ ਬੈਲ ਲਈ ਖੇਤ ਵਿਚ ਜਾਵਾਂਗਾ। ਆਸਮਾਨ ਦੀ ਕੇਸਰ-ਕਸਤੂਰੀ ਦਾ ਸੁਆਦ ਲੈਂਦੇ ਹੋਏ। ਮੈਂ ਮੰਚ ਉਤੇ ਕਦੇ ਗਾਣੇ ਨਹੀਂ ਗਾਏ, ਪਰ ਖੂਹ ਉਤੇ ਬੈਲ ਹੱਕਦੇ ਹੋਏ ਗਾਵਾਂਗਾ, ਜੇ ਨਾ ਗਾ ਸਕਿਆ ਤਾਂ ਨਾਟਕ ਦੇ ਸੰਵਾਦ ਦੋਹਰਾਵਾਂਗਾ । ਹਲ ਚਲਾਵਾਂਗਾ, ਜੋ ਚਾਹਾਂਗਾ, ਸੋ ਕਰਾਂਗਾ ਫੇਰ ਸੂਰਜ ਸਿਰ ਉਤੇ ਆਉਂਦੇ ਹੀ ਵੱਟ ਉਤੇ ਦੀ ਪਗਡੰਡੀ ਉਤੇ ਤੂੰ ਮੇਰੇ ਲਈ ਖਾਣਾ ਲਿਆਇਆ ਕਰੇਂਗੀ। ਪਰ ਇਕ ਗੱਲ ਦੱਸ ਦਿੰਦਾ ਹਾਂ, ਕਿ ਤੈਨੂੰ ਖ਼ੁਦ ਆਉਣਾ ਪਏਗਾ । ਨੌਕਰ ਨੂੰ ਭੇਜੇਂਗੀ ਤਾਂ ਖੂਹ ਵਿਚ ਧੱਕਾ ਦੇ ਦਿਆਂਗਾ ਉਸਨੂੰ। ਤੂੰ ਜਾਣਦੀ ਹੈਂ ਮੇਰਾ ਗ਼ੁੱਸਾ ਬਹੁਤ ਟੇਢਾ ਹੁੰਦਾ ਹੈ ।

ਕਾਵੇਰੀ : (ਹਸਦੇ ਹੋਏ) ਆਵਾਂਗੀ। ਮੈਂ ਹੀ ਆਵਾਂਗੀ।

ਅੱਪਾ : ਤੇ ਸੁਣ ਲੈ, ਜਿਵੇਂ ਤੈਨੂੰ ਵ੍ਰਿੰਦਾ ਵਣ ਚਾਹੀਦਾ ਹੈ, ਉਵੇਂ ਮੈਨੂੰ ਥਿਏਟਰ ਵੀ ਚਾਹੀਦਾ ਹੈ। ਬਾਹਰ ਵਾਲੇ ਵਰਾਂਡੇ ਨੂੰ ਅਸੀਂ ਥਿਏਟਰ ਕਹਾਂਗੇ । ਉਥੇ ਮੈਂ ਨਾਟਕ ਦੀਆਂ ਕਿਤਾਬਾਂ ਰੱਖਾਂਗਾ ਤੇ ਜਦ ਚਾਹਾਂਗਾ, ਜ਼ੋਰ-ਜ਼ੋਰ ਨਾਲ ਭਾਸ਼ਣ

ਦੋਹਰਾਇਆ ਕਰਾਂਗਾ। ਹੈ ਮੰਜ਼ੂਰ ? ਫਿਰ ਝਖੜਖ ਨਹੀਂ ਹੋਣੀ ਚਾਹੀਦੀ ਜਾਂ ਸ਼ਿਕਾਇਤ ਨਾ ਕਰੀਂ ਕਿ ਕੰਨ ਬੋਲੇ ਹੋ ਰਹੇ ਹਨ।

ਕਾਵੇਰੀ : ਨਹੀਂ ਕਰਾਂਗੀ।

ਅੱਪਾ : ਰਾਮ ਜੀ ਸ਼ੇਲਾਰ, ਸਿਆਜੀ ਸ਼ੇਲਾਰ, ਗੰਗਾ ਰਾਮ ਜਾਗਲ੍ਹੇ ਮਹਾਦੇਵ ਕੋਲੀ... ਸਭ ਨੂੰ ਬਹੁਤ ਖ਼ੁਸ਼ੀ ਹੋਏਗੀ। ਮੁੜ ਚਬੂਤਰੇ ਉਤੇ ਮਹਿਫ਼ਿਲਾਂ ਜਮਣ ਲੱਗਣਗੀਆਂ। ਦਿਲ ਨੂੰ ਸਰੀਰ ਨੂੰ ਚੁਭਣ ਵਾਲੀਆਂ ਇਹ ਸਾਰੀਆਂ ਜ਼ੰਜ਼ੀਰਾਂ ਟੁਟ ਜਾਣਗੀਆਂ ਤੇ ਅਸੀਂ ਆਜ਼ਾਦ ਹੋ ਜਾਵਾਂਗੇ। ਪੂਰੀ ਤਰ੍ਹਾਂ ਆਜ਼ਾਦ ਹੋ ਜਾਵਾਂਗੇ ਕਾਵੇਰੀ,...ਕਾਵੇਰੀ।

ਕਾਵੇਰੀ : ਛੀ ! ਇੰਨੇ ਜ਼ੋਰ ਨਾਲ ਕਿਉਂ ਸੱਦ ਰਹੇ ਹੋ ? ਕੋਈ ਸੁਣੇਗਾ ਤਾਂ ਕੀ ਕਹੇਗਾ ?

ਅੱਪਾ : ਕਹੇਗਾ ਕਿ ਬੁਢੇ ਨੂੰ ਅਜੇ ਤਕ ਵੀ ਬੀਵੀ ਦਾ ਨਾਂ ਯਾਦ ਹੈ—(ਨੇੜੇ ਜਾ ਕੇ ਉਸਦਾ ਹੱਥ ਆਪਣੇ ਹੱਥ ਵਿਚ ਲੈ ਕੇ) ਕਾਵੇਰੀ, ਪਿਛਲੇ ਪੰਜਾਹ-ਸੱਠ ਸਾਲਾਂ ਵਿਚ ਇਕ ਗੱਲ ਦੱਸਣੀ ਮੈਂ ਤੈਨੂੰ ਭੁਲ ਗਿਆ ਹਾਂ। ਉਹ ਅੱਜ ਦੱਸਾਂਗਾ।

ਕਾਵੇਰੀ : ਕਿਹੜੀ ਗੱਲ ?

ਅੱਪਾ : ਤੂੰ ਮੈਨੂੰ ਬਹੁਤ ਚੰਗੀ ਲਗਦੀ ਹੈਂ। ਮੈਂ ਬਹੁਤ ਪਿਆਰ ਕਰਦਾ ਹਾਂ ਤੈਨੂੰ।

ਕਾਵੇਰੀ : (ਆਨੰਦ ਵਿਚ ਹਸਦੇ ਹੋਏ) ਛੀ ! ਇਹ ਵੀ ਕੋਈ ਕਹਿਣ ਵਾਲੀ ਗੱਲ ਹੈ ? ਕੀ ਮੈਨੂੰ ਪਤਾ ਨਹੀਂ ਸੀ ?

ਅੱਪਾ : ਫ਼ੇਰ ਵੀ ਇਕ ਵਾਰ ਦੱਸਣ ਨੂੰ ਜੀ ਕਰਦਾ ਹੈ।

ਕਾਵੇਰੀ : ਇਕ ਗੱਲ ਪੁੱਛਾਂ ? ਨਾਰਾਜ਼ ਨਾ ਹੋਣਾ।

ਅੱਪਾ : ਪੁੱਛ।

ਕਾਵੇਰੀ : (ਮੁਸਕਰਾਉਂਦੇ ਹੋਏ) ਮੇਰੀਆਂ ਸੌਂਕਣਾਂ ਕਿੰਨੀਆਂ ਸਨ ?

ਅੱਪਾ : (ਹਸਦੇ ਹਨ) ਮੇਰੇ ਬਾਪ। ਢਲਦੀ ਯਾਦਾਸ਼ਤ ਵਿਚ ਹੁਣ ਇਹ ਪੁਰਾਣੇ ਜਮ੍ਹਾ-ਖ਼ਰਚ ਕਿਥੇ ਯਾਦ ਹਨ ? ਪਰ ਤੈਨੂੰ ਇੰਨਾ ਦੱਸ ਦਿੰਦਾ ਹਾਂ, ਕਾਵੇਰੀ, ਤੇਰੀ ਸੌਂਕਣ ਕੋਈ ਨਹੀਂ ਸੀ, ਜਿਹੜੀਆਂ ਸਨ, ਉਹ ਸਿਰਫ਼ ਮੇਰੀਆਂ ਦੋਸਤ ਸਨ।

ਕਾਵੇਰੀ : ਮੈਂ ਦੋਸਤ ਨਹੀਂ ਸੀ ?

ਅੱਪਾ : ਤੂੰ ਬੀਵੀ ਸੀ।

ਕਾਵੇਰੀ : ਬੀਵੀ ਦੋਸਤ ਨਹੀਂ ਹੋ ਸਕਦੀ ?

ਅੱਪਾ : ਹੋ ਸਕਦੀ ਹੈ। ਹੁੰਦੀ ਵੀ ਹੈ, ਲੇਕਿਨ ਦੋਸਤ ਨਾਲੋਂ ਵੱਧ ਮਾਂ ਹੁੰਦੀ ਹੈ। ਦੀਵਾਨ ਖ਼ਾਨਾ ਛੋਟਾ ਹੁੰਦਾ ਹੈ, ਪਰ ਮੰਦਰ ਵੱਡਾ ਹੈ। ਆਸਮਾਨ ਛੋਟਾ ਹੁੰਦਾ ਹੈ, ਪਰ ਧਰਤੀ ਵੱਡੀ ਹੁੰਦੀ ਹੈ। ਥੋੜੇ ਲਫ਼ਜ਼ਾਂ ਵਿਚ ਕਹਾਂ ਤਾਂ ਬੀਵੀ ਇਕ ਬੰਦਰਗਾਹ ਹੈ ਕਾਵੇਰੀ, ਪਤੀ ਨਾਂ ਦੇ ਜਹਾਜ਼ ਲਈ।

ਕਾਵੇਰੀ : ਬੜਾ ਗੂੜ੍ਹ ਵਿਸ਼ਾ ਲਗਦਾ ਹੈ।

ਅੱਪਾ : ਜਹਾਜ਼ ਆਪਣੇ ਬਾਦਬਾਨ ਚੁੱਕੀ ਸੱਤ ਸਮੁੰਦਰ ਪਾਰ ਸਫ਼ਰ ਕਰਦਾ ਹੈ । ਇਹ ਸਮੁੰਦਰ ਹੁੰਦੇ ਹਨ ਵਤੀਰੇ ਦੇ, ਕਲਾ ਦੇ, ਟੀਚੇ ਦੇ, ਪਿਆਰ ਤੇ ਵੈਰ ਦੇ ਵੀ । ਇਨ੍ਹਾਂ ਸਮੁੰਦਰਾਂ ਵਿਚ ਜਾਓ, ਦੂਰ ਦੇ ਕੰਢੇ ਦੇਖੋ, ਤੂਫ਼ਾਨ ਦਾ ਮੁਕਾਬਲਾ ਕਰੋ, ਚੰਦ ਤਾਰਿਆਂ ਨਾਲ ਰਿਸ਼ਤਾ ਜੋੜੋ । ਲਹਿਰਾਂ ਦੀ ਮਸਤੀ ਮਹਿਸੂਸ ਕਰੋ । ਜ਼ਿੰਦਗੀ ਅਜਿਹੀ ਹੋਵੇ ਕਿ ਪੈਰ-ਪੈਰ ਉਤੇ ਮੌਤ ਦਾ ਮੁਕਾਬਲਾ ਕਰਨਾ ਪਏ । ਪਰ ਇਨ੍ਹਾਂ ਸਾਰਿਆਂ ਵਿਚੋਂ ਲੰਘਦੇ ਹੋਏ ਜਹਾਜ਼ ਦੀਆਂ ਅੱਖਾਂ ਲਗਾਤਾਰ ਆਪਣੀ ਬੰਦਰਗਾਹ ਵੱਲ ਲੱਗੀਆਂ ਰਹਿੰਦੀਆਂ ਹਨ । ਹਾਰ ਦੀਆਂ ਸੱਟਾਂ ਤੇ ਜਿੱਤਾਂ ਦੇ ਝੰਡੇ ਲਈ ਉਹ ਆਪਣੀ ਬੰਦਰਗਾਹ ਉਤੇ ਆਉਂਦਾ ਹੈ ਤੇ ਉਥੋਂ ਦੀ ਹਰੀ-ਨੀਲੀ ਰੌਸ਼ਨੀ ਵਿਚ, ਸ਼ਾਂਤ ਪਾਣੀ ਦੇ ਗਲੀਚੇ ਉਤੇ ਆਰਾਮ ਕਰਦਾ ਹੈ । ਜਹਾਜ਼ ਦੀ ਜਿੱਤ ਦੇ ਜੈਕਾਰੇ ਬੰਦਰਗਾਹ ਉਤੇ ਬੋਲੇ ਜਾਂਦੇ ਹਨ, ਹਾਰ ਦਾ ਧਰਵਾਸ ਵੀ ਉਸਨੂੰ ਬੰਦਰਗਾਹ ਉਤੇ ਹੀ ਮਿਲਦਾ ਹੈ । ਇੰਨੀ ਮਹਾਨ ਹੈ ਬੰਦਰਗਾਹ ਯਾਨੀ ਬੀਵੀ । ਮਤਲਬ ਤੂੰ ।

ਕਾਵੇਰੀ : (ਹਸਦੇ ਹੋਏ) ਇਹ ਮਹਾਨਤਾ ਬੁਰੀ ਨਹੀਂ । ਪਰ ਸੱਚ ਦੱਸੋ, ਹੁਣ ਵੀ ਮੈਨਕਾ ਦੀ ਯਾਦ ਆਉਂਦੀ ਹੈ ਤੁਹਾਨੂੰ ?

ਅੱਪਾ : ਕਈ ਸੱਟਾਂ ਵਿਚ ਉਹ ਵੀ ਇਕ ਸੱਟ ਹੈ । ਤੇ ਉਹ ਸੱਟ ਵੀ ਮੈਂ ਆਪਣੀ ਬੰਦਰਗਾਹ ਉਤੇ ਲੈ ਆਇਆ । ਉਥੇ ਹੀ ਮਰ ਸਕੀ ਉਹ ।

ਕਾਵੇਰੀ : (ਖੁਲ੍ਹ ਕੇ ਹੱਸਦੀ ਹੈ) ਮੈਨੂੰ ਪਤਾ ਸੀ ਕਿ ਤੁਸੀਂ ਕੀ ਜਵਾਬ ਦਿਓਗੇ । ਇਕ ਵਾਰ ਪੁੱਛ ਲੈਣਾ ਚਾਹੁੰਦੀ ਸੀ, ਬੱਸ । ਮਨ ਵਿਚ ਕੋਈ ਗੱਲ ਨਾ ਰਹਿ ਜਾਏ । ਸਾਰਾ ਭਾਰ ਇਥੇ ਹੀ ਛੱਡ ਕੇ ਹਲਕੇ ਮਨ ਨਾਲ ਅਰਥੀ ਵਿਚ ਬੈਠ ਸਕਾਂ ।

ਅਪਾ : ਮੇਰੇ ਤੋਂ ਪਹਿਲਾਂ ?

ਕਾਵੇਰੀ : ਸਾਰਥਕ ਹੋ ਜਾਵਾਂਗੀ ਮੈਂ ।

ਅਪਾ : ਤਾਂ ਮੇਰਾ ਕੀ ਹੋਏਗਾ ? ਬੰਦਰਗਾਹ ਨਹੀਂ ਰਹੇਗੀ ਤਾਂ ਜਹਾਜ਼ ਕਿਥੇ ਜਾਏਗਾ ?

ਕਾਵੇਰੀ : (ਹਸਦੀ ਹੈ) ਛੱਡੋ । ਐਵੇਂ ਹੀ ਮਜ਼ਾਕ ਕੀਤਾ ਸੀ ਮੈਂ ਤਾਂ । ਮੈਂ ਇੰਨੀ ਜਲਦੀ ਮਰਨ ਨਹੀਂ ਲਗੀ ਤੇ ਨਾ ਕਿਸੇ ਨੂੰ ਮਰਨ ਦਿਆਂਗੀ । ਲੇਕਿਨ ਮੋਰਵਾਡੀ ਜਾਣਾ ਤਾਂ ਤੈ ਰਿਹਾ ਨਾ ?

ਅੱਪਾ : ਤੈ ਰਿਹਾ—ਤੈ ਰਿਹਾ—ਤੈ ਰਿਹਾ ।

[ਵਿਠੋਬਾ ਦਵਾਈ ਦੀਆਂ ਸ਼ੀਸ਼ੀਆਂ, ਗਲਾਸ ਆਦਿ ਲਈ ਅੰਦਰ ਆਉਂਦਾ ਹੈ ।]

ਵਿਠੋਬਾ : ਕਸਮ ਚੁਕੋ—ਕਸਮ ਚੁਕੋ—ਕਸਮ ਚੁਕੋ ।

ਅੱਪਾ : (ਲਾਪਰਵਾਹੀ ਨਾਲ) ਹਾਂ, ਹਾਂ, ਕਸਮ ਚੁਕਦਾ ਹਾਂ, ਮੈਂ ਮੋਰਵਾਡੀ ਜਾਵਾਂਗਾ ।

ਵਿਠੋਬਾ : ਮੋਰਵਾਡੀ ਜਾਂ ਚੋਰਵਾਡੀ ?

ਅੱਪਾ : (ਘੂਮ ਕੇ) ਮੂਰਖ ।

ਵਿਠੋਬਾ : ਸਾਨੂੰ ਵੀ ਹਾਜ਼ਰ ਜਵਾਬੀ ਆਉਂਦੀ ਹੈ, ਅੱਪਾ ਸਾਹਿਬ। ਬਚਪਨ ਵਿਚ ਹੀ ਗਡਕਰੀ ਜੀ ਦਾ ਸਾਇਆ ਪਿਆ ਸੀ ਮੇਰੇ ਉਤੇ। ਸਮਰਥ ਮੰਡਲੀ ਵਿਚ ਤਾਂ ਲੋਕ ਮੈਨੂੰ ਵਿਠੋਬਾ ਦੇ ਥਾਂ ਵਿਟੋਬਾ ਹੀ ਕਹਿੰਦੇ ਸਨ।

ਅੱਪਾ : ਮੂਰਖ਼, ਅਜਿਹੇ ਵਿਅੰਗ ਕਰਨ ਲਈ ਇਹ ਕੀ ਕਿਸੇ ਨਾਟਕ ਕੰਪਨੀ ਦੀ ਰਸੋਈ ਜੈ ?

ਵਿਠੋਬਾ : ਅੱਪਾ ਸਾਹਿਬ, ਨਾਟਕ ਵਾਲਿਆਂ ਦੀ ਦੁਨੀਆਂ ਹੁੰਦੀ ਹੈ ਕਲੰਦਰਾਂ ਦੀ ਦੁਨੀਆਂ, ਪਰ ਨਾਟਕ ਕੰਪਨੀ ਦੀ ਰਸੋਈ ਵਿਚ ਜਿੰਨੀ ਸ਼ਰਾਫ਼ਤ ਸੀ ਓਨੀ ਇਨ੍ਹਾਂ ਸ਼ਰੀਫ਼ ਲੋਕਾਂ ਦੇ ਦੀਵਾਨਖ਼ਾਨੇ ਵਿਚ ਵੀ ਨਹੀਂ ਮਿਲੇਗੀ। ਇਹ ਦਵਾਈਆਂ ਲਓ। ਇਹ ਮਾਂ ਜੀ ਦੀ, ਇਹ ਤੁਹਾਡੀ। ਅਸੀਂ ਮੁੜ ਕਸਮ ਚੁੱਕਦੇ ਹਾਂ ਕਿ ਅਸੀਂ ਚੋਰ ਨਹੀਂ ਹਾਂ।

ਅੱਪਾ : ਓਏ, ਪਰ ਪਾਗਲ—

ਵਿਠੋਬਾ : (ਜਾਂਦੇ-ਜਾਂਦੇ ਮੁੜ ਕੇ) ਅੱਪਾ ਸਾਹਿਬ, ਮੈਂ ਜੇਕਰ ਜ਼ਿੰਦਗੀ ਵਿਚ ਕੁਝ ਚੋਰੀ ਕੀਤਾ ਹੈ ਤਾਂ ਉਹ ਹਨ ਸਿਰਫ਼ ਨਾਟਕਕਾਰਾਂ ਦੇ ਜੁਮਲੇ। ਬੱਸ। ਇਸਤੋਂ ਛੁੱਟ ਹੋਰ ਕੁਝ ਵੀ ਨਹੀਂ—

ਅੱਪਾ : ਓਏ, ਪਰ ਤੂੰ ਚੋਰੀ ਕੀਤੀ ਇਹ ਕਹਿੰਦਾ ਕੌਣ ਹੈ ?

ਵਿਠੋਬਾ : ਚੋਰੀ ਕੀਤੀ ਹੈ ਇਹ ਕੋਈ ਨਹੀਂ ਕਹਿੰਦਾ। ਪਰ ਚੋਰੀ ਨਹੀਂ ਕੀਤੀ ਇਹ ਵੀ ਤਾਂ ਕੋਈ ਨਹੀਂ ਕਹਿੰਦਾ। ਮਾਲਕਣ ਆ ਰਹੀ ਹੈ।

[ਨਲੂ ਤੇ ਸੁਧਾਕਰ ਅੰਦਰ ਆਉਂਦੇ ਹਨ।]

ਨਲੂ : ਵਿਠੋਬਾ, ਇਥੇ ਗੱਪਾਂ ਮਾਰ ਰਿਹਾ ਹੈਂ। ਸੁਣ, ਫਟਾਫਟ ਲਾਂਡਰੀ ਜਾ, ਸਾਹਿਬ ਦੇ ਕਪੜੇ ਲੈ ਆ ਤੇ ਸੂਟਕੇਸ ਹਮੇਸ਼ਾ ਦੀ ਤਰ੍ਹਾਂ ਭਰ ਦੇ।

ਵਿਠੋਬਾ : ਚੰਗਾ ਮਾਲਕਣ। (ਜਾਂਦਾ ਹੈ)

ਅੱਪਾ : ਕਿੰਨੇ ਦਿਨ ਮਗਰੋਂ ਆ ਰਹੀ ਹੈ ਮੇਰੀ ਗੁੱਡੀ ਇੱਧਰ। ਨਲੂ, ਅੱਜ ਇਕ ਮਜ਼ੇਦਾਰ ਗੱਲ ਦਸਣੀ ਹੈ ਅਸੀਂ ਤੁਹਾਨੂੰ।

ਨਲੂ : ਅੱਜ ਤੁਸੀਂ ਸੈਰ ਕਰਨ ਨਹੀਂ ਗਏ, ਅੱਪਾ ?

ਅੱਪਾ : ਨਹੀਂ ਗਿਆ, ਤੇਰੀ ਮਾਂ ਨੂੰ ਲਹਿਰ ਆ ਜਾਂਦੀ ਹੈ ਕਦੇ-ਕਦੇ ਪਿਆਰ ਦੀਆਂ ਗੱਲਾਂ ਕਰਨ ਦੀ। ਫੇਰ ਬੈਠਣਾ ਪੈਂਦਾ ਹੈ ਤੇ ਕੁਝ ਕੁਤਕਤਾਰੀਆਂ ਵਾਲੀਆਂ ਗੱਲਾਂ ਕਰਨੀਆਂ ਪੈਂਦੀਆਂ ਹਨ ਹੱਥ ਵਿਚ ਹੱਥ ਫੜੀਂ।

ਕਾਵੇਰੀ : ਕਿਹੋ ਜਿਹੀਆਂ ਗੱਲਾਂ ਕਰਦੇ ਹੋ ਤੁਸੀਂ ? ਹਾਏ ਰਾਮ, ਸਾਹਿਬ ਵੀ ਆਏ ਹਨ। ਮੈਂ ਦੇਖਿਆ ਹੀ ਨਹੀਂ। (ਉਠਣ ਦੀ ਕੋਸ਼ਿਸ਼ ਕਰਦੀ ਹੈ)

ਸੁਧਾਕਰ : ਤੁਸੀਂ ਨਾ ਉਠੋ। ਹਿੱਲਣ-ਜੁੱਲਣ ਦੀ ਸਖ਼ਤ ਮਨਾਹੀ ਹੈ ਅਜੇ।

ਕਾਵੇਰੀ : ਉਠਦੀ ਨਹੀਂ। ਜ਼ਰਾ ਟਿਕ ਕੇ ਬੈਠ ਜਾਂਦੀ ਹਾਂ ਸਿਰ੍ਹਾਣੇ ਦੇ ਸਹਾਰੇ। ਜ਼ਰਾ ਸਹਾਰਾ ਦਿਓ ਨਾ।

ਨਲੂ : ਰਹਿਣ ਦਿਓ, ਅੱਪਾ ਮੈਂ ਫੜਦੀ ਹਾਂ। (ਕਾਵੇਰੀ ਨੂੰ ਸਹਾਰਾ ਦਿੰਦੀ ਹੈ।)

ਕਾਵੇਰੀ : ਨਲੂ, ਪੰਜ-ਛੇ ਦਿਨ ਇਧਰ ਝਾਕ ਕੇ ਵੀ ਨਹੀਂ ਦੇਖਿਆ। ਤੇ ਜਵਾਈ ਜੀ...ਤਾਂ ਲਗਦਾ ਹੈ...

ਨਲੂ : ਮਾਂ, ਸਾਨੂੰ ਕਿੰਨਾ ਭੱਜਣਾ ਪੈਂਦਾ ਹੈ, ਤੁਸੀਂ ਦੇਖਦੇ ਨਹੀਂ ? ਪਿਛਲੇ ਅੱਠਾਂ ਦਿਨਾਂ ਵਿੱਚ ਦਸ ਮਹਿਮਾਨ ਆ ਲਏ। ਘਰ ਦੇ ਕੰਮ ਦਾ ਬਖੇੜਾ ਤਾਂ ਹੈ ਹੀ, ਉਸ ਉਤੇ ਇਹ ਬਾਹਰ ਦੇ ਝਮੇਲੇ। ਜੀ ਅੱਕ ਜਾਂਦਾ ਹੈ।

ਅੱਪਾ : ਬੇਟਾ, ਆਪਣੇ ਦੇਸ ਦਾ ਇਕ ਬਹੁਤ ਵੱਡਾ ਬੰਨ੍ਹ ਬਣਾ ਰਿਹਾ ਹੈ ਤੇਰਾ ਪਤੀ। ਉਸ ਨਾਲ ਤੂੰ ਵੀ ਹੱਥ ਵੰਡਾ ਰਹੀ ਹੈਂ ਉਸ ਕੰਮ ਵਿੱਚ। ਜਵਾਈ ਜੀ ਮਿਊਨਿਸਿਪੈਲਿਟੀ ਦੇ ਗਿੱਠ ਭਰ ਪੁਤਲੇ ਦੇ ਥੱਲੇ ਮੈਂਬਰਾਂ ਦੀ ਹੱਥ ਭਰ ਲੰਬੀ ਸੂਚੀ ਹੁੰਦੀ ਹੈ। ਉਹੋ ਜਿਹੀ ਸੂਚੀ ਕੀ ਬੰਨ੍ਹ ਉਤੇ ਵੀ ਲਗਦੀ ਹੈ ?

ਸੁਧਾਕਰ : (ਹਸ ਕੇ) ਅਜੇ ਤਕ ਤਾਂ ਇਹੋ ਜਿਹਾ ਕੋਈ ਰਿਵਾਜ ਨਹੀਂ ਹੈ।

ਅੱਪਾ : ਚੱਲ ਪਏ ਤਾਂ ਆਪਣੇ ਨਾਂ ਦੇ ਨਾਲ ਬ੍ਰੈਕਟ ਵਿਚ ਇਸ ਜਗਦੰਬਾ ਦਾ ਵੀ ਨਾਂ ਰੱਖਣ ਲਈ ਕਹਿਣਾ।

ਨਲੂ : (ਅਲਮਾਰੀ ਵਿਚ ਲਭਦੇ ਹੋਏ) ਅੱਪਾ...ਜ਼ਰਾ...

ਅੱਪਾ : ਕੀ ਲੱਭ ਰਹੀ ਹੈਂ ਬੇਟੀ, ਅਲਮਾਰੀ ਵਿਚ ? ਸਾਡਾ ਗੰਦਾ-ਮੈਲਾ ਗ੍ਰਿਹਸਥ ਭਰਿਆ ਪਿਆ ਹੈ ਉਸ ਵਿਚ। ਐਵੇਂ ਤੇਰੇ ਉਤੇ ਧੂੜ ਪਏਗੀ। ਕੁਝ ਗੁਆਚ ਗਿਆ ਹੈ ?

ਨਲੂ : ਮੇਰੀਆਂ ਬੁਣਨ ਵਾਲੀਆਂ ਸਲਾਈਆਂ ਸਵੇਰ ਤੋਂ ਨਹੀਂ ਲਭ ਰਹੀਆਂ ਹਨ। ਸਾਰਾ ਘਰ ਛਾਣ ਮਾਰਿਆ ਹੈ, ਕਲ੍ਹ ਸਵੇਰੇ ਅਸੀਂ ਨਾਸਿਕ ਜਾਣਾ ਹੈ, ਰਸਤੇ ਵਿਚ ਇਨ੍ਹਾਂ ਦਾ ਸਕਾਰਫ਼ ਬੁਣਨ ਬਾਰੇ ਸੋਚ ਰਹੀ ਸੀ। ਸੋਚਿਆ, ਤੁਹਾਨੂੰ ਦੱਸ ਦਿਆਂ ਤੇ ਸਲਾਈਆਂ ਵੀ ਲੱਭ ਲਵਾਂ।

ਅੱਪਾ : ਨਾਸਿਕ ਜਾਣਾ ਹੈ ? ਤੇ ਮੁੜਨਾ ਕਦੋਂ ਹੈ ?

ਸੁਧਾਕਰ : ਦੋ ਦਿਨ ਮਗਰੋਂ। ਸਾਡੇ ਡਿਵੀਜ਼ਨਲ ਇੰਜੀਨੀਅਰਸ ਦੀ ਮੀਟਿੰਗ ਹੈ ਉਥੇ।

ਅੱਪਾ : ਤੇ ਸਾਡਾ ਭਾਰ ?

ਨਲੂ : ਵਿਠੋਬਾ ਕਰੇਗਾ ਤੁਹਾਡੀ ਦੇਖ ਭਾਲ, ਦੱਸ ਦਿੱਤਾ ਹੈ ਉਸਨੂੰ।

ਅੱਪਾ : ਅਸੀਂ ਘਰ ਵਿੱਚ ਕਿਤੇ ਵੀ ਆ-ਜਾ ਸਕਦੇ ਹਾਂ ਨਾ ?

ਨਲੂ : ਛੀ ! ਕਿਹੋ ਜਿਹੀਆਂ ਗੱਲਾਂ ਕਰਦੇ ਹੋ ਅੱਪਾ ? ਤੁਹਾਨੂੰ ਕਿਸ ਨੇ ਰੋਕਿਆ ਹੈ ? ਤੇ ਹਾਂ—ਅੱਜ ਦੋਪਹਿਰ ਤੁਸੀਂ ਹਾਲ ਵਿਚ ਬੈਠੇ ਪੇਪਰ ਦੇਖ ਰਹੇ ਸੀ ਨਾ ?

ਅੱਪਾ : ਹਾਂ, ਦੁਨੀਆਂ ਵਿਚ ਕੀ ਹੋ ਰਿਹਾ ਹੈ, ਜ਼ਰਾ ਦੇਖਣਾ ਤਾਂ ਚਾਹੀਦਾ ਹੈ ਨਾ।

ਨਲੂ : ਕੋਈ ਆਇਆ ਸੀ ਉਦੋਂ—ਕੋਈ ਸੁਨੇਹਾ ਲੈ ਕੇ ? ਇਨ੍ਹਾਂ ਦਾ ਇਕ ਚਪੜਾਸੀ ਆਉਣ ਵਾਲਾ ਸੀ।

ਅੱਪਾ : ਕੋਈ ਵੀ ਤਾਂ ਨਹੀਂ ਆਇਆ। ਤੇਰੀਆਂ ਫੌਲਾਦੀ ਅਲਮਾਰੀਆਂ ਤੋੜ ਕੇ ਕੋਈ ਡਾਕੂ ਭੱਜ ਜਾਂਦਾ ਤਾਂ ਵੀ ਕਿਸੇ ਨੂੰ ਪਤਾ ਨਾ ਲਗਦਾ।

ਨਲੂ : ਮਾਂ, ਤੇਰਾ ਸੰਦੂਕ ਇਥੇ ਥੱਲੇ ਹੈ ਨਾ ? ਪਰਸੋਂ ਜਦ ਮੈਂ ਤੇਰੇ ਕਪੜੇ ਭੇਜੇ ਸੀ ਸ਼ਾਇਦ ਉਨ੍ਹਾਂ ਨਾਲ ਸਲਾਈਆਂ ਵੀ ਆ ਗਈਆਂ ਹੋਣ, ਗ਼ਲਤੀ ਨਾਲ। ਚਾਬੀਆਂ ਹਨ ਤੇਰੇ ਕੋਲ ?

ਅੱਪਾ : ਨੀਂ, ਚਾਬੀਆਂ ਗੁਆਚੇ ਜੰਦਰੇ ਹਨ ਸਾਡੇ। ਥੋੜਾ ਜਿਹਾ ਖਿੱਚੇਗੀ ਤਾਂ ਜੰਦਰੇ ਦੇ ਨਾਲ-ਨਾਲ ਕੁੰਡੀ ਵੀ ਆ ਜਾਏਗੀ। ਮੈਂ ਕੱਢਾਂ ਟਰੰਕ ਬਾਹਰ ?

ਨਲੂ : ਨਹੀਂ, ਇਥੇ ਹੀ ਦੇਖ ਲੈਂਦੀ ਹਾਂ। (ਮੰਜੀ ਦੇ ਕੋਲ ਬੈਠ ਕੇ ਟਰੰਕ ਅਗੇ ਖਿੱਚਦੀ ਹੈ।

ਸੁਧਾਕਰ : (ਬੇਚੈਨ ਹੋ ਕੇ) ਰਹਿਣ ਦੇ ਨਲੂ...ਮੈਨੂੰ ਲਗਦਾ ਹੈ...

ਨਲੂ : (ਟਰੰਕ ਖੋਲ੍ਹਦੇ ਹੋਏ) ਰਹਿਣ ਕੀ ਦਿਆਂ ? ਇਕ ਵਾਰ ਦਿਲ ਦੀ ਤਸਲੀ ਹੋ ਜਾਣੀ ਚਾਹੀਦੀ ਹੈ—ਕੀ-ਕੀ ਭਰਿਆ ਹੋਇਆ ਹੈ ਸੰਦੂਕ ਵਿਚ, ਮਾਂ ?

ਕਾਵੇਰੀ : ਨ੍ਹੀਂ, ਸਾਡਾ ਪੁਰਾਣਾ ਬਾਜ਼ਾਰ ਹੈ ਉਹ। ਨਹੀਂ ਮਿਲੀਆਂ ਨਾ ? ਇੰਨੀ ਭੁਲਕੜ ਹੈਂ ਤੂੰ ਨਲੂ। ਰੱਖੀਆਂ ਹੋਣਗੀਆਂ ਕਿਤੇ ਤੇ ਲੱਭੇਂਗੀ ਕਿਤੇ।

ਅੱਪਾ : ਜਵਾਈ ਜੀ, ਤੁਹਾਡੀ ਬੀਵੀ ਦੀ ਯਾਦਾਸ਼ਤ ਕੁਝ ਇਹੋ ਜਿਹੀ ਹੈ। ਬਚਪਨ ਤੋਂ ਹੀ ਕੁਝ ਗੁਆ ਦੇਣ ਤੇ ਫੇਰ ਉਸ ਨੂੰ ਲੱਭਣ ਵਿਚ ਹੀ ਇਸਨੇ ਅੱਧੀ ਉਮਰ ਗੁਆ ਦਿੱਤੀ ਹੋਏਗੀ—ਕਿਉਂ ਮਿਲੀਆਂ ? ਕਿਉਂ ਐਵੇਂ ਉਲਟ-ਪੁਲਟ ਕਰ ਰਹੀ ਹੈਂ ? ਨਹੀਂ ਹਨ ਨਾ ?

ਨਲੂ : (ਟਰੰਕ ਬੰਦ ਕਰਕੇ ਅੰਦਰ ਖਿਸਕਾਉਂਦੀ ਹੋਈ) ਨਹੀਂ, ਸਲਾਈਆਂ ਨਹੀਂ ਹਨ।

ਅਪਾ : ਤਾਂ ਫੇਰ ਹੋਰ ਕੀ ਗੁਆਚ ਗਿਆ ਹੈ ?

ਨਲੂ : ਕੁਝ ਨਹੀਂ, ਸਲਾਈਆਂ। ਉਥੇ ਹੀ ਕਿਤੇ ਹੋਣਗੀਆਂ। ਚਲੋ—

ਅੱਪਾ : ਤਾਂ ਸਵੇਰੇ ਜਾਓਗੇ ?

ਨਲੂ : ਹਾਂ ਜੀ, ਮਾਂ, ਸੁਣਿਆ ਹੈ ਸਰਦੀ ਕੜਾਕੇ ਦੀ ਪੈਣ ਵਾਲੀ ਹੈ, ਇਕ ਹੋਰ ਕੰਬਲ ਲਿਆ ਕੇ ਰੱਖ ਦਿੰਦੀ ਹਾਂ ਥੋੜ੍ਹੀ ਦੇਰ ਵਿਚ।

[ਨਲੂ ਤੇ ਸੁਧਾਕਰ ਜਾਂਦੇ ਹਨ।]

ਅੱਪਾ : (ਆਰਾਮ ਕੁਰਸੀ ਉਤੇ ਬਹਿੰਦੇ ਹੋਏ) ਸਲਾਈਆਂ ਨਾ ਮਿਲਣ ਕਰਕੇ ਕਾਫ਼ੀ ਪਰੇਸ਼ਾਨ ਲਗ ਰਹੀ ਹੈ ਕੁੜੀ। ਪਰ ਇਸ ਟਰੰਕ ਵਿਚ ਕਿਉਂ ਆਉਣਗੀਆਂ ਉਹ ?

ਕਾਵੇਰੀ : ਜਦ ਕੁਝ ਗੁਆਚ ਜਾਂਦਾ ਹੈ ਤਾਂ ਪਾਗਲ ਹੋ ਜਾਂਦੀਆਂ ਹਨ ਔਰਤਾਂ। ਆਪਣੇ ਮੋਰਵਾੜੀ ਜਾਣ ਦੀ ਗੱਲ ਤੁਸੀਂ ਦੱਸਣ ਲਗੇ ਸੀ ਨਾ, ਉਨ੍ਹਾਂ ਨੂੰ ?

ਅੱਪਾ : ਹਾਂ, ਪਰ ਇਨ੍ਹਾਂ ਸਲਾਈਆਂ ਦੇ ਚੱਕਰ ਵਿਚ ਕੁਝ ਯਾਦ ਹੀ ਨਹੀਂ ਰਿਹਾ।

ਕਾਵੇਰੀ : ਚੰਗਾ ਹੋਇਆ, ਨਹੀਂ ਦੱਸਿਆ, ਬਾਹਰ ਜਾਂਦੇ ਸਮੇਂ ਬੇਮਤਲਬ ਪਰੇਸ਼ਾਨ ਹੁੰਦੀ ਵਿਚਾਰੀ...ਹੁਣੇ ਤੋਂ ਹੀ ਠੰਢ ਹੋਣ ਲੱਗੀ ਹੈ।

ਅੱਪਾ : ਸ਼ਾਲ ਓੜ੍ਹਾ ਦਿਆਂ ?

ਕਾਵੇਰੀ : ਆਪਣੇ ਲਈ ਨਹੀਂ ਕਹਿ ਰਹੀ। ਜ਼ਰਾ ਇੱਧਰ ਆਓ। ਮੈਂ ਤੁਹਾਡਾ ਸਵੈਟਰ ਅਲਮਾਰੀ ਵਿਚੋਂ ਕੱਢ ਦਿੰਦੀ ਹਾਂ।

ਅੱਪਾ : ਮੈਂ ਲੱਭ ਲੈਂਦਾ ਹਾਂ। ਤੁਹਾਨੂੰ ਡਾਕਟਰ ਨੇ...

ਕਾਵੇਰੀ : ਰਹਿਣ ਵੀ ਦਿਓ ਨਜ਼ਾਕਤ। ਡਾਕਟਰ ਦੀਆਂ ਦੱਸੀਆਂ ਸਭ ਗੱਲਾਂ ਉਤੇ ਅਮਲ ਨਹੀਂ ਕਰੀਦਾ। ਕਪੜਿਆਂ ਦੀ ਗੰਢ ਵਿਚ ਬੱਝਿਆ ਪਿਆ ਹੈ ਸਵੈਟਰ। ਤੁਹਾਨੂੰ ਨਹੀਂ ਲੱਭੇਗਾ।

ਅੱਪਾ : ਸਵੈਟਰ ਤਾਂ ਵਿਚਾਰਾ ਮਿਲ ਜਾਏਗਾ, ਪਰ ਤੁਹਾਨੂੰ ਫਿਕਰ ਹੈ ਕਿ ਗੰਢ ਦਾ ਸਾਮਾਨ ਇੱਧਰ-ਉਧਰ ਨਾ ਹੋ ਜਾਏ। ਠੀਕ ਹੈ—ਸੋਟੀ ਦਿਆਂ ?

ਕਾਵੇਰੀ : ਨਹੀਂ, ਸਿਰਫ਼ ਹੱਥ ਦਾ ਥੋੜ੍ਹਾ ਸਹਾਰਾ ਦਿਓ।

[ਅੱਪਾ ਦੇ ਸਹਾਰੇ ਕਾਵੇਰੀ ਉਠਦੀ ਹੈ ਤੇ ਅਲਮਾਰੀ ਕੋਲ ਜਾ ਕੇ ਸਵੈਟਰ ਕੱਢਣਾ ਸ਼ੁਰੂ ਕਰਦੀ ਹੈ।]

ਕਾਵੇਰੀ : ਤੇ ਉਹ ਦਵਾਈ ਲੈ ਲਓ, ਪਹਿਲਾਂ। ਇਸ ਟਾਲ-ਮਟੋਲ ਨਾਲ ਕੰਮ ਨਹੀਂ ਚੱਲਣਾ। ਲਓ ਪਹਿਲਾਂ।

ਅੱਪਾ : ਹਾਂ, ਹਾਂ, ਲੈਂਦਾ ਹਾਂ, ਸਰਕਾਰ।

[ਦਵਾਈ ਲੈਂਦਾ ਹੈ।]

ਕਾਵੇਰੀ : (ਸਵੈਟਰ ਕੱਢ ਕੇ ਅਲਮਾਰੀ ਬੰਦ ਕਰਦੀ ਹੈ) ਇਹ ਲਓ ਸਵੈਟਰ। ਤੇ ਹੁਣੇ ਪਾ ਲਓ।

ਅੱਪਾ : (ਸਵੈਟਰ ਲੈ ਕੇ) ਮੋਰਵਾੜੀ ਦੀ ਨਵੀਂ ਗ੍ਰਿਹਸਥੀ ਦੀ ਤਾਲੀਮ ਲਗਦੀ ਹੈ ਇਹ। ਪਰ, ਸਰਕਾਰ, ਮੈਨੂੰ ਇੰਨੀ ਠੰਢ ਨਹੀਂ ਲਗ ਰਹੀ ਹੈ।

ਕਾਵੇਰੀ : ਮੈਂ ਜੋ ਕਹਿ ਰਹੀ ਹਾਂ, ਪਾਓ। ਤੇ ਸਹਾਰਾ ਦਿਓ ਜ਼ਰਾ। (ਮੰਜੀ ਉਤੇ ਜਾ ਬਹਿੰਦੀ ਹੈ।)

ਅੱਪਾ : ਕਾਵੇਰੀ, ਇਹ ਸਵੈਟਰ ਤੂ ਕਦੋਂ ਪੂਰਾ ਕੀਤਾ ਸੀ, ਯਾਦ ਹੈ ਕੁਝ ?

ਕਾਵੇਰੀ : ਹਾਂ।

ਅੱਪਾ : ਉਸ ਦਿਨ ਬੰਬਈ ਵਿਚ ਮੇਰਾ ਸਨਮਾਨ ਹੋਇਆ ਸੀ। ਰਸੀਇਆਂ ਨੇ ਮੈਨੂੰ ਥੈਲੀ ਭੇਟ ਕੀਤੀ ਸੀ। ਨਟ-ਸਮਰਾਟ ਦਾ ਖ਼ਿਤਾਬ ਦਿੱਤਾ ਸੀ। ਤੇ ਉਸੇ ਰਾਤ ਇਹ ਸਵੈਟਰ ਤੂੰ ਮੈਨੂੰ ਪੁਆਇਆ ਸੀ। ਉਸ ਸਮੇਂ ਕੀ ਮਜ਼ਾ ਹੋਇਆ ਸੀ, ਤੈਨੂੰ ਯਾਦ ਹੈ ?

ਕਾਵੇਰੀ : (ਹਸ ਕੇ ਮੂੰਹ ਮੋੜ ਲੈਂਦੀ ਹੈ) ਛੀ! ਉਹ ਸਭ ਦੋਹਰਾਉਣ ਦੀ ਕੀ ਲੋੜ ਹੈ ?

ਅੱਪਾ : ਅਸੀਂ ਦੋਵੇਂ ਉਦੋਂ ਵੀ ਬੁੱਢੇ ਸੀ, ਪਰ ਅਜ ਨਾਲੋਂ ਕੁਝ ਘੱਟ। ਪੀਲੇ ਪੱਤੇ ਦਾ ਕਿਨਾਰਾ ਥੋੜ੍ਹਾ ਹਰਾ ਸੀ। ਮੈਂ ਕਿਹਾ ਸੀ ਉਸ ਥੈਲੀ ਤੇ ਖ਼ਿਤਾਬ ਨਾਲੋਂ ਵੱਧ ਇਸ ਸਵੈਟਰ ਦਾ ਮੈਨੂੰ ਸੁਖ ਹੈ। ਮੈਂ ਤੈਨੂੰ ਆਪਣੇ ਕੋਲ ਖਿੱਚ ਲਿਆ ਸੀ......

ਕਾਵੇਰੀ : ਬੱਸ ਵੀ ਕਰੋ ਹੁਣ।

ਅੱਪਾ : ਉਸ ਸਮਾਧੀ ਵਿਚ ਪਤਾ ਨਹੀਂ ਕਿੰਨਾ ਸਮਾਂ ਲੰਘ ਗਿਆ। ਸਮਾਧੀ ਟੁੱਟਣ ਤੋਂ ਪਹਿਲਾਂ ਹੀ ਡਾਕਟਰ ਸਾਹਿਬ ਦੀ ਸ਼ੇਰ ਵਰਗੀ ਗਰਜ ਕੰਨਾਂ ਵਿਚ ਪਈ...... ਅੱਪਾ ਸਾਹਿਬ, ਰੰਗ ਮੰਚ ਦੇ ਇਹ ਰ ਜੇ-ਰਜਵਾੜੇ ਤੁਹਾਨੂੰ ਮਿਲਣ ਆਏ ਹਨ, ਸਾਹਮਣੇ ਦੇਖਦਾ ਹਾਂ ਤਾਂ ਕੇਸ਼ਵ ਰਾਓ, ਨਾਨਾ ਸਾਹਿਬ, ਗਣਪਤ ਰਾਓ ਆਦਿ ਕੁਝ ਖਾਸ-ਖਾਸ ਲੋਕ ਹਾਰ ਲਈਂ ਖੜ੍ਹੇ ਹਨ ਦਰਵਾਜ਼ੇ ਉੱਤੇ। ਤੇ ਇੱਧਰ ਸਾਡੀ ਇਹ ਹਾਲਤ...

ਕਾਵੇਰੀ : ਬੱਸ ਵੀ ਕਰੋ......

ਅੱਪਾ : ਸਵੈਟਰ ਵਿਚ ਫਸਿਆ ਹੋਇਆ ਤੇਰੇ ਕੰਨ ਦੇ ਫੁੱਲ ਦਾ ਕੁੰਡਾ ਕੱਢਿਆਂ ਨਹੀਂ ਨਿਕਲ ਰਿਹਾ ਸੀ, ਸਭ ਲੋਕ ਹਸ ਰਹੇ ਸਨ, ਮਜ਼ਾਕ ਉੜਾ ਰਹੇ ਸਨ, ਆਖਿਰ ਡਾਕਟਰ ਸਾਹਿਬ ਨੇ ਹੀ ਅੱਗੇ ਵਧ ਕੇ ਹੌਲੀ ਜਿਹੇ ਆਪਰੇਸ਼ਨ ਕਰਕੇ ਸਾਨੂੰ ਛੁੜਾਇਆ। (ਦੋਵੇਂ ਹਸਦੇ ਹਨ) ਹਨੂਮਾਨ ਦੀ ਤਰ੍ਹਾਂ ਹੀ ਪੈਦਾ ਹੁੰਦੇ ਹੀ ਅਜਿਹਾ ਪ੍ਰਾਕਰਮ ਕੀਤਾ ਇਸ ਸਵੈਟਰ ਨੇ। ਲੇਕਿਨ ਉਹ ਵੀ ਵਿਚਾਰਾ ਬੁੱਢਾ ਹੋ ਗਿਆ ਹੈ ਹੁਣ, ਆਪਣੇ ਮਾਲਕ ਦੀ ਤਰ੍ਹਾਂ।

ਕਾਵੇਰੀ : ਮੋਰਵਾੜੀ ਜਾਂਦੇ ਹੀ ਮੈਂ ਨਵਾਂ ਸਵੈਟਰ ਬੁਣਾਂਗੀ।

ਅੱਪਾ : (ਸਵੈਟਰ ਪਾਕੇ) ਪੱਕਾ ?

ਕਾਵੇਰੀ : ਹਾਂ, ਹਾਂ, ਬੁਣਾਂਗੀ।

ਅੱਪਾ : (ਨਾਟਕੀ ਸੁਰ ਵਿਚ) ਕਸਮ ਚੁਕ ਕਸਮ ਚੁਕ—ਕਸਮ ਚੁਕ !

[ਦੋਵੇਂ ਹਸਦੇ ਹਨ। ਉਸੇ ਸਮੇਂ ਵਿਠੋਬਾ ਆਉਂਦਾ ਹੈ।]

ਵਿਠੋਬਾ : ਵਾਹ ! ਇਹੋ ਜਿਹੀ ਟੋਨਿੰਗ ਹੋਵੇ ਤਾਂ ਆਪਣੇ ਆਪ ਨੂੰ ਹੀ ਨਹੀਂ ਨਾਟਕ ਨੂੰ ਵੀ ਇਨਾਮ ਦੁਆ ਦਿਆਂਗਾ ਮੈਂ। ਕਦੇ ਨਾ ਕਦੇ ਤਾਂ ਕਾਮਯਾਬ ਹੋਵਾਂਗਾ ਹੀ ਮੈਂ। ਅੱਪਾ ਸਾਹਿਬ, ਇਹ ਹਨ ਤੁਹਾਡੇ ਕਪੜੇ। ਧੋਬੀ ਨੇ ਸਾਹਿਬ ਦੇ ਕਪੜਿਆਂ ਦੇ ਨਾਲ-ਨਾਲ ਤੁਹਾਡੇ ਵੀ ਕਪੜੇ ਦੇ ਦਿਤੇ। ਮਾਲਕਣ ਨੇ ਕਿਹਾ, ਆਪਣੇ ਹੱਥ ਨਾਲ ਅਲਮਾਰੀ ਵਿਚ ਰੱਖ ਦੇ।

ਅੱਪਾ : ਉਦੋਂ ਦੀ ਭੰਗ ਲਹਿ ਗਈ ਸ਼ਾਇਦ ?

ਵਿਠੋਬਾ : (ਅਲਮਾਰੀ ਵਿਚ ਕਪੜੇ ਰਖਦੇ-ਰਖਦੇ) ਜਿਹੜੀ ਚੜ੍ਹੀ ਹੀ ਨਹੀਂ ਉਸਦੇ ਲਹਿਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ, ਅੱਪਾ, ਮੇਰਾ ਸਿਰ ਚਕਰਾ ਰਿਹਾ ਸੀ ਚੋਰੀ ਦੇ ਇਲਜ਼ਾਮ ਕਰਕੇ।

ਅੱਪਾ : ਚੋਰੀ ਦਾ ਇਲਜ਼ਾਮ ? ਕਿਹੋ ਜਿਹੀ ਚੋਰੀ, ਕਿਸ ਉੱਤੇ ਲੱਗਾ ਇਲਜ਼ਾਮ ਚੋਰੀ ਦਾ ?

ਵਿਠੋਬਾ : (ਪਿਛੇ ਘੁੰਮਦੇ ਹੋਏ) ਅਜ ਸਾਡੇ ਉੱਤੇ ਲੱਗਾ ਕਲ੍ਹ ਨੂੰ ਕਿਸੇ ਹੋਰ ਉੱਤੇ ਵੀ ਲਗ ਸਕਦਾ ਹੈ ।

ਅੱਪਾ : ਪਾਗਲ, ਚੰਗੀ ਤਰ੍ਹਾਂ ਦਸੇਂਗਾ ਜਾਂ ਨਹੀਂ ?

ਕਾਵੇਰੀ : ਕਿਸ ਦੀ ਚੋਰੀ ਹੋਈ, ਵਿਠੋਬਾ ?

ਵਿਠੋਬਾ : ਕਿਸੇ ਨਾਲ ਗੱਲ ਨਾ ਕਰਨ ਲਈ ਮਾਲਕਣ ਨੇ ਕਿਹਾ ਹੈ, ਲੇਕਿਨ ਸਿਰਫ ਤੁਹਾਨੂੰ ਹੀ ਦੱਸ ਰਿਹਾ ਹਾਂ । ਬਹੁਤ ਬੁਰੀ ਗੱਲ ਹੋ ਗਈ ਅੱਜ ਆਪਣੇ ਘਰ ।

ਅੱਪਾ : ਕੀ ਹੋਇਆ ?

ਵਿਠੋਬਾ : ਸਾਹਿਬ ਦੀ ਪੂਰੀ ਤਨਖ਼ਾਹ ਹੀ ਚੋਰੀ ਹੋ ਗਈ ।

ਅੱਪਾ : ਤਨਖ਼ਾਹ ? ਚੋਰੀ ਹੋ ਗਈ ?

ਕਾਵੇਰੀ : ਤਨਖਾਹ ? ਚੋਰੀ ਹੋ ਗਈ ?

ਵਿਠੋਬਾ : ਸਾਹਿਬ ਅੱਜ ਦੋਪਹਿਰ ਜਦ ਖਾਣਾ ਖਾਣ ਆਏ ਤਾਂ ਗੋਦਰੇਜ ਦੀ ਅਲਮਾਰੀ ਵਿਚ ਉਨ੍ਹਾਂ ਨੇ ਆਪਣਾ ਬਟੂਆ ਰੱਖ ਦਿਤਾ ਸੀ । ਸ਼ਾਮ ਨੂੰ ਆਕੇ ਦੇਖਦੇ ਹਨ ਤਾਂ ਬਟੂਆ ਹੀ ਗ਼ਾਇਬ ।

ਅੱਪਾ : ਗਾਇਬ ?

ਵਿਠੋਬਾ : ਸਾਫ ਗਾਇਬ ! ਮਾਲਕਣ ਨੇ ਚਾਰੇ ਪਾਸੇ ਦੇਖ ਮਾਰਿਆ, ਸਾਰੇ ਨੌਕਰਾਂ-ਚਾਕਰਾਂ ਉੱਤੇ ਇਲਜ਼ਾਮ ਲਾਇਆ, ਗਵਾਹੀਆਂ ਲਈਆਂ, ਤਲਾਸ਼ੀ ਲਈ । ਪਰ ਕੁਝ ਵੀ ਪਤਾ ਨਾ ਲੱਗਾ, ਇਸ ਲਈ ਮੈਂ ਕਿਹਾ ਕਿ ਤੁਸੀਂ ਜਾਣ ਵਾਲੇ ਹੋ ਮੌਰਵਾਡੀ ਪਰ ਲੋਕ ਤੁਹਾਨੂੰ ਚੋਰਵਾਡੀ ਪਹੁੰਚਾ ਦੇਣਗੇ । ਮੈਂ ਜਾਂਦਾ ਹਾਂ । ਬੈਗ਼ ਭਰਨਾ ਹੈ ।

[ਵਿਠੋਬਾ ਜਾਂਦਾ ਹੈ । ਅੱਪਾ ਬੁੱਤ ਦੀ ਤਰ੍ਹਾਂ ਧੱਕਾ ਖਾਧੇ ਹੋਏ ਕੁਰਸੀ ਉੱਤੇ ਜਾ ਕੇ ਬੈਠ ਜਾਂਦੇ ਹਨ ।]

ਕਾਵੇਰੀ : ਕਿੰਨੇ ਹੇਰਾ ਫੇਰੀ ਬਾਜ਼ ਹਨ ਇਹ ਲੋਕ । ਬੂਹਾ ਖੁਲ੍ਹਾ ਹੋਏਗਾ ਕੋਈ ਅੰਦਰ ਵੜ ਆਇਆ ਹੋਏਗਾ......

ਅੱਪਾ : (ਚੀਖਦੇ ਹਨ) ਸਰਕਾਰ ! ਇਸੇ ਲਈ ਉਸਨੇ ਸਾਡੇ ਕਮਰੇ ਦੀ ਤਲਾਸ਼ੀ ਲਈ ਸਰਕਾਰ, ਅਸੀਂ ਚੋਰੀ ਕੀਤੀ, ਮੈਂ ਚੋਰੀ ਕੀਤੀ । ਸਾਨੂੰ ਅੱਜ ਚੋਰ ਕਰਾਰ ਦਿਤਾ ਗਿਆ, ਕਾਵੇਰੀ ।

ਕਾਵੇਰੀ : ਮੈਂ ਕਹਿੰਦੀ ਹਾਂ, ਐਵੇਂ ਪੁੱਠੀਆਂ-ਸਿੱਧੀਆਂ ਦਲੀਲਾਂ ਨਾ ਦਿਓ, ਇਹ ਹੋ ਹੀ ਨਹੀਂ ਸਕਦਾ ।

[ਨਲੂ ਕੰਬਲ ਲੈ ਕੇ ਅੰਦਰ ਆਉਂਦੀ ਹੈ । ਦੋਵੇਂ ਇਕ ਦਮ ਚੁੱਪ ਹੋ ਜਾਂਦੇ ਹਨ । ਨਲੂ ਕੰਬਲ ਕਾਵੇਰੀ ਦੇ ਪੁਆਂਦੀਂ ਰੱਖ ਦਿੰਦੀ ਹੈ ਤੇ ਪੁੱਛਦੀ ਹੈ ।]

ਨਲੂ : ਓੜ੍ਹਾ ਦਿਆਂ ?

ਕਾਵੇਰੀ : ਨਹੀਂ ?

[ਨਲੂ ਬਿਨਾਂ ਕਿਸੇ ਵੱਲ ਦੇਖੇ ਹੀ ਜਾਣ ਲਗਦੀ ਹੈ।]

ਅੱਪਾ : (ਉੱਠ ਕੇ) ਨਲੂ, ਮੈਂ...ਮੈਂ...ਚੋਰੀ ਕੀਤੀ ਹੈ, ਤੈਨੂੰ ਸ਼ੱਕ ਹੈ ?

ਨਲੂ : ((ਖੜ੍ਹੀ ਹੋ ਜਾਂਦੀ ਹੈ, ਸ਼ਾਂਤ) ਹਾਂ।

ਕਾਵੇਰੀ : ਨਲੂ।

ਅੱਪਾ : ਇਸੇ ਲਈ ਤੂੰ ਅਲਮਾਰੀ ਤੇ ਟਰੰਕ ਖੋਲ੍ਹ ਕੇ ਦੇਖੇ ?

ਨਲੂ : ਹਾਂ, ਇਸੇ ਲਈ।

ਅੱਪਾ : (ਇੱਕ ਦਮ ਟੁੱਟੇ ਹੋਏ ਜਿਹੇ) ਨਹੀਂ, ਨਾ ਮੁਮਕਿਨ। ਮੇਰੀ ਲਾਡਲੀ—ਕਹਿ ਦੇ—ਝੂਠ ਹੈ—ਨਲੂ—ਮੈਂ ਸਹਿ ਨਹੀਂ ਸਕਾਂਗਾ। ਝੂਠ ਹੀ ਸਹੀ, ਪਰ ਕਹਿ ਦੇ ਕਿ ਜੋ ਤੂੰ ਕਿਹਾ ਉਹ ਝੂਠ ਹੈ......

ਨਲੂ : ਮੈਨੂੰ ਝੂਠ ਬੋਲਣ ਦੀ ਆਦਤ ਨਹੀਂ ਹੈ।

ਅੱਪਾ : ਤਾਂ ਤੂੰ ਸੱਚੀਂ ਸਮਝਦੀ ਹੈਂ ਕਿ ਮੈਂ ਚੋਰੀ ਕੀਤੀ ਹੈ ?

ਨਲੂ : (ਗੁੱਸਾ ਰੋਕਦੇ ਹੋਏ) ਅੱਪਾ, ਮੈਂ ਬੇਲਵਲਕਰ ਨਹੀਂ, ਕਾਰਲੇਕਰ ਹਾਂ। ਉਹ ਪੈਸੇ ਉਨ੍ਹਾਂ ਦੇ ਸਨ, ਅਲਮਾਰੀ ਵਿਚੋਂ ਉਨ੍ਹਾਂ ਨੂੰ ਇਸ ਤਰ੍ਹਾਂ ਕੱਢ ਲੈਣ ਦਾ ਤੁਹਾਨੂੰ ਕੋਈ ਹੱਕ ਨਹੀਂ। ਤੁਹਾਨੂੰ ਲੋੜ ਸੀ ਤਾਂ ਮੇਰੇ ਕੋਲੋਂ ਮੰਗ ਲੈਂਦੇ ਤੁਸੀਂ। ਚੋਰੀ ਕਰਕੇ ਆਪਣੇ ਤੇ ਮੇਰੇ ਦੋਹਾਂ ਦਿਆਂ ਮੂੰਹਾਂ ਉੱਤੇ ਕਾਲਜ ਮਲ ਦਿਤੀ ਤੁਸੀਂ।

ਅੱਪਾ : ਮੈਂ ਰੁਪਏ ਚੋਰੀ ਕੀਤੇ ? ਮੂੰਹ ਸੜ ਜਾਏ।

ਕਾਵੇਰੀ : ਮੇਰੀ ਗੱਲ ਸੁਣੋ। ਇਵੇਂ ਗੁੱਸਾ ਨਾ ਕਰੋ।

ਅੱਪਾ : ਗੁੱਸਾ ਨਾ ਕਰਾਂ ? ਧਰਤੀ ਉੱਤੇ ਬੇਫ਼ਿਕਰ ਘੁੰਮਣ ਵਾਲੇ ਰੱਬ ਦੀ ਪਿੱਠ ਵਿਚ ਛੁਰਾ ਮਾਰਕੇ ਉਸਦਾ ਖ਼ੂਨ ਕਰਨ ਵਾਲੇ ਲੋਕਾਂ ਨੂੰ ਆਪਣੇ ਸਾਹਮਣੇ ਦੇਖ ਕੇ ਵੀ ਗੁੱਸਾ ਨਾ ਕਰਾਂ ? ਮੈਂ, ਚੋਰੀ ਕੀਤੇ, ਰੁਪਏ ? ਸਰਕਾਰ, ਉਸਨੂੰ ਪਤਾ ਹੈ ਕਿ ਮੇਰੇ ਗੁੱਸੇ ਦੇ ਪੈਰ ਨਹੀਂ, ਹੱਥ ਨਹੀਂ, ਉਹ ਲੂਲ੍ਹਾ-ਲੰਗੜਾ ਹੈ; ਇਕ ਕਟੇ ਹੋਏ ਸੂਅਰ ਦੇ ਧੜ ਦੀ ਤਰ੍ਹਾਂ ਹੈ ਜਿਹੜਾ ਨਾਲੇ ਵਿਚ ਪਿਆ ਤੜਫਦਾ ਰਹਿੰਦਾ ਹੈ। ਮੈਂ ਰੁਪਏ ਚੋਰੀ ਕੀਤੇ ? ਨਹੀਂ। ਸਰਕਾਰ, ਮੈਂ ਗੁੱਸਾ ਨਹੀਂ ਕਰਾਂਗਾ। ਗੁੱਸਾ ਕਰਕੇ ਫ਼ਾਇਦਾ ਵੀ ਕੀ ਹੈ ? ਮੈਂ ਗੁੱਸਾ ਨਹੀਂ ਕਰਾਂਗਾ, ਪਰ ਤੈਨੂੰ ਦੱਸ ਦਿੰਦਾ ਹਾਂ ਮੈਂ ਰੋਵਾਂਗਾ ਵੀ ਨਹੀਂ। ਅੱਖਾਂ ਵਿਚ ਹੰਝੂ ਆ ਜਾਣ ਤਾਂ ਵੀ ਸਲਾਈਆਂ ਚੋਭ ਲਵਾਂਗਾ ਸੰਭਾ ਜੀ ਦੀ ਤਰ੍ਹਾਂ। ਪਰ ਤੇਰੇ ਵਰਗੀ ਮਾਂ ਸਾਹਮਣੇ ਰੋਵਾਂਗਾ ਨਹੀਂ, ਮੈਂ ਰੁਪਏ ਚੋਰੀ ਕੀਤੇ ? ਮੈਂ ਰੁਪਏ ਚੋਰੀ ਕੀਤੇ ?

ਨਲੂ : (ਆਪਣੇ ਆਪਨੂੰ ਭੁੱਲ ਕੇ ਚੀਖ਼ ਪੈਂਦੀ ਹੈ) ਹਾਂ ਜੀ......ਤੁਸੀਂ ਚੋਰੀ ਕੀਤੇ। ਤੁਸੀਂ। ਤੁਸੀਂ। ਤੁਸੀਂ !

[ਹੱਥਾਂ ਵਿਚ ਸਿਰ ਫੜੀਂ ਤਾਅ ਜਿਹੇ ਵਿਚ ਬਾਹਰ ਚਲੀ ਜਾਂਦੀ ਹੈ। ਕਾਵੇਰੀ 'ਨਲੂ ਨਲੂ' ਕਹਿੰਦੇ ਹੋਏ ਉੱਠਦੀ ਹੈ, ਤੜਫਦੀ ਹੋਈ ਉਸਦੇ ਪਿਛੇ ਜਾਣ ਲਗਦੀ ਹੈ ਤੇ ਆਖਿਰ ਕੰਧ ਦਾ

ਸਹਾਰਾ ਲੈਕੇ ਖੜੀ ਹੋ ਜਾਂਦੀ ਹੈ।
ਅੱਪਾ ਸਾਹਿਬ ਕੁਝ ਛਿਣ ਨਿਚਲੇ ਖੜੇ ਰਹਿੰਦੇ ਹਨ, ਤੇ ਫੇਰ ਪਾਗਲ ਦੀ ਤਰ੍ਹਾਂ ਢਹਿੰਦੇ-ਪੈਂਦੇ ਕਦਮਾਂ ਨਾਲ ਕੁਰਸੀ ਵੱਲ ਜਾਂਦੇ ਹਨ। ਕੁਝ ਚਿਰ ਕੁਰਸੀ ਦੇ ਸਹਾਰੇ ਖੜ੍ਹੇ ਰਹਿੰਦੇ ਹਨ ਤੇ ਫੇਰ ਕੁਰਸੀ ਉੱਤੇ ਬੈਠ ਜਾਂਦੇ ਹਨ।]

ਅੱਪਾ : ਮੈਂ ਚੋਰ ਹਾਂ (ਛਾਤੀ ਉੱਤੇ ਹੱਥ ਮਾਰਦੇ ਹੋਏ) ਮੈਂ ਚੋਰ ਹਾਂ। ਮੈਂ ਅੱਪਾ ਬੇਲ-ਵਲਕਰ—ਨਟ ਸਮਰਾਟ- ਜਿਸਨੇ ਲੱਖਾਂ ਰੁਪਏ ਗੁਲਾਲ ਦੀ ਤਰ੍ਹਾਂ ਉੜਾ ਦਿਤੇ। ਉਸ ਗਣਪਤ ਰਾਓ ਬੇਲਵਲਕਰ ਨੂੰ ਚੋਰ ਕਿਹਾ ਗਿਆ—ਆਪਣੇ ਬੱਚਿਆਂ ਦੇ ਘਰ ਵਿਚ—ਓਏ ਰੱਬਾ ! ਮੈਂ ਹੋਰ ਸਭ ਕੁਝ ਸਹਿ ਲੈਂਦਾ...ਪਰ ਇਹ...

ਕਾਵੇਰੀ : (ਕੰਧ ਦਾ, ਮੰਜੀ ਦਾ ਸਹਾਰਾ ਲੈਂਦੀ—ਉਨ੍ਹਾਂ ਦੇ ਕੋਲ ਆਉਂਦੀ ਹੈ ਤੇ ਉਨ੍ਹਾਂ ਦੇ ਮੋਢੇ ਉੱਤੇ ਹੱਥ ਰੱਖਦੀ ਹੈ) ਸੁਣਦੇ ਹੋ ?

ਅੱਪਾ : (ਕਮਜ਼ੋਰ ਆਵਾਜ਼ ਵਿਚ) ਕੀ ਕਹਿੰਦੀ ਹੈਂ ?

ਕਾਵੇਰੀ : ਪੂਰੀ ਦੁਨੀਆਂ ਹੁਣ ਖ਼ਤਮ ਹੋ ਚੁਕੀ ਸਾਡੇ ਲਈ। ਅਸੀਂ ਹੀ ਦੋਵੇਂ ਬਾਕੀ ਬਚੇ ਹਾਂ। ਸਿਰਫ ਅਸੀਂ ਦੋਨੋਂ, ਇਕ ਦੂਜੇ ਲਈ। ਮੇਰੇ ਸਿਰ ਦੀ ਸੌਂਹ, ਜੋ ਮੈਂ ਕਹਿੰਦੀ ਹਾਂ, ਮੰਨ ਲਓ।

ਅੱਪਾ : (ਜ਼ਮੀਨ ਵੱਲ ਟਿਕਟਕੀ ਲਾਈ) ਮੈਨੂੰ ਤਾਂ ਕੁਝ ਵੀ ਸਮਝ ਨਹੀਂ ਆਉਂਦਾ, ਸਰਕਾਰ !

ਕਾਵੇਰੀ : ਮੇਰਾ ਕਾਲਜਾ ਫਟਿਆ ਜਾ ਰਿਹਾ ਹੈ। ਪਰ ਮੈਂ ਜੀਵਾਂਗੀ—ਤੁਹਾਡੇ ਲਈ। ਮੈਂ ਠੀਕ ਹੁੰਦੀ ਤਾਂ ਪਲ ਭਰ ਵੀ ਇਹ ਨਾ ਸਹਿੰਦੀ। ਜਿਵੇਂ ਨੰਦਾ ਦੇ ਘਰੋਂ ਤੁਰ ਪਈ ਉਸੇ ਤਰ੍ਹਾਂ ਤੁਹਾਡੇ ਨਾਲ ਹੁਣੇ ਤੁਰ ਪੈਂਦੀ। ਲੇਕਿਨ ਇਸ ਬੀਮਾਰੀ ਨਾਲ ਮੈਂ ਮਜ਼ਬੂਰ ਤੇ ਲਾਚਾਰ ਹੋ ਗਈ ਹਾਂ। ਮੈਨੂੰ ਆਪਣੇ ਆਪ ਉੱਤੇ ਭਰੋਸਾ ਨਹੀਂ ਹੈ। ਇਸ ਲਈ ਕਹਿੰਦੀ ਹਾਂ...ਸੁਣ ਰਹੇ ਹੋ ਨਾ ? ਅੱਜ ਦੀ ਰਾਂਤ ਅਸੀਂ ਇਥੇ ਕੱਟਾਂਗੇ। ਕਿਸੇ ਨੂੰ ਨਾਲ ਲੈ ਕੇ ਕਲ੍ਹ ਸਵੇਰੇ ਮੋਰਵਾੜੀ ਵੱਲ ਚਲਾਂਗੇ। ਮੈਂ ਬੰਗਲੇ ਵਿਚ ਨਲੂ ਕੋਲ ਹੋ ਕੇ ਆਉਂਦੀ ਹਾਂ। ਇਕ ਵਾਰ ਉਸਨੂੰ ਪੁੱਛ ਲਵਾਂ ਕਿ ਉਸਦੇ ਦਿਲ ਵਿਚ ਕੀ ਹੈ। ਅਸੀਂ ਘਰ ਛੱਡਣ ਲਈ ਤਿਆਰ ਹਾਂ, ਪਰ ਇਹੋ ਜਿਹਾ ਕਲੰਕ ਸਾਡੇ ਮੱਥੇ ਉੱਤੇ ਨਾ ਲਾਓ......ਮੈਂ ਪੈਰਾਂ ਉੱਤੇ ਸਿਰ ਰਖਕੇ ਉਸਨੂੰ ਬੇਨਤੀ ਕਰਾਂਗੀ...ਮਹਾਰਾਣੀ, ਤੇਰੇ ਕੋਲੋਂ ਅੱਜ ਤਾਈਂ ਕੁਝ ਨਹੀਂ ਮੰਗਿਆ, ਅੱਗੇ ਨੂੰ ਵੀ ਨਹੀਂ ਮੰਗਾਂਗੀ। ਲੇਕਿਨ ਅਜ ਪੱਲਾ ਵਿਛਾਉਂਦੀ ਹਾਂ, ਤੇਰੇ ਸਾਹਮਣੇ। ਕੋਈ ਆਦਮੀ ਸਾਡੇ ਨਾਲ ਕਰਕੇ ਸਾਨੂੰ ਮੋਰਵਾੜੀ ਪੁਚਾਉਣ ਦਾ ਬੰਦੋਬਸਤ ਕਰ। ਅਸੀਂ ਆਪਣੀਆਂ ਬਦਸੂਰਤ ਬੁੱਢੀਆਂ ਸ਼ਕਲਾਂ ਤੇਰੇ ਘਰ ਵਿਚ ਕਦੇ ਨਹੀਂ ਦਿਖਾਵਾਂਗੇ। ਲੇਕਿਨ ਤੁਸੀਂ ਚੁਪਚਾਪ ਬੈਠੇ ਰਹੋਗੇ ਇਥੇ। ਮੇਰੀ ਕਸਮ ਹੈ, ਆਪਣਾ ਦਿਮਾਗ ਖ਼ਰਾਬ ਨਹੀਂ ਕਰੋਗੇ। ਮੋਰਵਾੜੀ ਪਹੁੰਚ ਕੇ ਬੜੇ

ਮਜ਼ੇ ਨਾਲ ਮੰਦਰ ਬਣਾਵਾਂਗੀ ਆਪਣੇ ਦੇਵਤਾ ਲਈ। ਕੁਝ ਆਰਾਮ ਹੁੰਦੇ ਹੀ ਮੈਂ ਭਾਵੇਂ ਜਿੰਨੀ ਮਰਜ਼ੀ ਮਿਹਨਤ-ਮਜ਼ੂਰੀ ਕਰਾਂ। ਇਹ ਸਾਰਾ ਭੈੜਾ ਸੁਫ਼ਨਾ ਅਸੀਂ ਭੁੱਲ ਜਾਵਾਂਗੇ। ਮੈਂ ਆਪਣੇ ਆਪ ਨੂੰ ਪਹਾੜੀ ਦਰਖ਼ਤ ਮੰਨ ਕੇ ਚਲਦੀ ਹਾਂ ਕਿ ਜਦੋਂ ਤਕ ਤੁਹਾਡਾ ਸਾਥ ਹੈ ਮੈਨੂੰ ਕਿਸੇ ਗੱਲ ਦੀ ਪਰਵਾਹ ਨਹੀਂ ਹੈ। ਮੈਂ ਦਿਲੋਂ ਨਹੀਂ ਟੁੱਟੀ ਹਾਂ। ਤੁਹਾਡੇ ਹੱਥ ਦੇ ਸਹਾਰੇ ਕਿਸੇ ਵੀ ਤੂਫ਼ਾਨ ਵਿਚ ਪੱਥਰ ਵਾਂਗ ਖੜ੍ਹੀ ਹੋ ਸਕਦੀ ਹਾਂ...ਕਿਸੇ ਵੀ ਹਨ੍ਹੇਰੇ ਵਿਚ ਤੁਹਾਡੇ ਲਈ ਰਾਹ ਲੱਭ ਸਕਦੀ ਹਾਂ।...ਪਰ ਮੇਰੀ ਇੰਨੀਂ ਗੱਲ ਮੰਨ ਲਓ...ਤੁਸੀਂ ਸ਼ਾਂਤ ਰਹੋ... ਮੰਨੋਗੇ ਨਾ ?

ਅੱਪਾ : ਮੰਨਾਂਗਾ।

ਕਾਵੇਰੀ : ਮੈਂ ਅੰਦਰ ਹੋ ਆਉਂਦੀ ਹਾਂ।

ਅੱਪਾ : ਲੇਕਿਨ ਕਾਵੇਰੀ, ਤੈਨੂੰ......

ਕਾਵੇਰੀ : ਕੰਧ ਦੇ ਸਹਾਰੇ-ਸਹਾਰੇ ਚਲੀ ਜਾਵਾਂਗੀ। ਮੇਰਾ ਫ਼ਿਕਰ ਨਾ ਕਰੋ। ਹੁਣੇ ਆਉਂਦੀ ਹਾਂ। ਮੈਂ ਜਾਣਨਾ ਚਾਹੁੰਦੀ ਹਾਂ।

[ਕਾਵੇਰੀ ਹੌਲੀ-ਹੌਲੀ ਕੰਧ ਦੇ ਸਹਾਰੇ ਜਾਂਦੀ ਹੈ ਅੰਦਰ ਵਲ।]

ਹੁਣ ਵੀ ਅੱਪਾ ਸਾਹਿਬ ਦੀ ਨਜ਼ਰ ਜ਼ਮੀਨ ਉੱਤੇ ਟਿਕੀ ਹੋਈ ਹੈ।

ਅੱਪਾ : ਕਿਉਂ ਜੀ ਰਹੇ ਹਾਂ ਅਸੀਂ !

[ਹਨ੍ਹੇਰਾ ਹੁੰਦਾ ਹੈ। ਸਿਰਫ਼ ਅੱਪਾ ਉੱਤੇ ਇਕ ਰੌਸ਼ਨੀ ਹੈ।]

ਅੱਪਾ : (ਅੱਗੇ ਆ ਕੇ)

To be or not be is the question
ਜੀਈਏ ਜਾਂ ਮਰੀਏ
ਇਕੋ ਈ ਸਵਾਲ
ਇਸ ਦੁਨੀਆਂ ਦੇ ਘੂਰੇ ਉੱਤੇ
ਜੂਠੀ ਪੱਤਲਾਂ ਦਾ ਟੁਕੜਾ ਬਣਕੇ
ਜੀਵਾਂ ਬੇਸ਼ਰਮ ਲਾਚਾਰ ਖ਼ੁਸ਼ੀ ਨਾਲ
ਜਾਂ ਸੁੱਟ ਦਿਆਂ ਇਹ ਦੇਹ ਦਾ ਚਿਥੜਾ
ਜਿਸ ਵਿੱਚ ਲਿਪਟੀਆਂ ਹਨ ਅਨੁਭੂਤੀ ਦੀਆਂ ਜਾਤਨਾਵਾਂ
ਮੌਤ ਦੇ ਕਾਲੇ ਸਿਆਹ ਟੋਏ ਵਿੱਚ ?
ਜਾਂ ਕਰ ਦਿਆਂ ਸਭ ਦਾ ਖ਼ਾਤਮਾ
ਇੱਕੋ ਹੀ ਵਾਰ ਨਾਲ
ਆਪਣਾ, ਤੇਰਾ, ਇਹਦਾ ਤੇ ਉਹਦਾ ਵੀ।
ਮੌਤ ਦਾ ਅਜਗਰ
ਜ਼ਿੰਦਗੀ ਨੂੰ ਇਵੇਂ ਡੱਸੇ

ਕਿ ਹੋਣ ਵਾਲੀ ਬੇਹੋਸ਼ੀ ਵਿੱਚ
ਨਾ ਆਏ ਜਾਗ੍ਰਤੀ ਦਾ ਕੰਢਾ
ਕਦੇ ਵੀ—
ਲੇਕਿਨ ਉਸ ਬੇਹੋਸ਼ੀ ਵਿੱਚ ਵੀ
ਮੁੜ ਸੁਫਨਾ ਆਏ ਤਾਂ
ਤਾਂ—ਤਾਂ
ਇੱਥੇ ਹੀ ਮੇਖ ਹਾਂ ।
ਨਵੇਂ ਸੁਫਨੇ ਦੇ ਨਾ ਵਾਕਫ਼ ਇਲਾਕੇ ਵਿੱਚ
ਵੜਨ ਦਾ ਹੌਂਸਲਾ ਨਹੀਂ ਪੈਂਦਾ
ਇਸੇ ਲਈ ਅਸੀਂ ਸਹਿੰਦੇ
ਆਪਣੀ ਪੁਰਾਣੀ ਜਾਗ੍ਰਤੀ ।
ਸਹਿੰਦੇ ਹਾਂ ਭੂਤਾਂ ਜਿਹੇ ਨਿਰਜਿੰਦਤਾ ਨਾਲ
ਸਵੈਮਾਣ ਉੱਤੇ ਹੋਣ ਵਾਲੇ ਜ਼ੁਲਮ
ਹੋਂਦ ਅੰਦਰ ਵਿੱਦਮਾਨ ਸੱਤ ਦੀ ਵਿਡੰਬਨਾਂ
ਤੇ ਆਖ਼ਿਰ ਦਇਆ ਕੋਲ ਲਈਂ
ਖੜੇ ਹੋ ਜਾਂਦੇ ਹਾਂ ਗਰਦਨ ਝੁਕਾਈਂ
ਆਪਣੇ ਹੀ ਕਾਤਲਾਂ ਦੇ ਦੁਆਰੇ ।
ਹੇ ਰੱਬ, ਕਿਉਂ ਹੋਇਆ ਤੂੰ ਇੰਨਾ ਕਠੋਰ
ਇੱਕ ਪਾਸੇ, ਜਿਨ੍ਹਾਂ ਨੂੰ ਜਣਿਆ ਅਸੀਂ
ਉਹ ਭੁੱਲਦੇ ਸਾਨੂੰ
ਤੇ ਦੂਜੇ ਪਾਸੇ, ਜਿਸਨੇ ਜਣਿਆ ਸਾਨੂੰ
ਉਹ ਤੂੰ ਵੀ ਭੁੱਲ ਜਾਂਦਾ ਹੈਂ ਸਾਨੂੰ
ਫੇਰ ਭਲਾ ਬਦਸੂਰਤ ਹੱਡੀਆਂ ਦਾ ਪਿੰਜਰ ਲਈਂ
ਹੇ ਦਿਆਲੂ
ਅਸੀਂ ਬੁੱਢੇ
ਕਿਸਦੇ ਪੈਰਾਂ ਵਿੱਚ ਡੰਨੀਏ ।
ਕਿਸਦੇ ਪੈਰਾਂ......ਕਿਸਦੇ

[ਕੁਰਸੀ ਉੱਤੇ ਬੈਠ ਜਾਂਦਾ ਹੈ, ਆਖਰੀ ਲਫ਼ਜ਼ ਦੇ ਬੋਲਦਿਆਂ ਹੀ ਹਨ੍ਹੇਰਾ ਖ਼ਤਮ ਹੋ ਜਾਂਦਾ ਹੈ। ਅੱਪਾ ਗੁਆਚੇ ਹੋਏ ਜਿਹੇ ਕੁਰਸੀ ਉੱਤੇ ਬੈਠੇ ਹਨ । ਨਲੂ ਗਰਦਨ ਝੁਕਾਈਂ ਬੂਹੇ ਕੋਲ ਖੜ੍ਹੀ ਹੈ । ਕਾਵੇਰੀ ਬਿਸਤਰੇ ਦੇ ਕਿਨਾਰੇ ਬੇਉੱਮੀਦ ਜਿਹੀ ਟਿਕੀ ਹੈ । ਤੇ ਸੁਧਾਕਰ ਦੂਜੇ ਪਾਸੇ ਦੀ ਬਾਰੀ ਵਿੱਚੋਂ

ਖ਼ਾਲੀ ਨਜ਼ਰ ਨਾਲ ਬਾਹਰ ਦੇਖ ਰਿਹਾ ਹੈ—ਇਹ ਦ੍ਰਿਸ਼ ਰੋਸ਼ਨੀ ਵਿੱਚ ਨਜ਼ਰ ਆਉਂਦਾ ਹੈ । ਲੰਬੇ ਸਮੇਂ ਤਕ ਕੋਈ ਕੁੱਝ ਨਹੀਂ ਬੋਲਦਾ । ਘੁਟਨ ਪੈਦਾ ਕਰਨ ਵਾਲੀ ਖ਼ਾਮੋਸ਼ੀ ।]

ਕਾਵੇਰੀ : (ਬੇਚੈਨੀ ਨਾਲ) ਇੱਕ ਵਾਰ ਮੇਰੀ ਵੀ ਗੱਲ ਸੁਣ ਲਓ...।

ਅੱਪਾ : ਕੀ ਕਹਿਣਾ ਚਾਹੁੰਦੀ ਹੈਂ ?

ਕਾਵੇਰੀ : ਕੁੜੀ ਨੂੰ ਗ਼ਲਤ ਫ਼ਹਿਮੀ ਹੋਈ । ਬਟੂਆ ਅਲਮਾਰੀ ਵਿਚੋਂ ਹੀ ਲੱਭਿਆ ਹੈ, ਹੁਣੇ-ਹੁਣੇ । ਪਰ ਨਲੂ ਘਬਰਾ ਗਈ ਸੀ । ਆਪਣੇ ਹਾਰ ਦੇ ਰੁਪਏ ਟਰੰਕ ਵਿਚ ਸਨ । ਇਨ੍ਹਾਂ ਬਾਰੇ ਉਸ ਨੂੰ ਨਹੀਂ ਪਤਾ ਸੀ । ਉਸ ਨੂੰ ਲੱਗਾ...।

ਅੱਪਾ : (ਤ੍ਰਭਕ ਕੇ) ਉਸਦਾ ਪਿਓ ਚੋਰ ਹੈ, ਉਸਦੀ ਮਾਂ ਚੋਰ ਹੈ ਤੇ ਉਹ ਦੋਵੇਂ ਬੁੱਢੇ ਹਨ, ਲੂਲ੍ਹੇ-ਲੰਗੜੇ ਹਨ, ਲਾਵਾਰਿਸ ਕੁੱਤੇ ਦੀ ਤਰ੍ਹਾਂ ਉਸਦੇ ਟੁਕੜੇ ਉੱਤੇ ਪਲ ਰਹੇ ਹਨ । ਉਨ੍ਹਾਂ ਦ ਮੂੰਹ ਉਤੇ ਇਲਜ਼ਾਮ ਦਾ ਗੰਦਾ ਚਿੱਕੜ ਸੁੱਟਣ ਉੱਤੇ ਵੀ ਉਹ ਕੀ ਵਿਗਾੜ ਲੈਣਗੇ ਉਸਦਾ ? ਸਰਕਾਰ ਇਨ੍ਹਾਂ ਦੋ ਕੌਡੀ ਦੀਆਂ ਪੁਤਲੀਆਂ ਨੂੰ ਨਿਆਂ ਦੇ ਆਸਣ ਉਤੇ ਬਿਠਾਕੇ ਇਨ੍ਹਾਂ ਤੋਂ ਇੰਨਸਾਫ਼ ਮੰਗਣਾ ਤਾਂ ਦੂਰ, ਨਿਰਦੋਸ਼ ਸਾਬਤ ਹੋਣ ਦੀ ਈ ਮੇਰੀ ਖ਼ਾਹਿਸ਼ ਨਹੀਂ । ਕਮਬਖ਼ਤ, ਮਰਾਠੀ ਰੰਗ ਮੰਚ ਦੇ ਸਭ ਕੁੱਝ ਨਟ ਸਮਰਾਟ ਬੇਲਵਲਕਰ ਦੀ, ਜਿਹੜਾ ਗਣਪਤ ਰਾਉ ਦਾ ਖ਼ਾਸ ਚੇਲਾ ਹੈ, ਖਾਡਿਲਕਰ—ਗਡਕਰੀ ਜਿਹੇ ਦੇਵਤਿਆਂ ਨੇ ਜਿਸ ਕਲਾਕਾਰ ਦੀ ਪਿੱਠ ਉੱਤੇ ਹੱਥ ਰੱਖਿਆ ਹੈ, ਜਿਹੜਾ ਲੱਖਾਂ ਤੋਂ ਵਾਹ-ਵਾਹ ਕਰਾਕੇ ਕੁਬੇਰ ਤੋਂ ਵੀ ਵੱਧ ਅਮੀਰ ਤੇ ਇੰਦਰ ਤੋਂ ਵੀ ਜ਼ਿਆਦਾ ਖ਼ੁਸ਼ਕਿਸਮਤ ਹੈ—ਜਿਹੜਾ ਰੰਗ ਦੇਵਤਾ ਦਾ ਪੁਜਾਰੀ ਹੈ—ਉਸਦੀ ਤੂੰ ਇਵੇਂ ਬੇਇੱਜ਼ਤੀ ਕਰਦੀ ਹੈ ? ਇਸ ਲਈ ਕਿ ਉਹ ਤੇਰਾ ਬਾਪ ਹੈ ? ਇਸ ਲਈ ਕਿ ਉਸ ਕੋਲ ਪੈਸਾ ਨਹੀਂ ਹੈ ? ਇਸ ਲਈ ਕਿ ਉਹ ਬੁੜ੍ਹਾਪੇ ਕਰਕੇ ਬੇਸਹਾਰਾ ਹੈ ?

ਨਲੂ : (ਭੱਜ ਕੇ ਜਾਂਦੀ ਹੈ ਤੇ ਉਨ੍ਹਾਂ ਦੇ ਪੈਰਾਂ ਉੱਤੇ ਸਿਰ ਰੱਖ ਦਿੰਦੀ ਹੈ) ਅੱਪਾ, ਮੇਰੇ ਕੋਲੋਂ ਗ਼ਲਤੀ ਹੋਈ ਮੈਨੂੰ ਮਾਫ਼ ਕਰੋ ਅੱਪਾ । ਆਪਣੀ ਲਾਡਲੀ ਗੁੱਡੀ ਨੂੰ ਮਾਫ਼ ਕਰੋ ।

ਅੱਪਾ : (ਇੱਕ ਪਾਸੇ ਹਟ ਕੇ) ਖ਼ਬਰਦਾਰ, ਮੂੰਹ ਸੜੀਏ, ਜੇ ਇਹ ਲਫ਼ਜ਼ ਜ਼ਬਾਨ ਉੱਤੇ ਲਿਆਈ ਤਾਂ, ਤੂੰ ਮੇਰੀ ਇਕ ਲਾਡਲੀ ਗੁੱਡੀ ਸੀ...ਸੀ...ਪਰ ਹੁਣ ਕਿੱਥੇ ਹੈ ਉਹ । ਗ਼ਲਤੀ ਸੀ ਮੇਰੀ ਉਹ । ਇੱਕ ਖ਼ੂਬਸੂਰਤ ਸੁਕੁਮਾਰ ਧੀ ਸੀ ਮੇਰੀ ਉਹ । ਇੱਕ ਖ਼ਰਗੋਸ਼ ਵਰਗਾ ਪੁੱਤਰ ਸੀ, ਪਰ ਅਸਲ ਵਿੱਚ ਉਹ ਮੇਰੇ ਕੁੱਝ ਵੀ ਨਹੀਂ ਸਨ । ਆਸਮਾਨ ਦਾ ਭਾਰ ਚੁੱਕਣ ਵਾਲੇ ਦਿੱਗਜਾਂ ਨੂੰ ਪੁੱਛ ਕੇ ਦੇਖ । ਉਹ ਦੱਸਣਗੇ, ਕੋਈ ਕਿਸੇ ਦਾ ਨਹੀਂ ਹੁੰਦਾ । ਪੁਲਾੜ ਵਿਚ ਭਟਕਣ ਵਾਲੀ ਕੋਈ ਆਤਮਾ ਸਾਡੀ ਵਾਸਨਾ ਦੀ ਪੌੜੀ ਰਾਹੀਂ ਧਰਤੀ ਦੀ ਮਿੱਟੀ ਉਤੇ ਉਤਰਦੀ ਹੈ ਤੇ ਅਸੀਂ ਸਮਝਦੇ ਹਾਂ ਅਸੀਂ ਬਾਪ ਹੋ ਗਏ.. ਮਾਂ ਬਣ ਗਏ । ਲੇਕਿਨ ਝੂਠ, ਸਰਾਸਰ ਝੂਠ । ਅਸੀਂ ਸਿਰਫ਼ ਪੌੜੀ ਹਾਂ, ਸਿਰਫ਼ ਪੌੜੀ ।

(ਕੁਰਸੀ ਉੱਤੇ ਡਿੱਗ ਪੈਂਦੇ ਹਨ ।)

ਸੁਧਾਕਰ । ਅੱਪਾ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ, ਤੁਸੀਂ...।

ਕਾਵੇਰੀ : (ਉੱਠ ਕੇ ਅੱਪਾ ਵੱਲ ਆਉਣ ਦੀ ਕੋਸ਼ਿਸ਼ ਕਰਦੀ ਹੈ) ਮੈਂ ਕਹਿੰਦੀ ਹਾਂ...ਇੱਕ ਵਾਰੀ ਮੇਰੀ ਗੱਲ ਮੰਨ ਲਓ—ਇਹ ਸਭ ਹੁਣ ਮੇਰੇ ਤੋਂ ਸਹਿਨ ਨਹੀਂ ਹੁੰਦਾ—ਸੀਨੇ ਵਿੱਚ ਟੀਸ ਪੈ ਰਹੀ ਹੈ ਲੇਕਿਨ.. ਅੱਜ ਦੀ ਰਾਤ ਅਸੀਂ...ਇੱਥੇ ਕੱਟੀਏ । ਕਲ੍ਹ ਸਵੇਰੇ ਅਸੀਂ ਮੋਰਵਾੜੀ ਚਲੇ ਜਾਵਾਂਗੇ...ਮੈਂ ਹਾਰੀ ਨਹੀਂ ਹਾਂ—ਮੈਂ ਉੱਥੇ ਤੁਹਾਡੇ ਲਈ...ਹੇ ਰਾਮ !

[ਸੀਨੇ ਵਿੱਚ ਦਰਦ ਹੋਣ ਨਾਲ ਡਿਗ ਪੈਂਦੀ ਹੈ ।]

ਨਲੂ : ਮਾਂ ! (ਭੱਜਦੀ ਹੈ ।)

ਅੱਪਾ : ਸਰਕਾਰ ! ਸਰਕਾਰ !!

[ਉਸ ਵੱਲ ਭੱਜਦੇ ਹਨ ।]

(ਪਰਦਾ)

## ਤੀਜਾ ਅੰਕ

# ਪਹਿਲਾ ਦ੍ਰਿਸ਼

[ਨਲੂ ਦਾ ਘਰ। ਦੀਵਾਨ ਖ਼ਾਨਾ। ਦੋਪਹਿਰ ਦਾ ਵਕਤ। ਨਲੂ ਇੱਕ ਆਰਾਮ ਕੁਰਸੀ ਉੱਤੇ ਕੁੱਝ ਸੋਚੀਂ ਪਈ ਹੋਈ ਹੈ। ਸੁਧਾਕਰ ਫ਼ੋਨ ਉਤੇ ਗੱਲਬਾਤ ਕਰ ਰਿਹਾ ਹੈ।]

ਸੁਧਾਕਰ : (ਫ਼ੋਨ ਉਤੇ) ਹੈਲੋ—ਐਕਸਚੇਂਜ—ਮੈਂ ਕਾਰਲੇਕਰ ਬੋਲ ਰਿਹਾ ਹਾਂ। ਦੇਖੋ, ਜੋਸ਼ੀ ਜੀ, ਮੈਂ ਬੰਬਈ ਕਾਲ ਬੁੱਕ ਕਰਾਈ ਹੈ—ਹਾਂ ਜੀ—ਅਰਜੇਂਟ—ਅੱਧਾ ਘੰਟਾ ਹੋ ਹੋ ਗਿਆ। ਹੁਣ ਤਕ ਮਿਲ ਜਾਣੀ ਚਾਹੀਦੀ ਸੀ। ਹਾਂ ਜੀ...ਨੰਦਾ ਬੇਲਵਲਕਰ ਜਾਂ ਮਿਸਿਜ਼ ਬੇਲਵਲਕਰ...ਕੋਈ ਵੀ ਹੋਏ—ਦਸ-ਪੰਦਰਾਂ ਮਿੰਟ ਵਿੱਚ ? ਥੈਂਕ ਯੂ ! ਜ਼ਰਾ ਤੁਸੀਂ ਖ਼ੁਦ ਹੀ ਕੋਸ਼ਿਸ਼ ਕਰਕੇ ਦੇਖੋ—ਇਟਸ ਵੇਰੀ ਵੇਰੀ ਅਰਜੇਂਟ ! ਓ. ਕੇ.

[ਰਿਸੀਵਰ ਰੱਖ ਦਿੰਦਾ ਹੈ।]

ਨਲੂ : ਕੀ ਕਹਿ ਰਹੇ ਹਨ ?

ਸੁਧਾਕਰ : ਲਾਈਨ ਖ਼ਰਾਬ ਸੀ। ਹੁਣ ਠੀਕ ਹੋ ਗਈ ਹੈ। ਕਹਿੰਦੇ ਹਨ ਦਸ-ਪੰਦਰਾਂ ਮਿੰਟ ਵਿਚ ਨੰਬਰ ਮਿਲ ਜਾਏਗਾ।

ਨਲੂ : ਲੋੜ ਦੇ ਵਕਤ ਇਨ੍ਹਾਂ ਦੀ ਲਾਈਨ ਹਮੇਸ਼ਾ ਹੀ ਖ਼ਰਾਬ ਰਹਿੰਦੀ ਹੈ। ਤਾਂ ਵੀ ਗ਼ਨੀਮਤ ਹੈ, ਬੰਨ੍ਹ ਦੀ ਬਸਤੀ ਹੈ। ਇੱਕ ਵਾਰ ਹੋਰ ਪੁਲਸ ਨੂੰ ਪੁੱਛ ਕੇ ਦੇਖ ਲਓ।

ਸੁਧਾਕਰ : (ਫ਼ੋਨ ਉੱਤੇ) ਹੈਲੋ...ਪੁਲਸ ਠਾਣਾ ?—ਜਾਧਵ ਸਾਹਿਬ ਹੈਨ ?—ਹੈਲੋ, ਇੰਸਪੈਕਟਰ ਸਾਹਿਬ, ਮੈਂ ਹਾਂ ਕਾਰਲੇਕਰ—ਕੁੱਝ ਪਤਾ ਲੱਗਾ...ਅਜੇ ਨਹੀਂ ! ਹਾਂ-ਹਾਂ ਮੈਂ ਜਾਣਦਾ—ਨਹੀਂ, ਅਸੀਂ ਦੋਵੇਂ ਸ਼ਹਿਰੋਂ ਬਾਹਰ ਗਏ ਹੋਏ ਸੀ—ਸ਼ਾਇਦ ਰਾਤ ਨੂੰ ਹੀ ਗਏ ਹੋਣ—ਜੀ, ਠੀਕ ਹੈ, ਠੀਕ ਹੈ ! ਥੈਂਕ ਯੂ।

ਸੁਧਾਕਰ : (ਕੁਰਸੀ ਉੱਥੇ ਬੈਠ ਜਾਂਦਾ ਹੈ) ਨੇੜੇ ਤੇੜੇ ਦੀਆਂ ਸਾਰੀਆਂ ਚੌਕੀਆਂ ਤੇ ਪਿੰਡਾਂ ਵਿੱਚ ਖ਼ਬਰ ਕਰ ਦਿੱਤੀ ਹੈ ਉਨ੍ਹਾਂ ਨੇ ! ਐਸ. ਟੀ. ਤੋਂ ਵੀ ਪੁੱਛ ਗਿੱਛ ਕਰ ਲਈ ਹੈ। ਲੇਕਿਨ ਕਹਿ ਰਹੇ ਹਨ ਕਿ ਸਭ ਪਾਜਿਓਂ ਰਿਪੋਰਟਾਂ ਆਉਣ ਵਿੱਚ ਕੁਝ ਵਕਤ ਲਗੇਗਾ।

ਨਲੂ : ਗੱਡੀ ਉੱਤੇ ਤਾਂ ਨਹੀਂ ਜਾ ਸਕਦੇ ! ਅਸੀਂ ਸਟੇਸ਼ਨ ਉੱਤੇ ਸਭ ਤੋਂ ਪੁਛ ਲਿਆ। ਸਟੇਸ਼ਨ ਮਾਸਟਰ ਉਨ੍ਹਾਂ ਨੂੰ ਜਾਣਦੇ ਹੀ ਹਨ। ਉਨ੍ਹਾਂ ਦੇ ਧਿਆਨ ਵਿੱਚ

ਜ਼ਰੂਰ ਆਉਂਦਾ।

[ਫ਼ੋਨ ਦੀ ਘੰਟੀ ਵਜਦੀ ਹੈ।]

ਸੁਧਾਕਰ : (ਫ਼ੋਨ ਉੱਤੇ) ਹੈਲੋ, ਟਰੰਕ ਕਾਲ ਬਾਂਬੇ ? ਸਪੀਕਿੰਗ—ਹੈਲੋ—ਕੌਣ ਨੰਦਾ ?—(ਨਲੂ ਨੂੰ) ਤੂੰ ਬੋਲੇਂਗੀ ?

ਨਲੂ : ਮੇਰੇ ਤੋਂ ਨਹੀਂ ਬੋਲਿਆ ਜਾਣਾ (ਅੱਖਾਂ ਪੂੰਝਦੀ ਹੈ।)

ਸੁਧਾਕਰ : (ਫ਼ੋਨ ਉੱਤੇ) ਹੈਲੋ—ਨੰਦਾ—ਮੈਂ ਸੁਧਾਕਰ ਬੋਲ ਰਿਹਾ ਹਾਂ, ਰਾਹੀ ਨਗਰ ਤੋਂ। ਹਾਂ, ਇਕ ਬੁਰੀ ਖ਼ਬਰ ਹੈ, ਨੰਦਾ! ਅੱਪਾ ਅੱਜ ਸਵੇਰ ਤੋਂ ਹੀ ਘਰੋਂ ਗ਼ਾਇਬ ਹਨ—ਅਸੀਂ ਇਥੇ ਨਹੀਂ ਸੀ...ਸਵੇਰੇ ਵਿਠੋਬਾ ਨੂੰ ਪਤਾ ਲਗਾ...ਨਹੀਂ, ਕਿਸੇ ਨੂੰ ਵੀ ਕੁਝ ਨਹੀਂ ਕਿਹਾ...ਹਾਂ, ਪੁਲਸ ਨੂੰ ਇਤਲਾਹ ਕਰ ਦਿਤੀ ਹੈ...ਅਸੀਂ ਵੀ ਲੱਭ ਰਹੇ ਹਾਂ...ਇਕ ਦਮ ਗੁਮਰਾਹ ਤਾਂ ਸੀ ਹੀ ਉਹ...ਉਸ ਦਿਨ ਤੂੰ ਆਇਆ ਸੀ ਤਾਂ ਦੇਖ ਹੀ ਲਿਆ ਸੀ ਤੂੰ ?...ਪਰ ਸੋਚਿਆ ਹੀ ਨਹੀਂ ਸੀ...ਇਥੇ ਹੀ ਹੈ—ਬਹੁਤ ਮਸਤ ਹੈ ਉਹ...ਪੰਦਰਾਂ ਦਿਨਾਂ ਵਿਚ ਇਹ ਦੂਜਾ ਕਾਂਡ...ਚੰਗੀ ਗੱਲ ਹੈ...ਉੱਧਰ ਆ ਜਾਣ ਤਾਂ.. ਹਾਂ ਫ਼ੋਨ ਕਰ ਦੇਣਾ...ਖ਼ਬਰ ਦਿਆਂਗਾ.. ਕੀ ਹੋਇਆ ਸੁਹਾਸ ਨੂੰ ? ਰਟ ਲਾਈ ਹੋਈ ਹੈ—ਨਹੀਂ। ਆਉਣ ਦੀ ਲੋੜ ਨਹੀਂ...ਹਾਂ, ਆਵਾਂਗੇ ਅਸੀਂ...ਚੰਗਾ...

[ਰਿਸੀਵਰ ਰੱਖਕੇ ਕੁਰਸੀ ਉੱਤੇ ਬੈਠਦਾ ਹੈ।]

ਨਲੂ : ਮੈਨੂੰ ਲਗਦਾ ਹੈ, ਅੱਜ ਕਲ੍ਹ ਵਿਚ ਪਤਾ ਨਾ ਲਗਾ ਤਾਂ ਅਸੀਂ ਹੀ ਬੰਬਈ ਚਲੇ ਜਾਈਏ...ਸ਼ਾਇਦ ਕਾਰ ਆ ਗਈ! ਵਿਠੋਬਾ...

ਵਿਠੋਬਾ : (ਅੰਦਰੋਂ) ਆਇਆ ਮਾਲਕਣ!

[ਡਰਾਈਵਰ ਆਉਂਦਾ ਹੈ।]

ਸੁਧਾਕਰ : ਕਿਉਂ ?

ਡ੍ਰਾਈਵਰ : ਕਿਤੇ ਪਤਾ ਨਹੀਂ ਲਗਾ, ਸਾਹਿਬ!

ਸੁਧਾਕਰ : ਕਿੱਥੇ ਤਕ ਦੇਖਿਆ ਤੂੰ ?

ਡ੍ਰਾਈਵਰ : ਦੋਹਾਂ ਸੜਕਾਂ ਉੱਤੇ ਵੀਹ-ਪੱਚੀ ਮੀਲ ਤਕ ਦੇਖ ਆਇਆ ਹਾਂ। ਨੇੜੇ-ਤੇੜੇ ਦੇ ਪਿੰਡਾਂ ਵਿਚ ਵੀ ਪੁੱਛਿਆ। ਕਿਸੇ ਨੇ ਉਨ੍ਹਾਂ ਨੂੰ ਨਹੀਂ ਦੇਖਿਆ।

ਸੁਧਾਕਰ : ਚੰਗੀ ਗੱਲ ਹੈ। ਜਾ ਤੂੰ! ਵਿਠੋਬਾ...

[ਡਰਾਈਵਰ ਜਾਂਦਾ ਹੈ।]

ਵਿਠੋਬਾ : (ਆਕੇ) ਹਾਂ ਜੀ, ਸਾਹਿਬ।

ਨਲੂ : ਇਹ ਕੀ, ਬੈਗ ਕਿਹਾ ਲੈ ਆਇਆ ਹੈਂ ?

ਸੁਧਾਕਰ : ਮੈਂ ਤੈਨੂੰ ਦੱਸਣਾ ਭੁੱਲ ਗਿਆ, ਨਲੂ! ਇਹ ਨੌਕਰੀ ਛੱਡ ਰਿਹਾ ਹੈ। ਕੁਝ ਦੇਰ ਪਹਿਲਾਂ ਹਿਸਾਬ ਲੈ ਗਿਆ ਆਪਣਾ।

ਨਲੂ : ਨੌਕਰੀ ਛੱਡ ਰਿਹਾ ਹੈਂ ?

ਵਿਠੋਬਾ : ਛੱਡ ਦਿਤੀ ਹੈ, ਮਾਲਕਣ, ਤੇ ਇਹ ਮੇਰਾ ਆਪਣਾ ਬੈਗ ਹੈ। ਇਸ ਵਿਚਲੇ ਕਪੜੇ ਵੀ ਮੇਰੇ ਹਨ। ਦੇਖਣਾ ਚਾਹੋ ਤਾਂ ਖ਼ਾਲੀ ਕਰਕੇ। ਦਿਖਾ ਦਿੰਦਾ ਹਾਂ।

ਨਲੂ : ਤੂੰ ਹੋਸ਼ ਵਿਚ ਤਾਂ ਹੈਂ ?

ਵਿਠੋਬਾ : ਮਾਫ਼ ਕਰਨਾ, ਮਾਲਕਣ, ਲੇਕਿਨ...

ਨਲੂ : ਕਿੱਥੇ ਜਾਏਂਗਾ ਤੂੰ ?

ਵਿਠੋਬਾ : ਫ਼ਿਲਹਾਲ ਤਾਂ ਪਿੰਡ-ਪਿੰਡ ਭਟਕਾਂਗਾ, ਅੱਪਾ ਸਾਹਿਬ ਨੂੰ ਲੱਭਣ ਲਈ।

ਨਲੂ : ਸਾਡੇ ਨਾਲੋਂ ਵੱਧ ਫ਼ਿਕਰ ਹੈ ਤੈਨੂੰ ਅੱਪਾ ਸਾਹਿਬ ਨੂੰ ਲੱਭਣ ਦਾ ? ਤੇ ਪੁਲਸ ਨਾਲੋਂ ਜ਼ਿਆਦਾ ਅਕਲ ਹੈ ?

ਵਿਠੋਬਾ : ਮਾਫ਼ ਕਰਨਾ, ਮਾਲਕਣ ! ਅੱਪਾ ਸਾਹਿਬ ਨੂੰ ਤੁਸੀਂ ਆਪਣੇ ਪਿਤਾ ਦੇ ਰੂਪ ਵਿਚ ਦੇਖਦੇ ਹੋ, ਅਸੀਂ ਆਪਣੇ ਰਾਜ ਦੇ ਸਮਰਾਟ ਦੇ ਰੂਪ ਵਿਚ ਦੇਖਦੇ ਹਾਂ, ਉਨ੍ਹਾਂ ਨੂੰ। ਸ਼ਿਵਾ ਜੀ ਮਹਾਰਾਜ ਦੀ ਮੌਤ ਹੁੰਦੇ ਹੀ ਉਨ੍ਹਾਂ ਦਾ ਕੁੱਤਾ ਚਿਤਾ ਵਿਚ ਛਾਲ ਮਾਰ ਗਿਆ ਸੀ, ਮਾਲਕਣ ! ਉਨ੍ਹਾਂ ਦਾ ਮੁੰਡਾ ਜਾਂ ਹੋਰ ਕੋਈ ਰਿਸ਼ਤੇਦਾਰ ਨਹੀਂ। ਇਹ ਇਕਰਾਰ, ਇਹ ਕਾਇਦੇ ਵੱਖਰੇ ਹੀ ਹੁੰਦੇ ਹਨ। ਤੇ ਜਿੱਥੇ ਤਕ ਪੁਲਸ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਜੋ ਉਹ ਨਹੀਂ ਕਰ ਸਕਣਗੇ, ਸ਼ਾਇਦ ਮੈਂ ਕਰ ਸਕਾਂ। ਸਖਤੀ ਦੀ ਅਕਲਮੰਦੀ ਨਾਲੋਂ, ਭਗਤੀ ਦੀ ਮੂਰਖ਼ਤਾ ਵੀ ਕਦੇ-ਕਦੇ ਜ਼ਿਆਦਾ ਕਾਮਯਾਬ ਸਾਬਤ ਹੁੰਦੀ ਹੈ। ਇਹ ਮੇਰਾ ਚੋਰੀ ਕੀਤਾ ਹੋਇਆ ਫ਼ਿਕਰਾ ਹੈ। ਅਜਿਹੀਆਂ ਚੋਰੀਆਂ ਕਰਦਾ ਹਾਂ ਮੈਂ ਤੇ ਮਾਲਕਣ, ਚੋਰ ਦੀ ਚਾਲ ਜਿਸ-ਤਰ੍ਹਾਂ ਚੋਰ ਸਮਝਦਾ ਹੈ, ਉਸੇ ਤਰ੍ਹਾਂ ਨਟ ਦੀ ਚਾਲ ਸ਼ਾਇਦ ਨਟ ਹੀ ਪਛਾਣ ਸਕੇ।

ਸੁਧਾਕਰ : ਵਿਠੋਬਾ, ਤੂੰ ਜਾਣਾ ਹੈ ਤਾਂ ਜਾ ! ਪਰ ਮੈਂ ਨਹੀਂ ਸਮਝਦਾ ਕਿ ਤੂੰ ਠੀਕ ਤਰ੍ਹਾਂ ਸੋਚਿਆ ਹੈ !

ਵਿਠੋਬਾ : ਜ਼ਿਆਦਾ ਨਹੀਂ, ਪਰ ਥੋੜ੍ਹਾ ਤਾਂ ਸੋਚਿਆ ਹੀ ਹੈ। ਜ਼ਿਆਦਾ ਸੋਚਣ ਨਾਲ ਆਦਮੀ ਲਾਟੂ ਦੀ ਤਰ੍ਹਾਂ ਆਪਣੇ ਹੀ ਥਾਂ ਘੁੰਮਣ ਲਗਦਾ ਹੈ। ਟੋਇਆ ਪੈ ਜਾਂਦਾ ਹੈ, ਪਰ ਵਿਕਾਸ ਨਹੀਂ ਹੁੰਦਾ...ਇਹ ਵੀ ਇਹੋ ਜਿਹਾ ਹੀ ਫ਼ਿਕਰਾ ਹੈ...ਦੋਪਹਿਰ ਤਕ ਰੁਕਿਆ ਰਿਹਾ ਮੈਂ, ਸਾਹਿਬ ! ਫੇਰ ਮਿਥ ਲਿਆ ਕਿ ਹੁਣ ਰੁਕੇ ਰਹਿਣ ਦਾ ਕੋਈ ਫ਼ਾਇਦਾ ਨਹੀਂ ਹੈ, ਤੁਹਾਡੇ ਨਾਲ ਗੱਲ ਕੀਤੀ ਤੇ ਫੇਰ ਕਲਵਣਕਰ ਸਾਹਿਬ ਨੂੰ ਫ਼ੋਨ ਕੀਤਾ। ਮੈਂ ਨਾਟਕ ਵਿਚ ਕੰਮ ਨਹੀਂ ਕਰਾਂਗਾ, ਉਨ੍ਹਾਂ ਨੂੰ ਦੱਸ ਦਿਤਾ। ਉਹ ਵੀ ਖ਼ੁਸ਼ ਹੋਏ, ਕਿਉਂਕਿ ਉਨ੍ਹਾਂ ਦੇ ਸਾਲੇ ਸਾਹਿਬ ਇਹ ਰੋਲ ਕਰਨਾ ਚਾਹੁੰਦੇ ਹਨ। ਤਾਂ ਹੁਣ ਕੋਈ ਬੰਧਨ ਬਾਕੀ ਨਹੀਂ ਰਿਹਾ। ਤੁਹਾਡੀ ਮਿਹਰ ਨਾਲ ਕੁਝ ਰਕਮ ਕੋਲ ਹੈ। ਜਦ ਤਕ ਉਹ ਖ਼ਤਮ ਨਹੀਂ ਹੋ ਜਾਂਦੀ, ਪਿੰਡ-ਪਿੰਡ ਘੁੰਮਾਂਗਾ। ਪਤਾ ਲਗ ਗਿਆ ਤਾਂ ਝੱਟ ਤੁਹਾਨੂੰ ਖ਼ਬਰ ਭੇਜਾਂਗਾ...ਨੰਦਾ ਸਾਹਿਬ ਨੂੰ ਵੀ ਖ਼ਬਰ ਕਰ ਦਿਆਂਗਾ...ਚੰਗਾ ਤਾਂ ਮੈਂ ਚਲਦਾ ਹਾਂ, ਸਾਹਿਬ, ਮਾਲਕਣ...ਸਾਢੇ ਚਾਰ ਦੀ ਬੱਸ ਫੜਨੀ ਹੈ। ਤੁਸੀਂ ਮੈਨੂੰ ਨਿਭਾ ਲਿਆ, ਸ਼ੁਕਰਗੁਜ਼ਾਰ ਹਾਂ। ਨਮਸਤੇ।

[ਵਿਠੋਬਾ ਜਾਂਦਾ ਹੈ। ਫ਼ੋਨ ਦੀ ਘੰਟੀ ਵਜਦੀ ਹੈ। ਸੁਧਾਕਰ ਰਿਸੀਵਰ ਚੁੱਕਦਾ ਹੈ।]

ਸੁਧਾਕਰ : ਹੈਲੋ—ਕੌਣ ਜਾਧਵ ਸਾਹਿਬ ? ਫ਼ੋਟੋ ਚਾਹੀਦਾ ਹੈ ? ਤਾਂ ਚੰਗਾ ਮੈਂ ਉੱਧਰ ਆਉਂਦਾ ਹਾਂ...ਫ਼ੌਰਨ ਆਉਂਦਾ ਹਾਂ...(ਰਿਸੀਵਰ ਰੱਖ ਦਿੰਦਾ ਹੈ) ਨਲੂ, ਇਕ ਵਾਰ ਫੇਰ ਠਾਣੇ ਜਾਣਾ ਹੈ। ਜਾਧਵ ਸਾਹਿਬ ਇੰਤਜ਼ਾਰ ਕਰ ਰਹੇ ਹਨ। ਮੈਂ ਹੋ ਆਉਂਦਾ ਹਾਂ।

[ਕੋਟ ਚੁਕੀਂ ਸੁਧਾਕਰ ਬਾਹਰ ਜਾਂਦਾ ਹੈ। ਨਲੂ ਸੁੰਨ ਜਿਹੀ ਬੈਠੀ ਹੈ। ਬਾਹਰੋਂ ਗੜਗੜਾਹਟ ਸੁਣਦੀ ਹੈ। ਨਲੂ ਇਕ ਦਮ ਤ੍ਰਭਕ ਪੈਂਦੀ ਹੈ ਤੇ ਉੱਠ ਕੇ ਬੂਹੇ ਵੱਲ ਭੱਜਦੀ ਹੈ ਤੇ ਚੀਖ਼ ਪੈਂਦੀ ਹੈ।]

ਨਲੂ : ਸੰਭਲ ਕੇ ਜਾ, ਸੁਧਾਕਰ—ਸੰਭਲ ਕੇ ਜਾਈਂ...ਬਹੁਤ ਵੱਡਾ ਤੂਫ਼ਾਨ ਆਉਣ ਵਾਲਾ-ਹੈ—ਪਾਣੀ ਵਰ੍ਹਣ ਵਾਲਾ ਹੈ—ਸੰਭਲ ਕੇ ਜਾਈਂ...

[ਨਲੂ ਚੀਖਦੀ ਹੋਈ ਬਾਹਰ ਜਾਂਦੀ ਹੈ। ਬੱਦਲਾਂ ਦੀ ਗਰਜ ਦੌਰਾਨ ਹਨ੍ਹੇਰਾ ਹੁੰਦਾ ਹੈ। ਅਗਲੇ ਦ੍ਰਿਸ਼ ਦਾ ਪਰਦਾ ਉੱਠਣ ਤਕ ਬਰਸਾਤੀ ਝੱਖੜ ਦੀਆਂ ਕਈ ਆਵਾਜ਼ਾਂ ਸੁਣਦੀਆਂ ਰਹਿੰਦੀਆਂ ਹਨ।

(ਪਰਦਾ)

## ਦੂਜਾ ਦ੍ਰਿਸ਼

[ਕਿਸੇ ਪਿੰਡ ਦੇ ਨੇੜੇ ਦਾ ਜੰਗਲ। ਇਸ ਪਾਸੇ ਇਕ ਵਿੰਗਾ-ਟੇਢਾ ਲਾਲ ਬਜਰੀ ਦਾ ਰਸਤਾ। ਰਸਤੇ ਦੇ ਪਰਲੇ ਪਾਸੇ ਦਰਖ਼ਤਾਂ ਕੋਲ ਇੱਕ ਟਿਬਾ ਨਜ਼ਰ ਆ ਰਿਹਾ ਹੈ। ਆਸਮਾਨ ਵਿਚ ਬਦਲ ਛਾਏ ਹੋਏ ਹਨ ਤੇ ਹਲਕਾ ਜਿਹਾ ਮੀਂਹ ਪੈ ਰਿਹਾ ਹੈ। ਬਿਜਲੀ ਚਮਕ ਰਹੀ ਹੈ। ਸਮਾਂ ਦੋਪਹਿਰ ਦਾ। ਪਰ ਸੂਰਜ ਦੀ ਰੌਸ਼ਨੀ ਦਾ ਕਿਤੇ ਕੋਈ ਪਤਾ ਨਹੀਂ। ਅੱਪਾ ਪੁੱਠੇ-ਸਿੱਧੇ ਸੁਰ ਵਿਚ ਗਾਣਾ ਗਾਉਂਦੇ ਹੋਏ ਦਾਖ਼ਲ ਹੁੰਦੇ ਹਨ। ਉਨ੍ਹਾਂ ਦੇ ਕਪੜੇ—ਧੋਤੀ, ਕਮੀਜ਼ ਤੇ ਲੰਬਾ ਕੋਟ—ਮੈਲੇ ਹਨ, ਚਿੱਕੜ ਨਾਲ ਗਿੱਲੇ ਹੋਏ ਪਏ ਹਨ। ਸਿਰ ਉੱਤੇ ਟੋਪੀ ਨਹੀਂ ਹੈ।]

ਅੱਪਾ : (ਗਾਉਂਦੇ ਹਨ)
ਨੰਨ੍ਹੇ ਮੁੰਨੇ
ਪਿਆਰੇ ਗੁੱਡੇ
ਨੰਨ੍ਹੇਂ ਪੈਰੀਂ
ਚਾਂਦੀ ਦੀਆਂ ਪਜੇਬਾਂ
ਪਾਣੀ ਵਿਚ
ਨੇਰੀ ਰਹਿੰਦੇ
ਕਿੱਥੇ ਚੱਲੈਂ
ਠੁਮਕ-ਠੁਮਕ ਕੇ
ਮੇਰੇ ਰਾਜਾ !
ਬਿਜਲੀ ਗੱਜੇ
ਬਿਜਲੀ ਚਮਕੇ
ਨਦੀ ਵਿਚ ਬੈਠਾ
ਕਾਲੀਆ ਕਾਲਾ
ਸੌਂਹ ਤੈਨੂੰ
ਮੇਰੇ ਮੁੰਨੇ
ਬਾਹਰ ਨਾ ਜਾ
ਨੰਨ੍ਹੇਂ ਰਾਜਾ !

[ਅੱਪਾ ਗਾਣਾ ਛੱਡ ਕੇ ਛਿਣ ਭਰ ਰੁਕਦੇ ਹਨ। ਉਸ ਤੋਂ

ਮਗਰੋਂ ਨੇੜੇ-ਤੇੜੇ ਦੀਆਂ ਝਾੜੀਆਂ—ਦਰਖ਼ਤਾਂ ਵੱਲ ਤੇ ਅਸਮਾਨ ਵੱਲ ਦੇਖਕੇ ਕਿਸੇ ਫੇਰੀ ਵਾਲੇ ਦੀ ਤਰ੍ਹਾਂ ਚੀਖ਼ਦੇ ਹਨ।]

ਅੱਪਾ : ਕੋਈ ਦੇਏਗਾ ਘਰ ਕੀ ਦੇਏਗਾ ਘਰ
ਇਕ ਤੂਫ਼ਾਨ ਨੂੰ
ਕੋਈ ਦੇਏਗਾ ਘਰ ਕੀ ਦੇਏਗਾ ਘਰ
ਉਹ ਤੂਫ਼ਾਨ ਜਿਹੜਾ ਛੱਪਰ ਤੇ ਕੰਧਾਂ ਤੋਂ ਹੀਣਾ
ਮਨੁੱਖੀ ਪਿਆਰ ਤੇ ਰੱਬੀ ਦਇਆ ਤੋਂ ਊਣਾ
ਜੰਗਲ-ਜੰਗਲ ਭਟਕ ਰਿਹਾ ਹੈ
ਜਿੱਥੋਂ ਕੋਈ ਚੁੱਕ ਨਾ ਸਕੇ
ਇਹ ਥਾਂ ਲੱਭ ਰਿਹਾ ਹੈ—
ਕੋਈ ਦੇਏਗਾ ਘਰ ਕੀ ਦੇਏਗਾ ਘਰ ?
ਸੱਚ ਕਹਾਂ, ਵੀਰੋ,
ਤੂਫ਼ਾਨ ਹੈ ਹੁਣ ਥੱਕਾ ਹੋਇਆ,
ਪੇੜ-ਪੌਦਿਆਂ ਤੇ ਪਹਾੜੀ ਘਾਟੀਆਂ ਵਿੱਚ
ਅੱਧੇ ਤੋਂ ਵੱਧ ਟੁੱਟ ਚੁੱਕੈ
ਸਮੁੰਦਰੀ ਲਹਿਰਾਂ 'ਤੇ
ਜੰਗਲੀ ਅੱਗ ਦੀਆਂ ਲਪਟਾਂ 'ਤੇ
ਟੱਕਰਾਂ ਮਾਰ ਮਾਰ ਕੇ
ਤੂਫਾਨ ਹੁਣ ਹਾਰ ਚੁੱਕੈ
ਜਲੇ ਟੁੱਟੇ ਫੰਘਾਂ ਵਿੱਚ ਜ਼ੋਰ ਸਮੇਟੀਂ
ਉੱਡਣਾ ਚਾਹੇ
ਸੱਚ ਕਹਾਂ, ਵੀਰੋ,
ਤੁਫ਼ਾਨ ਦਾ ਤੂਫ਼ਾਨੀਪਣ ਹੀ
ਹੁਣ ਉਸ ਲਈ ਭਾਰੀ
ਕੋਈ ਦੇਏਗਾ ਘਰ ਕੀ ਦੇਏਗਾ ਘਰ
ਤੂਫ਼ਾਨ ਨਾ ਲੋੜੇ ਕੋਈ ਮਹੱਲ
ਰਜਵਾੜੇ ਦਾ ਸੈੱਟ ਨਹੀਂ
ਖ਼ਿਤਾਬ ਨਹੀਂ ਹਾਰ ਨਹੀਂ
ਥੈਲੀ ਭੇਟਾ ਨਹੀਂ
ਲੋੜੇ ਸਿਰਫ਼ ਇੱਕ ਛੋਟਾ ਜਿਹਾ ਘਰ
ਫੰਘ ਸਮੇਟੀਂ ਸਿਰ ਢਕਣ ਨੂੰ
ਲੋੜੇ ਇੱਕ ਆਰਾਮ ਕੁਰਸੀ

ਤੂਫ਼ਾਨ ਬੈਠਣ ਲਈ
ਤੇ ਨ ਭੁੱਲਣਾ, ਵੀਰੋ,
ਇੱਕ ਤੁਲਸੀ ਵ੍ਰਿੰਦਾਬਨ ਵੀ ਚਾਹੀਦੈ ਉਹਨੂੰ
ਪਿਛਲੇ ਵਿਹੜੇ ਵਿੱਚ ਸਰਕਾਰ ਲਈ
ਸਰਕਾਰ...(ਰੋਣ ਲਗਦਾ ਹੈ।
ਸਰਕਾਰ...
ਸਰਕਾਰ...

[ਪੱਥਰ ਉੱਤੇ ਬੈਠ ਜਾਂਦਾ ਹੈ। ਅਚਾਨਕ ਰੋਣਾ ਥੰਮ੍ਹ ਜਾਂਦਾ ਹੈ। ਜੇਬ ਵਿੱਚੋਂ ਕਾਗਜ਼ ਦਾ ਇੱਕ ਲਿਫ਼ਾਫ਼ਾ ਕੱਢਦਾ ਹੈ ਤੇ ਉਸ ਵਿੱਚੋਂ ਕੁੱਝ ਕੱਢ ਕੇ ਖਾਣ ਲਗਦਾ ਹੈ। ਇਸੇ ਦੌਰਾਨ ਦੋ-ਤਿੰਨ ਪੇਂਡੂ ਉਸ ਵੱਲ ਦੇਖਦੇ ਹੋਏ ਜਾਂਦੇ ਹਨ। ਇੱਕ ਕਿਸਾਨ ਤੇ ਉਸਦੀ ਪਤਨੀ ਸਿਰ ਉੱਤੇ ਟੋਕਰੀਆਂ ਚੁੱਕੀ ਆਉਂਦੇ ਹਨ। ਦੇਖਦੇ ਹਨ, ਥੋੜ੍ਹਾ ਅੱਗੇ ਜਾ ਕੇ ਆਪਸ ਵਿੱਚ ਹੌਲੀ-ਹੌਲੀ ਗੱਲਾਂ ਕਰਦੇ ਹਨ।]

ਕਿਸਾਨ : ਬੁੜ੍ਹਊ, ਪਾਨੀ ਬਰਸਤ ਅਹੈ, ਤਬ ਹੀਆਂ ਕਾਹੇ ਕਾ ਬੈਠਾ ਅਹਾ! ਕਾ ਰਾਹ ਭੁਲਾਏ ਗਾ ਅਹਾ?

ਅੱਪਾ : (ਹੋਸ਼ ਵਿੱਚ ਆਕੇ) ਤੁਮਨੇ ਮੁਝੇ ਕੁਛ ਕਹਾ?

ਕਿਸਾਨ : ਹਾਂ, ਹਮ ਇਹੈ ਪਛੈਨ ਤੁਹ ਸੇ ਕਿ ਰਾਹ ਭੁਲਾਏ ਗਾ ਅਹਾ?

ਅੱਪਾ : ਨਹੀਂ, ਨਹੀਂ, ਰਾਸਤਾ ਨਹੀਂ ਭੂਲਾ! ਮੈਂ ਰਾਹ ਦੇਖ ਰਹਾ ਹੂੰ ਯਹਾਂ।

ਔਰਤ : ਕੇਹ ਕੈ ਰਾਹ ਦੇਖਤ ਅਹਾ ਬੁੜ੍ਹਊ ਦਾਦਾ?

ਅੱਪਾ : ਅਪਨੀ ਪਤਨੀ ਕੀ! ਮੈਂ ਸਰਕਾਰ ਕਹਿਤਾ ਹੂੰ ਉਸੇ...

ਔਰਤ : ਕਾ ਵਹ ਪੀਛੇ ਆਵਤਿ ਅਹੈਂ?

ਅੱਪਾ : ਵਹ ਪੀਛੇ ਨਹੀਂ ਰਹੀ। ਮੈਂ ਪੀਛੇ ਰਹਾ ਹੂੰ। ਲੇਕਿਨ ਆਗੇ ਜਾਕਰ ਭੀ ਵਹ ਪੀਛੇ ਆਏ ਬਿਨਾ ਨਹੀਂ ਰਹੇਗੀ। ਕਿਉਂਕਿ ਅਭੀ ਵ੍ਰਿੰਦਾਬਨ ਬਨਵਾਨਾ ਬਾਕੀ ਹੈ।

[ਕਿਸਾਨ ਤੇ ਉਸਦੀ ਪਤਨੀ ਆਪਸ ਵਿੱਚ ਕਾਨਾ ਫੂਸੀ ਕਰਦੇ ਹਨ।]

ਕਿਸਾਨ : ਬੁੜ੍ਹਵਾ। ਵਹ ਮੇਂਡੇ ਕੇ ਲਗੇ ਹਮਾਰ ਕੁਰੀਆ ਅਹੈ। ਚਲਕੇ ਘੋਰਿਕ ਤਪਤਾ ਤਾਪ ਲਿਆ। ਤਨਿਕ ਹਾਥ-ਗੋੜ ਗਰਮਾਏ ਜਾਏ। ਲਰਕੇ ਨੀਹਾਰ ਲਈ ਹੈਂ ਕੀ ਬੁੜ੍ਹਵਾ ਆਵਤਿ ਹੈ।

ਔਰਤ : ਭੱਈਆ, ਦੇਖਤ ਅਹੋ, ਇਤਨਾ ਜ਼ੋਰ ਕਾ ਪਾਨੀ ਬਰਸਤ ਅਹੈ। ਕਾਹੇ ਕਾ ਇਹਾਂ ਬੈਠਾ ਅਹਾ? ਦੇਖਤ ਅਹਾ ਫਿਰ ਕਰੀਆ-ਕਰੀਆ ਬਾਦਤ ਉਠਤ ਅਹੈ। ਕੌਨੋ ਪਤਾ ਨਾਹੀ ਅਹੈ ਕਿ ਕਬ ਬਰਸੇ ਲਾਗੈ? ਤਨਿਕ ਆਰਾਮ ਕਰ ਲੀਆ।

ਦੂਈ ਕੌਰ ਹਮਾਰੇ ਸਬ ਕੇ ਸਾਥ ਬੈਠ ਕੇ ਖਾਈ ਲੀਆ। ਤਬ ਤਕ ਬੂੜ੍ਹੀ ਆਏ ਜੇ ਹੈ ਤਬ ਚਲਾ ਜਾਇਆ ਜਹਾਂ ਜਾਏ ਕਾ ਹੋਏ।

ਅੱਪਾ : ਪਤਨੀ ਲੌਟਨੇ ਪਰ ? ਅਰੇ ਭਈ, ਵਹ ਅਬ ਵਾਪਸ ਨਹੀਂ ਆਏਗੀ ! ਭਗਵਾਨ ਕੇ ਘਰ ਗਏ ਹੁਏ ਲੋਗ ਫਿਰ ਧਰਤੀ ਪਰ ਵਾਪਸ ਆਏ ? ਕਿਸ ਲੀਏ ਐਸੀ ਕੌਨ ਸੀ ਚੀਜ਼ ਹੈ ਪ੍ਰਿਥਵੀ ਪਰ ? ਅਰ ਭਾਈ, ਸਿਤਾਰੋਂ ਕੀ ਸਭਾ ਮੇਂ ਏਕ ਬਾਰ ਪ੍ਰਿਥਵੀ ਸੇ ਪੂਛਾ ਗਿਆ, ਤੁਮ੍ਹਾਰੇ ਪਾਸ ਕੌਨ ਸੀ ਅਮੂਲਿਅ ਵਸਤੂ ਹੈ ? ਉਸਨੇ ਬੜੇ ਗਰਵ ਕੇ ਸਾਥ ਅਪਨੇ ਆਂਚਲ ਸੇ ਮਨੁਸ਼ਿਅ ਨਿਕਾਲਾ ਔਰ ਸਭ ਕੋ ਦਿਖਾਇਆ। ਸਬ ਸਿਤਾਰੇ ਖਿਲਖਿਲਾ ਕਰ ਹੰਸ ਪੜੇ। ਵਹ ਸਾੜ੍ਹੇ ਪਾਂਚ ਫੀਟ ਕਾ ਏਕ ਬੜਾ ਸਾ ਝੀਂਗੁਰ ਥਾ...ਗੰਦਗੀ ਸੇ ਭਰਾ ਹੁਆ। ਮਨੁਸ਼ਿਅ ਕਬ ਝੀਂਗੁਰ ਬਨਾ ਬੇਚਾਰੀ ਪ੍ਰਿਥਵੀ ਕੋ ਪਤਾ ਨਹੀਂ। ਅਬ ਕਿਆ ਬਚਾ ਹੈ ਉਸਕੇ ਪਾਸ ?

ਔਰਤ : (ਆਪਸ ਵਿੱਚ ਕਿਸਾਨ ਨੂੰ) ਹਮ ਕਹਾਤ ਰਹੈ ਨਾ ਕਿ ਬੜ੍ਹਉੂ ਕਛੁ ਪਾਗਲ ਅਹੈਂ।

ਕਿਸਾਨ : ਤੋ ਹਮਾਰੇ ਸਾਥ ਨਾ ਚਲਬਾ ਕਰ ? ਦੇਖ ਪਾਨੀ ਫਿਰ ਬਰਸੈ ਲਾਗ, ਲੀਐ ਇਹੈਂ ਕਮਰੀਆ ਓਢ ਲੀਆਂ। ਆਵ ਚਲੀ ਘਰੈ ਚਲਾ, ਦੂਈ ਰੋਜ਼ ਹਮਰੇ ਇਹਾਂ ਰੁਕ ਜਾ ਔਰ ਰੂਖੀ-ਸੂਖੀ ਜੌਨ ਹਮ ਸਭ ਖਾਵੈਂ ਵਹੇ ਤੁਮ੍ਹ ਕੇ ਖਵਊਬੇ, ਫਿਰ ਅਪਨੇ ਲੜਕਨ ਕੇ ਲਗੇ ਚਲਾ ਜਾਇਆ।

ਅੱਪਾ : ਤਾਈ, ਤੁਮ ਲੋਗ ਇਤਨੇ ਭਲੇ ਆਦਮੀ ; ਫਿਰ ਮੇਰੇ ਬਾਲ-ਬੱਚੋਂ ਕਾ ਨਾਮ ਕਿਉਂ ਲੇਤੇ ਹੋ ? ਜਾਓ ਭਾਈ, ਸੁਖ ਸੇ ਅਪਨੇ ਘਰ ਜਾਓ ! ਜਲਦੀ ਜਾਓ। ਨਹੀਂ ਤੋ ਵੇ ਜੰਗਲ ਕੇ ਭੂਤ, ਜਾਨਤੇ ਹੋ ਨਾ ? ਦਿਨ ਡੂਬਤੇ ਹੀ ਰਾਸਤੇ ਸਮੇਟ ਲੇਤੇ ਹੈਂ ਔਰ ਰਖ ਦੇਤੇ ਹੈਂ ਛੁਪਾਕਰ ! ਫਿਰ ਤੋ ਹਮ ਕਹੀਂ ਜਾ ਹੀ ਨਹੀਂ ਸਕਤੇ। ਜਾਓ...

ਕਿਸਾਨ : ਲੀਆ ਬਾਬਾ, ਹਮ ਜਾਤ ਅਹੋ।

ਅੱਪਾ : ਔਰ ਸੁਨੋ, ਵਹਾਂ ਪਹੁੰਚਨੇ ਪਰ ਉਸ ਬੰਦਰ ਸੇ ਕਹਿਨਾ, ਅਬ ਬਸ ਕਰੋ ਅਪਨਾ ਖਿਲਵਾੜ।

ਕਿਸਾਨ : ਬੰਦਰ ? ਕੌਨ ਬੰਦਰ ?

ਔਰਤ : ਬੰਦਰ ? ਕੌਨ ਬੰਦਰ ?

ਅੱਪਾ : ਹੈਰਾਨੀ ਹੈ ! ਅਭੀ ਤਕ ਤੁਮਨੇ ਨਹੀਂ ਸੁਨਾ ? ਅਜੀ ਵਿਰਾਟ ਆਕਾਸ਼ ਕੇ ਸਾਮਨੇ ਏਕ ਬੰਦਰ ਅਜੀਬ ਖਿਲਵਾੜ ਕਰ ਰਹਾ ਹੈ। ਸ਼ੇਕਸਪੀਅਰ ਨੇ ਖ਼ੁਦ ਮੁਝ ਸੇ ਕਹਾ ਹੈ, ਐਸਾ ਗੰਦਾ ਔਰ ਵਾਹੀਆਤ ਖਿਲਵਾੜ ਕਿ ਸ਼ੈਤਾਨ ਦੇਖ ਕਰ ਹੰਸਨੇ ਲਗਾ ਹੈ ਔਰ ਭਗਵਾਨ ਕੀ ਆਂਖੋਂ ਮੇਂ ਆਂਸੂ ਆ ਗਏ ਹੈਂ। ਭਗਵਾਨ ਕੀ ਆਂਖੋਂ ਮੇਂ ਆਂਸੂ ਆ ਜਾਨਾ ਕੋਈ ਮਾਮੂਲੀ ਬਾਤ ਨਹੀਂ ਹੈ, ਜਨਾਬ ! ਭਗਵਾਨ ਏਕ ਬਾਰ ਰੋਨੇ ਲਗੇ ਤੋ ਸਾਰੀ ਪ੍ਰਿਥਵੀ ਬਹਿ ਜਾਏਗੀ ਬਾੜ੍ਹ ਮੇਂ। ਬੰਦਰ ਸੇ ਕਹੋ ਵੋ ਜੋ ਚਾਹੇ ਕਰੇ ਪਰ ਭਗਵਾਨ ਕੋ ਨਾ ਰੁਲਾਏ। ਯਾਦ ਰਖੋਗੇ ?

ਕਿਸਾਨ : ਹਮ ਯਾਦ ਰਖਬੈ, ਤੂੰ ਤੋ ਨਾ ਚਲਵਾ ਹਮਾਰੇ ਸਾਥ ?

ਅੱਪਾ : ਨਹੀਂ ! ਜਾਓ ਅਬ । (ਉਹ ਦੋਵੇਂ ਜਾਂਦੇ ਹਨ । ਅੱਪਾ ਉੱਠਕੇ ਜ਼ੋਰ ਨਾਲ ਚੀਖ਼ਦੇ ਹਨ ।)

ਔਰ ਸੰਭਲ ਕਰ ਜਾਨਾ ।
ਚਾਰੋਂ ਓਰ ਜਾਨਵਰ ਛੂਟੇ ਹੁਏ ਹੈਂ ।
ਜਾਨਵਰ ਖੁੱਲ੍ਹੇ ਹਨ
ਹੋਸ਼ਿਆਰ
ਪਿੰਜਰਿਆਂ ਦੇ ਜਾਨਵਰ, ਗੁਫ਼ਾਵਾਂ ਦੇ ਜਾਨਵਰ
ਜੰਗਲ ਦੇ ਜਾਨਵਰ, ਮਨ ਦੇ ਜਾਨਵਰ
ਮਿੱਧਦੇ ਹਨ ਮੰਦਰ, ਟੁੱਟਦੀਆਂ ਇਮਾਰਤਾਂ
ਪ੍ਰਿਥਵੀ ਉੱਤੇ ਕਬਜ਼ਾ ਕਰਨ
ਜਲਦੇ ਗੁੱਸੇ ਨਾਲ
ਇੱਧਰ-ਉੱਧਰ ਭੱਜ ਰਹੇ—
ਹੋਸ਼ਿਆਰ ।

ਡਰਾਉਣੇ ਜਾਨਵਰ, ਵੀਰੋ,
ਡਰਾਉਣੇ ਜਾਨਵਰ
ਜੀਭਾਂ ਤੋਂ ਚੋ ਰਹੀ ਅੱਗ
ਸਿੰਗਾਂ ਉੱਤੇ ਲਟਕਦੀਆਂ ਅੱਖਾਂ
ਦੰਦਾਂ ਉੱਤੇ ਅਟਕਿਆ ਬਦਸੂਰਤ ਹਾਸਾ
ਨਿਗਲ ਕੇ ਲਾਟ ਬਦਲੇ ਦੀ
ਤੂਫ਼ਾਨ ਵਾਂਗ ਭੱਜਦੇ ਇੱਧਰ-ਉੱਧਰ—
ਹੋਸ਼ਿਆਰ !

ਡਿਗਣ ਦਿਓ ਮੰਦਰ, ਢਹਿਣ ਦਿਓ ਇਮਾਰਤਾਂ,
ਹੋਣ ਦਿਓ ਸ਼ਹਿਰ ਤਬਾਹ, ਬਾਗ਼ਾਂ ਨੂੰ ਜਲਣ ਦਿਓ
ਨੰਗੀ ਜ਼ਮੀਨ ਉੱਤੇ ਪਿਐ ਇੱਕ
ਆਦਮੀ ਦਾ ਬੱਚਾ
ਗੁਲਾਬੀ ਛੈਲਾ ਬੱਚਾ
ਦੇਖਦਾ ਅਸਮਾਨ ਨੂੰ ਹੱਸੇ
ਸੂਰਜ ਦੀਆਂ ਕਿਰਣਾ ਫੜਨ ਲਈ
ਰਿਹਾ ਹੱਥ ਉਛਾਲ
ਸੰਭਾਲੋ ਉਸ ਬੱਚੇ ਨੂੰ

ਸਿਰਫ਼ ਉਸ ਬੱਚੇ ਨੂੰ
ਹੋਸ਼ਿਆਰ...

[ਆਖ਼ਰੀ ਲਫ਼ਜ਼ ਜ਼ੋਰ-ਜ਼ੋਰ ਨਾਲ ਕਹਿੰਦੇ ਹੋਏ ਜੰਗਲ ਵਿੱਚ ਚਲਾ ਜਾਂਦਾ ਹੈ ।]

(ਪਰਦਾ)

## ਤੀਜਾ ਦ੍ਰਿੱਸ਼

ਬੰਬਈ ।

ਇੱਕ ਨਾਟਘਰ ਦਾ ਚੌਗਿਰਦਾ ! ਜਿੱਥੇ ਲੋਕਾਂ ਦਾ ਜ਼ਿਆਦਾ ਆਉਣਾ-ਜਾਣਾ ਨਹੀਂ ਹੈ ਅਜਿਹੇ ਨਾਟਘਰ ਦੇ ਹਾਤੇ ਦਾ ਇੱਕ ਹਿੱਸਾ । ਪਿਛਲੇ ਪਾਸੇ ਦੂਰ ਨਾਟਘਰ ਦਾ ਕੁੱਝ ਬਾਹਰਲਾ ਹਿੱਸਾ ਤੇ ਉਸ ਉੱਤੇ ਲੱਗੇ ਬੋਰਡ, ਬੱਤੀਆਂ ਆਦਿ ਦੀ ਸਜਾਵਟ ਨਜ਼ਰ ਆ ਰਹੀ ਹੈ । ਸਾਹਮਣੇ ਪਾਸੇ ਇੱਕ ਚਬੂਤਰਾ ਹੈ ਤੇ ਉਸਦੇ ਪਿੱਛੇ ਹਰਿਆਵਲ ਹੈ ।

ਚਬੂਤਰੇ ਦੇ ਇੱਕ ਪਾਸੇ ਬਿਜਲੀ ਦਾ ਇੱਕ ਖੰਭਾ ਹੈ ।

ਸਮਾਂ ਸੰਝ ਦਾ ।

ਬੂਟ ਪਾਲਸ਼ ਕਰਨ ਵਾਲਾ ਮੁੰਡਾ...ਤਕਰੀਬਨ ੧੬-੧੭ ਸਾਲ ਦੀ ਉਮਰ... ਕਿਸੇ ਫ਼ਿਲਮ ਦਾ ਗੀਤ ਗਾਉਂਦਾ ਚਲਿਆ ਆ ਰਿਹਾ ਹੈ । ਉਸਦੇ ਹੱਥ ਵਿੱਚ ਜੁੱਤੀਆਂ ਦੀ ਇੱਕ ਜੋੜੀ ਹੈ ।

ਪੁੱਠੀਆਂ-ਸਿੱਧੀਆਂ ਲੈਆਂ ਕੱਢਦਾ ਹੋਇਆ ਉਹ ਚਬੂਤਰੇ ਦੇ ਕੋਲ ਆਉਂਦਾ ਹੈ । ਪਿੱਛੇ ਮੁੜ ਕੇ ਧਿਆਨ ਨਾਲ ਦੇਖਦਾ ਹੈ ਤੇ ਫੇਰ ਥੱਲੇ ਬੈਠ ਕੇ ਜੁੱਤੀਆਂ ਪਾਲਸ਼ ਕਰਨ ਲੱਗ ਪੈਂਦਾ ਹੈ ।

ਬੈਠੇ-ਬੈਠੇ ਉਹ ਫੇਰ ਇੱਕ ਵਾਰ ਪਿੱਛੇ ਮੁੜ ਕੇ ਦੇਖਦਾ ਹੈ ਤੇ ਇੱਕ ਦਮ ਉਠ ਕੇ ਵਿੰਗ ਵੱਲ ਚਲਾ ਜਾਂਦਾ ਹੈ ਤੇ ਉੱਥੋਂ ਜ਼ੋਰ ਨਾਲ ਚੀਖ਼ਦਾ ਹੈ :

ਮੁੰਡਾ : ਬਾਬਾ, ਪੀ ਲਿਆ ਪਾਣੀ ? ਓਏ ਛੋਕਰੇ ਬਾਬਾ ਦੇ ਅੱਗੇ ਕਿੱਥੇ ਵੜਿਆ ਜਾ ਰਿਹੈਂ ? ਮੇਰੇ ਬਾਬਾ ਨੂੰ ਪਰੇਸ਼ਾਨ ਕਰੇਂਗਾ ਤਾਂ ਸਾਲੇ, ਹੱਥ ਤੋੜ ਦਿਆਂਗਾ ਤੇਰਾ । ਚਲ, ਹਟ ਭੱਜ ਇੱਥੋਂ ਠਹਿਰ ਬਾਬਾ, ਮੈਂ ਆਉਨਾਂ ।

[ਅੰਦਰ ਜਾਂਦਾ ਹੈ ਤੇ ਅੱਪਾ ਦਾ ਹੱਥ ਫੜਕੇ ਉਨ੍ਹਾਂ ਨੂੰ ਲੈ ਆਉਂਦਾ ਹੈ । ਅੱਪਾ ਦਾ ਕੋਟ ਹੁਣ ਗ਼ਾਇਬ ਹੈ । ਗੰਦੀ ਧੋਤੀ ਲੁੰਗੀ ਦੀ ਤਰ੍ਹਾਂ ਲਪੇਟੀ ਹੋਈ ਹੈ। ਕਮੀਜ਼ ਕਈ ਥਾਵਾਂ ਤੋਂ ਫਟੀ ਹੋਈ ਹੈ । ਸਿਰ ਦੇ ਤੇ ਮੂੰਹ ਦੇ ਵਾਲ ਬੁਰੀ ਤਰ੍ਹਾਂ ਵਧੇ ਹੋਏ ਹਨ । ਹੱਥ ਵਿੱਚ ਇੱਕ ਦਰਖ਼ਤ ਦੀ ਟਾਹਿਣੀ ਹੈ । ਪਿੱਠ ਝੁਕ ਗਈ ਹੈ ਤੇ ਅੱਖਾਂ ਤੋਂ ਘੱਟ ਨਜ਼ਰ ਆਉਂਦਾ ਹੈ ।]

ਮੁੰਡਾ : (ਚਬੂਤਰੇ ਉੱਤੇ ਕਪੜਾ ਮਾਰਦੇ ਹੋਏ) ਬਾਬਾ, ਬੈਠ ਇਸ ਚਬੂਤਰੇ ਉੱਤੇ ਜ਼ਰਾ। ਐਵੇਂ ਭਟਕਦਾ ਰਹਿੰਦਾ ਹੈ ਤੇ ਸਿਰ ਲੂੰਹਦਾ ਹੈਂ। ਇਸ ਤਰ੍ਹਾਂ ਕੰਮ ਨਹੀਂ ਚੱਲਣਾ! ਬੈਠ ਇੱਥੇ।

ਅੱਪਾ : (ਬੈਠਦੇ ਹੋਏ) ਹਾਂ, ਬੈਠਦਾ ਹਾਂ ਰਾਜੇ, ਇੱਥੇ ਬੈਠਣ ਨਾਲ ਕੋਈ ਨਾਰਾਜ਼ ਤਾਂ ਨਹੀਂ ਹੋਏਗਾ ?

ਰਾਜਾ : ਇਹ ਰਸਤਾ ਹੈ। ਕਿਸੇ ਦੇ ਬਾਪ ਦਾ ਘਰ ਨਹੀਂ ਹੈ ? ਆਪਣਾ ਰਾਜ ਹੈ ਬਾਬਾ! ਤੈਨੂੰ ਕੋਈ ਰੋਕੇਗਾ ਤਾਂ ਮੈਂ ਮੂੰਹ ਨਹੀਂ ਤੋੜ ਦਿਆਂਗਾ ਸਾਲੇ ਦਾ।

ਅੱਪਾ : ਪਰ ਐਵੇਂ ਹੀ ਨਾਰਾਜ਼ ਨਹੀਂ ਹੁੰਦੇ ਰਾਜਾ।

ਰਾਜਾ : ਬਾਬਾ, ਇਹ ਸਾਲੇ ਰਹਿੰਦੇ ਹਨ ਮੁਲਾਇਮ ਘਰਾਂ ਵਿੱਚ ਕਬੂਤਰਾਂ ਦੀ ਤਰ੍ਹਾਂ ਤੇ ਅਸੀਂ ਰਸਤੇ ਉੱਤੇ ਟਿਕ ਜਾਈਏ ਤਾਂ ਸਾਨੂੰ ਠੋਕਰਾਂ ਮਾਰਨ ਆ ਜਾਂਦੇ ਹਨ। ਗੁੱਸਾ ਕਿਉਂ ਨਾ ਆਵੇ ? ਖ਼ੈਰ, ਛੱਡ ਇਹ ਗਲ! ਤੂੰ ਸਿਗਰਟ ਪੀਂਦਾ ਹੈ ?

ਅੱਪਾ : ਹਾਂ, ਹਾਂ...।

ਰਾਜਾ : ਵਧੀਆ ਹੈ...ਚਾਰ ਮਿਨਾਰ! (ਸਿਗਰਟ ਦਿੰਦਾ ਹੈ ਤੇ ਖ਼ੁਦ ਵੀ ਇੱਕ ਲੈਂਦਾ ਹੈ। ਦੋਵੇਂ ਸਿਗਰਟ ਸੁਲਘਾ ਕੇ) ਚਾਰ ਕਸ਼ ਖਿੱਚ। ਉਦੋਂ ਤਕ ਮੈਂ ਜੁੱਤੀ ਪਾਲਸ਼ ਕਰ ਲਵਾਂ। ਦੇਰ ਹੋ ਜਾਏਗੀ ਤਾਂ ਉਹ ਪਕੌੜੀਆਂ ਵਾਲਾ ਚੀਖ਼ੇਗਾ ਸਾਲਾ। ਚੁੱਪ ਚਾਪ ਬਹਿ ਜਾ! ਹੁਣ ਕਿਤੇ ਨਹੀਂ ਜਾਣਾ! (ਬੈਠ ਕੇ ਪਾਲਸ਼ ਕਰਨ ਲਗਦਾ ਹੈ)।

ਅੱਪਾ : ਨਹੀਂ ਜਾਵਾਂਗਾ। ਲੇਕਿਨ ਰਾਜਾ, ਪਿੱਛੇ ਇਹ ਵੱਡੀ ਇਮਾਰਤ ਕੀ ਹੈ ?

ਰਾਜਾ : (ਕੰਮ ਕਰਦੇ ਕਰਦੇ) ਉਹ ਥਿਏਟਰ ਹੈ ਬਾਬਾ, ਨਾਟਕਾਂ ਦਾ। ਬਹੁਤ ਲੋਕ ਆਉਂਦੇ ਹਨ ਇੱਥੇ! ਪਰ ਸਭ ਗੱਡੀ ਤੇ ਕੋਠੀ ਵਾਲੇ। ਟਿਕਟ ਹੀ ਇੰਨੀ ਮਹਿੰਗੀ ਹੈ ਕਿ ? ਲੇਕਿਨ ਹਿੰਮਤ ਕਰਕੇ ਇੱਕ ਵਾਰ ਅਸੀਂ ਦੇਖਣਾ ਹੈ ਕਿ ਨਾਟਕ ਹੁੰਦਾ ਕਿਹੋ ਜਿਹਾ ਹੈ ? ਇਸ ਕੰਪਣੀ ਦੇ ਨਾਟਕ ਸੁਣਿਆ ਹੈ ਹੁੰਦੇ ਬਹੁਤ ਟੌਪ ਹਨ। ਤੂੰ ਕਦੇ ਨਾਟਕ ਦੇਖਿਆ ਹੈ, ਬਾਬਾ ?

ਅੱਪਾ : ਹੋਰ ਕੁੱਝ ਵੀ ਤਾਂ ਨਹੀਂ ਦੇਖਿਆ ਰਾਜਾ, ਮੈਂ! ਇਸੇ ਲਈ ਇੰਨੀਂ ਗੜਬੜ ਹੋ ਗਈ...ਕਿਹੜਾ ਨਾਟਕ ਚੱਲ ਰਿਹਾ ਹੈ ਇੱਥੇ ?

ਰਾਜਾ : ਨਾਟਕ ਦਾ ਨਾਂ—ਔਹ ਦੇਖ ਵੱਡਾ ਬੋਰਡ ਲੱਗਾ ਹੈ ਉੱਥੇ। (ਉਠ ਕੇ ਪੜ੍ਹਦਾ ਹੈ) ਓ-ਥੈ-ਲੋ। (ਹਸਦਾ ਹੈ) ਡਬਲ ਲ ਲਿਖਿਆ ਹੈ ਸਾਲੇ ਨੇ! ਉਸਦਾ ਬਾਪ ਵੀ ਪੜ੍ਹ ਸਕਦੈ ਲ ਨੂੰ ? ਤੇ ਕਲ੍ਹ ਦੇ ਨਾਟਕ ਦਾ ਨਾਂ ਹੈ ਜੂਲੀ-ਅੱਸ-ਸੀਜਰ ਇਸ ਵਿੱਚ ਵੀ ਗ਼ਲਤੀ ਕੀਤੀ ਹੈ ਸਾਲੇ ਨੇ (ਬੈਠਦਾ ਹੈ) ਸ਼ੀਸਰ ਲਿਖਣ ਦੇ ਬਜਾਏ ਸੀਜ਼ਰ ਲਿਖ ਰੱਖਿਆ ਹੈ। ਅਜੀਬ ਨਾਂ ਰੱਖ ਦਿੰਦੇ ਹਨ। ਪਰਸੋਂ ਇੱਥੇ ਇੱਕ ਨਾਟਕ ਚਲ ਰਿਹਾ ਸੀ, ਬਾਬਾ, ਕੀ ਨਾਂ ਸੀ ਉਸਦਾ! ਬੀਵੀ ਦੀ ਹਾਰ ਮੀਆਂ ਦੀ ਜਿੱਤ। ਅਜਿਹਾ ਨਾਂ ਹੋਣਾ ਚਾਹੀਦਾ ਹੈ। ਇਸ ਨਾਟਕ ਦੀ ਸਟੋਰੀ ਜਾਣਦਾ

ਹੈਂ, ਬਾਬਾ ਤੂੰ ?

ਅੱਪਾ : ਪਤਾ ਹੈ, ਬਹੁਤ ਵਧੀਆ ਸਟੋਰੀ ਹੈ, ਬੇਟਾ, ਆਥੈਲੋ, ਨਾਂ ਦਾ ਇੱਕ ਜੰਗਲੀ ਆਦਮੀ ਹੈ ।

ਰਾਜਾ : ਡਬਲ ਲ ?

ਅੱਪਾ : ਹਾਂ, ਡਬਲ ਲ ! ਬਹੁਤ ਹੀ ਬਹਾਦਰ, ਸੱਚਾ ਤੇ ਦਿਲਦਾਰ ਹੈ ਉਹ । ਰੋਮ ਦੇਸ ਦਾ ਉਹ ਰਾਜਾ ਬਣ ਜਾਂਦਾ ਹੈ । ਨਹੀਂ, ਨਹੀਂ ਇੱਕ ਛੋਟੇ ਜਿਹੇ ਰਾਜ ਦਾ ਸੈਨਾਪਤੀ ਬਣ ਜਾਂਦਾ ਹੈ ਉਹ ! ਰੋਮ ਦਾ ਰਾਜਾ ਹੈ ਸੀਜਰ !

ਰਾਜਾ : ਸ਼੍ਰੀਧਰ ਨਹੀਂ ?

ਅੱਪਾ : ਨਹੀਂ, ਸੀਜਰ ।

ਰਾਜਾ : ਮਤਲਬ ਅਸੀਂ ਹੀ ਖੋਤੇ ਹਾਂ ! ਚੰਗਾ ਅੱਗੇ ?

ਅੱਪਾ : ਉਸ ਆਥੈਲੋ ਨੇ ਇੱਕ ਅਮੀਰ ਸਰਦਾਰ ਦੀ ਧੀ ਨਾਲ ਵਿਆਹ ਕੀਤਾ, ਲੁਕ ਕੇ ! ਬਾਪ ਨੂੰ ਦੱਸੇ ਬਿਨਾ !

ਰਾਜਾ : ਮਤਲਬ ਬਾਹਰੋਂ-ਬਾਹਰ ਹੀ ਲਾਈਨ ਪਾਰ ਹੋ ਗਿਆ ।

ਅੱਪਾ : ਵਿਆਹ ਕਰ ਲੈਣ ਤੋਂ ਮਗਰੋਂ ਉਸਨੂੰ ਆਪਣੀ ਪਤਨੀ ਉਤੇ ਸ਼ੱਕ ਹੋਣ ਲੱਗਾ ।

ਰਾਜਾਂ : ਛਿਨਾਲ ਨਿੱਕਲੀ ?

ਅੱਪਾ : ਉਹ ਵਿਚਾਰੀ ਸੀਤਾ-ਸਾਵਿੱਤ੍ਰੀ ਜਿਹੀ ਸਤੀ ਸੀ । ਲੇਕਿਨ ਉਸਦੇ ਇੱਕ ਨੌਕਰ ਨੇ ਉਸ ਦੇ ਮਨ ਵਿੱਚ ਸ਼ੱਕ ਪਾ ਦਿੱਤਾ, ਦਿਲ ਵਿੱਚ ਜ਼ਹਿਰ ਭਰ ਦਿੱਤਾ । ਉਹ ਤਰੱਕੀ ਚਾਹੁੰਦਾ ਸੀ ਤੇ ਮਾਲਕਣ ਨੂੰ ਵੀ ਹਥਿਆਉਣਾ ਚਾਹੁੰਦਾ ਸੀ ।

ਰਾਜਾ : ਸਾਲਾ ! ਇਨ੍ਹਾਂ ਸਾਰੇ ਵਿਲੀਅਨਾਂ ਨੂੰ ਮਾਰ-ਮਾਰ ਕੇ ਕਚੂਮਰ ਕੱਢ ਦੇਣਾ ਚਾਹੀਦਾ ਹੈ । ਜੋ ਨਹੀਂ ਕਰਨਾ ਚਾਹੀਦਾ ਉਹ ਕਰਦੇ ਹਨ—ਮਰ ਜਾਣੇ ! (ਪਾਲਸ਼ ਕਰਨਾ ਬੰਦ ਕਰ ਦਿੰਦਾ ਹੈ । ਜੁੱਤੀ ਲੈ ਕੇ ਖੜਾ ਹੋ ਜਾਂਦਾ ਹੈ ।) ਬਾਬਾ, ਇਸ ਪਕੌੜੀਆਂ ਵਾਲੇ ਨੂੰ ਜੁੱਤੀ ਦੇ ਆਉਂਦਾ ਹਾਂ । ਨਾਟਕ ਦੇ ਇੰਟਰਵਲ ਦੀ ਘੰਟੀ ਵੱਜਣ ਵਾਲੀ ਹੈ । ਦੇਖਦਾ ਹਾਂ ਜੇ ਕੋਈ ਹੋਰ ਗਾਹਕ ਮਿਲ ਜਾਏ । ਤੂੰ ਇੱਥੇ ਹੀ ਬੈਠਾ ਰਹੀਂ । ਹੁਣੇ ਆਉਂਦਾ ਹਾਂ ਮੈਂ—ਪਾਲਸ਼ . ਪਾਲਸ਼ ।

[ਮੁੰਡਾ ਚੀਖ਼ਦਾ ਹੋਇਆ ਦੂਜੇ ਪਾਸੇ ਜਾਂਦਾ ਹੈ । ਥਿਏਟਰ ਵਾਲੇ ਪਾਸੇ ਥੋੜ੍ਹੀ ਜਿਹੀ ਭੀੜ ਹੁੰਦੀ ਹੈ । ਅੱਪਾ ਸਿਗਰਟ ਦੇ ਸੂਟੇ ਮਾਰਦੇ ਹੋਏ ਚਾਰੇ ਪਾਸੇ ਦੇਖਦੇ ਰਹਿੰਦੇ ਹਨ । ਦੋ ਦਰਸ਼ਕ ਗੱਲ ਬਾਤ ਕਰਦੇ ਹੋਏ ਚਬੂਤਰੇ ਕੋਲ ਆਉਂਦੇ ਹਨ ਤੇ ਲਿਫ਼ਾਫ਼ੇ ਦੇ ਵੇਫ਼ਰਜ਼ ਖਾਂਦੇ ਇੱਕ ਪਾਸੇ ਖੜੇ ਰਹਿੰਦੇ ਹਨ ।]

ਪ: ਦਰਸ਼ਕ : (ਬੇਦਿਲੀ ਜਿਹੀ ਨਾਲ) ਛੱਡ ਵੀ, ਇਹ ਈ ਆਥੈਲੋ ਹੈ ? ਇਹ ਤਾਂ ਦੋ ਟਕੇ ਵਾਲੇ ਕਿਸੇ ਨਾਟਕ ਦਾ ਹੀਰੋ ਹੈ । ਹੇਅਰ ਕਟਿੰਗ ਸੈਲੂਨ ਦੀ ਬਦਬੂ ਆਪਣੇ ਨਾਲ ਸਟੇਜ ਉਤੇ ਲਿਆਉਣ ਵਾਲਾ । ਤੂੰ ਕਦੇ ਗਣਪਤ ਰਾਓ ਦਾ ਕੰਮ

ਦੇਖਿਆ ਸੀ ?

ਦੂਜਾ ਦਰਸ਼ਕ : ਕਿਹੜਾ ਗਣਪਤ ਰਾਓ ? ਜੋਸ਼ੀ ?

ਪ: ਦਰਸ਼ਕ : ਜੋਸ਼ੀ ਨੂੰ ਕਿਸਨੇ ਦੇਖਿਆ ਹੈ ? ਮੈਂ ਗਣਪਤ ਰਾਓ ਬੇਲਵਲਕਰ ਦੀ ਗੱਲ ਕਰ ਰਿਹਾ ਹਾਂ। ਉਸਦੇ ਸਟੇਜ ਉੱਤੇ ਪੈਰ ਰੱਖਦੇ ਹੀ ਮਨ ਵਿੱਚ ਅਫ਼ਰੀਕਾ ਦਾ ਘਣਾ ਜੰਗਲ ਸਮਾ ਜਾਂਦਾ ਸੀ। ਜਦੋਂ ਉਹ ਗੁੱਸਾ ਕਰਦਾ ਸੀ ਤਾਂ ਲਗਦਾ ਸੀ ਕਿ ਸਟੇਜ ਉੱਤੇ ਪੈਟਰੋਲ ਦੀ ਖ਼ਾਨ ਨੂੰ ਅੱਗ ਲੱਗ ਗਈ ਹੈ। ਵਾਹ ! ਤਿੰਨੇ ਸਪਤਕਾਂ ਵਿੱਚ ਚੀਤੇ ਦੀ ਤਰ੍ਹਾਂ ਭੱਜਣ ਵਾਲਾ ਕੀ ਲਾਜਵਾਬ ਸੁਰ ਸੀ ਕਾਲਜੇ ਵਿੱਚ ਸਮਾ ਜਾਣ ਵਾਲਾ ਅਭਿਨੱਯ ਓਏ ਬਾਈ, ਬੇਲਵਲਕਰ ਜਦ ਮੁੱਠੀ ਮੀਚਦੇ ਸਨ ਤਾਂ ਦਰਸ਼ਕਾ ਨੂੰ ਲਗਦਾ ਸੀ ਜਿਵੇਂ ਉਨ੍ਹਾਂ ਨੇ ਪ੍ਰਾਣ ਹੀ ਆਪਣੀ ਮੁੱਠੀ ਵਿੱਚ ਕਸ ਲਏ ਹੋਣ। ਨਟ-ਸਮਰਾਟ ਦਾ ਖ਼ਿਤਾਬ ਦੇ ਕੇ ਮਹਾਰਾਸ਼ਟਰ ਨੇ ਐਵੇਂ ਉਨ੍ਹਾਂ ਦਾ ਸਨਮਾਨ ਨਹੀਂ ਕੀਤਾ। ਕਿੱਥੇ ਰਾਜਾ ਭੋਜ ਤੇ ਕਿੱਥੇ ਇਹ ਗੰਗੂ ਤੇਲੀ।

ਦੂਜਾ ਦਰਸ਼ਕ : ਉਮਰ ਦਾ ਵੀ ਫ਼ਰਕ ਹੁੰਦਾ ਹੈ, ਸਾਹਿਬ ! ਪੰਜਾਹ ਸਾਲ ਤੋਂ ਟੱਪਦੇ ਹੀ ਆਦਮੀ ਨੂੰ ਪਿੱਛੇ ਰਾਜਾ ਭੋਜ ਤੇ ਅੱਗੇ ਗੰਗੂ ਤੇਲੀ ਨਜ਼ਰ ਆਉਣ ਲਗ ਪੈਂਦੇ ਹਨ।

ਪ: ਦਰਸ਼ਕ : ਤੂੰ ਬੇਲਵਲਕਰ ਨੂੰ ਕਦੇ ਨਹੀਂ ਦੇਖਿਆ ?

ਦੂਜਾ ਦਰਸ਼ਕ : ਨਹੀਂ, ਉਨ੍ਹਾਂ ਦੀਆਂ ਦਿਲਚਸਪ ਦੰਤ-ਕਥਾਵਾਂ ਸੁਣੀਆਂ ਹਨ। ਚੱਲ, ਦੂਜੀ ਘੰਟੀ ਵੱਜੀ—

ਪ: ਦਰਸ਼ਕ : ਉਹ ਦੇਖ, ਬੁੱਢਾ ਬੈਠਾ ਹੈ ਨਾ ਉੱਥੇ ? ਅਜਿਹਾ ਹੀ ਚਿਹਰਾ-ਮੋਹਰਾ ਤੇ ਇਹੋ ਜਿਹੀ ਸਰੀਰ ਦਾ ਕਾਠ ਸੀ ਉਸਦਾ।

ਦੂਜਾ ਦਰਸ਼ਕ : ਤੇ ਫੇਰ ਵੀ ਨਟ-ਸਮਰਾਟ ਸੀ ਉਹ।

ਪ: ਦਰਸ਼ਕ : ਓਏ, ਇਹ ਤਾਂ ਰਸਤੇ ਦਾ ਭਿੱਖ ਮੰਗਾ ਹੈ। ਉਹ ਸੀ ਰੰਗ ਮੰਚ ਦਾ ਰਾਜਾ। ਸਿਰਫ਼ ਸਾਧਾਰਣ ਸਮਾਨਤਾ ਨੂੰ ਦੇਖ।

ਦੂ: ਦਰਸ਼ਕ : ਦੇਖ ਲਿਆ। ਹੁਣ ਚੱਲੀਏ। ਇੱਕ ਹੀ ਅੰਕ ਬਚਿਆ ਹੈ।

[ਜਾਣ ਲਗਦੇ ਹਨ। ਜਾਂਦੇ-ਜਾਂਦੇ ਪਹਿਲਾ ਦਰਸ਼ਕ ਅੱਪਾ ਦੇ ਕੋਲ ਰੁਕਦਾ ਹੈ ਤੇ ਫੜਿਆ ਹੋਇਆ ਲਿਫ਼ਾਫ਼ਾ ਉਨ੍ਹਾਂ ਦੇ ਹੱਥ ਉਤੇ ਰੱਖ ਦਿੰਦਾ ਹੈ।]

ਪ: ਦਰਸ਼ਕ : ਇਹ ਲੈ ਬਾਬਾ।

[ਅੱਪਾ : ਮਿਹਰਬਾਨੀ ਤੁਹਾਡੀ—(ਜਾਣ ਲਗਦੇ ਹਨ ਤਾਂ) ਸੁਣੋ, ਤੁਸੀਂ ਮੇਰੇ ਬਾਰੇ ਵਿੱਚ ਗੱਲ ਕਰ ਰਹੇ ਸੀ ?

ਪ: ਦਰਸ਼ਕ : ਨਹੀਂ ਦੱਦਾ, ਅਸੀਂ ਬੇਲਵਲਕਰ ਦੀ ਗੱਲ ਕਰ ਰਹੇ ਸੀ।

ਅੱਪਾ : ਗਣਪਤ ਰਾਓ ਬੇਲਵਲਕਰ ?

ਪ: ਦਰਸ਼ਕ : ਤੁਸੀਂ ਜਾਣਦੇ ਹੋ ਉਨ੍ਹਾਂ ਨੂੰ ?

ਅੱਪਾ ; ਜਨਾਬ, ਅਸੀਂ ਇੱਕੋ ਹੀ ਕੰਪਨੀ ਵਿਚ ਸੀ। ਮਰ ਗਿਆ ਵਿਚਾਰਾ !

ਪ: ਦਰਸ਼ਕ : ਗਣਪਤ ਰਾਓ ਮਰ ਗਏ ? ਅਖ਼ਬਾਰਾਂ ਵਿੱਚ ਤਾਂ ਕਦੇ ਵੇਖਿਆ ਨਹੀਂ ?

ਅੱਪਾ : ਕਿਸਤਰ੍ਹਾਂ ਦੇਖੋਗੇ ? ਉਹ ਪੱਤਰ ਪ੍ਰੇਰਕਾਂ ਨੂੰ ਸੱਦਣਾ ਭੁੱਲ ਗਏ। ਖ਼ੈਰ ਛੱਡੋ ਵੀ, ਮਾਮੂਲੀ ਗੱਲ ਹੈ। ਆਖਿਰ ਮੌਤ ਹੈ ਹੀ ਕੀ ? ਰੁਪਏ-ਪੈਸੇ ਹੋਏ ਤਾਂ ਵਾਰਸ ਦੀ ਵਾਹ-ਵਾਹ, ਨਾ ਹੋਏ ਤਾਂ ਨਿੰਦਿਆ। ਅਖ਼ਬਾਰਾਂ ਵਿੱਚ ਇੱਕ ਕਾਲੀ ਡੱਬੀ। ਵੱਧ ਤੋਂ ਵੱਧ ਸੰਪਾਦਕੀ। ਹੋਰ ਬਹੁਤ ਹੋਇਆ ਤਾਂ ਸੌ-ਪੰਜਾਹ ਲੋਕਾਂ ਦਾ 'ਦੋ ਮਿੰਟ ਖੜੇ ਹੋ ਕੇ ਮੌਨ !' ਸੱਚ ਕਹਿੰਦਾ ਹਾਂ ਤੁਹਾਨੂੰ, ਜੇ ਜ਼ਿੰਦਾ ਆਦਮੀ ਇਹ ਜਾਣਦਾ ਕਿ ਮਰਨ ਨਾਲ ਉਹ ਕਿੰਨਾ ਮਰ ਜਾਂਦਾ ਏ, ਤਾਂ ਕੋਈ ਵੀ ਮਰਨ ਲਈ ਤਿਆਰ ਨਾ ਹੁੰਦਾ। ਤੇ ਜੀਣ ਲਈ ਵੀ ਨਹੀਂ ! ਬੱਸ ਬੇਲਵਲਕਰ ਮਰ ਗਿਆ, ਚੰਗਾ ਹੋਇਆ।

ਦੂ.ਦਰਸ਼ਕ : ਪਾਗਲ ਹੁੰਦੇ ਹੋਏ ਵੀ ਬੁੱਢਾ ਅਕਲਮੰਦੀ ਦੀਆਂ ਗੱਲਾਂ ਕਰ ਰਿਹਾ ਹੈ। ਚੱਲ, ਇਕ ਹੀ ਅੰਕ ਬਾਕੀ ਹੈ ਤੇ ਉਹ ਵੀ ਹੁਣ ਅੱਪਾ ਹੀ ਰਹਿ ਗਿਆ ਹੋਵੇਗਾ।

ਪ.ਦਰਸ਼ਕ : ਅੱਜ ਪਹਿਲੀ ਵਾਰ ਇਹ ਖ਼ਬਰ ਸੁਣ ਰਿਹਾ ਹਾਂ। ਕੁਝ ਪਤਾ ਕਰਨਾ ਪਏਗਾ।

[ਦੋਵੇਂ ਦਰਸ਼ਕ ਜਾਂਦੇ ਹਨ। ਦੂਜੇ ਪਾਸਿਓਂ 'ਰਾਜਾ' ਆਉਂਦਾ ਹੈ।]

ਰਾਜਾ : ਕੀ ਕਹਿ ਰਹੇ ਸੀ ਉਹ ?

ਅੱਪਾ : (ਹਸਦੇ ਹਨ) ਖ਼ੂਬ ਬਣਾਇਆ ਉਨ੍ਹਾਂ ਨੂੰ ਮੈਂ। ਦਸ ਦਿਤਾ ਕਿ ਬੇਲਵਲਕਰ ਮਰ ਗਿਆ।

ਰਾਜਾ : ਕਿਹੜਾ ਸਾਲਾ ਬੇਲਵਲਕਰ ?

ਅੱਪਾ : ਨਟ ਸੀ।

ਰਾਜਾ : ਮਰਿਆ ਨਹੀਂ ਉਹ ?

ਅੱਪਾ : ਮੈਨੂੰ ਵੀ ਕੀ ਪਤਾ ? ਕੌਣ ਜਿਊਂਦਾ ਹੈ ਕੌਣ ਮਰਦਾ ਹੈ। ਉਸਦੀ ਸੂਚੀ ਤਾਂ ਕਾਂਵਾਂ ਕੋਲ ਹੁੰਦੀ ਹੈ। ਪਰ ਭਲੇ ਲੋਕ ਸਨ। ਮੈਨੂੰ ਖਾਣ ਲਈ ਉਹ ਦੇ ਗਏ।

ਰਾਜਾ : ਸੁੱਟ ਦੇ ਉਸਨੂੰ ਬਾਬਾ। ਜੂਠ ਦੀ ਅਜਿਹੀ ਭੀਖ ਕਿਸੇ ਤੋਂ ਨਾ ਲਿਆ ਕਰ। ਤੈਨੂੰ ਭੁੱਖ ਲੱਗੀ ਹੈ ਨਾ ?

ਅੱਪਾ : ਨਹੀਂ ਲੱਗੀ ਹੈ। ਸੱਚ ਤਾਂ ਇਹ ਹੈ ਕਿ ਪਤਾ ਹੀ ਨਹੀਂ ਲਗਦਾ। ਲੱਗੀ ਹੈ ਜਾਂ ਨਹੀਂ।

ਰਾਜਾ : ਇਹ ਵਧੀਆ ਮੁਲਾਇਮ ਪਾਪੜੀ ਲਿਆਇਆ ਹਾਂ, ਤੇਰੇ ਲਈ। ਲੈ।

[ਲਿਫ਼ਾਫ਼ਾ ਦਿੰਦਾ ਹੈ ਤੇ ਜ਼ਮੀਨ ਉੱਤੇ ਬੈਠ ਜਾਂਦਾ ਹੈ।]

ਰਾਜਾ : ਬਾਬਾ, ਤੂੰ ਮੇਰੀ ਗੱਲ ਮੰਨੇਂਗਾ ?

ਅੱਪਾ : ਮੰਨਾਂਗਾ, ਰਾਜਾ ਮੰਨਾਂਗਾ।

ਰਾਜਾ : ਬੱਸ। ਰਾਜਾ ! ਇੰਨੇ ਪਿਆਰ ਨਾਲ ਕਿਸੇ ਨੇ ਮੈਨੂੰ ਅੱਜ ਤਕ ਬੁਲਾਇਆ ਹੀ ਨਹੀਂ। ਬੱਸ, ਹੁਣ ਤੈ ਰਿਹਾ, ਬਾਬਾ। ਮੈਂ ਅਜ ਤੈਨੂੰ ਆਪਣੇ ਘਰ ਲੈ ਜਾਵਾਂਗਾ।

ਅੱਪਾ : (ਹੈਰਾਨੀ ਭਰੇ ਪਿਆਰ ਨਾਲ) ਤੇਰਾ ਘਰ ਹੈ, ਰਾਜਾ ?

ਰਾਜਾ : ਬਈ, ਘਰ ਦਾ ਮਤਲਬ ਹੈ ਖ਼ਾਸ ਬਾਂਬੇ ਵਾਲਿਆਂ ਦਾ ਆਸਮਾਨ ਮਹਿਲ । ਉੱਥੇ ਜਿਹੜਾ ਗੱਡੀ ਦਾ ਪੁਲ ਹੈ ਨਾ, ਉਸਦੀ ਕਮਾਨੀ ਦੇ ਥੱਲੇ । ਪਰ ਥਾਂ ਆਰਾਮ ਦੇਹ ਹੈ ਬਾਬਾ । ਤੇ ਅਸੀਂ ਆਪਣੀ ਬਸਤੀ ਵਿਚ ਸ਼ੇਰ ਹਾਂ । ਵੀਹ-ਪੱਚੀ ਲੋਕ ਰਹਿੰਦੇ ਹਾਂ ਦੋ ਕਮਾਨੀਆਂ ਵਿੱਚ । ਪਰ ਸਭ ਸਾਨੂੰ ਮੰਨਦੇ ਹਨ । ਅਸੀਂ ਵੀ ਰੋਜ਼ ਰੁਪਈਆਂ-ਡੇਢ ਰੁਪਇਆ ਖ਼ਰਚ ਕਰ ਦਿੰਦੇ ਹਾਂ ਉਨ੍ਹਾਂ ਸਾਰਿਆਂ ਉੱਤੇ । ਕਿਸੇ ਦਾ ਚਾਹ-ਪਾਣੀ, ਕਿਸੇ ਦਾ ਠੱਰ੍ਹਾ, ਕਿਸੇ ਦੀ ਡਬਲਰੋਟੀ । ਇਕ ਬੁੱਢੀ ਹੈ, ਮਲਾਹਾਂ ਦੀ ਜ਼ਾਤ ਦੀ, ਸਾਡੇ ਆਸਮਾਨ ਮਹਿਲ ਵਿਚ ਹੈ । ਉਹ ਸਾਨੂੰ ਰੋਟੀ ਬਣਾ ਦਿੰਦੀ ਗਰਮਾ-ਗਰਮ ਮਜ਼ੇਦਾਰ । ਅੱਜ ਰਾਤ ਤੂੰ ਉਸਨੂੰ ਦੇਖੇਂਗਾ ਹੀ, ਅਸੀਂ ਰੋਟੀ ਦਾ ਪੈਸਾ ਦਿੰਦੇ ਹਾਂ ਤੇ ਦਵਾ-ਦਾਰੂ ਵੀ ਕਰਦੇ ਹਾਂ ਉਸਦੀ। ਓਏ, ਪੈਸੇ ਦਾ ਕੀ ਆਚਾਰ ਪਾਉਣਾ ਹੈ ? ਸਾਲੀਆਂ ਰੰਡੀਆਂ ਵੀ ਪੈਸਾ ਕਮਾਉਂਦੀਆਂ ਹਨ । ਆਦਮੀ ਬਣੇ ਰਹਿਣਾ ਚਾਹੀਦਾ ਹੈ । ਬਾਬਾ, ਆਦਮੀ ਬਣੇ ਰਹਿਣਾ ਚਾਹੀਦਾ ਹੈ ।

ਅੱਪਾ : (ਮੁੰਡੇ ਦਾ ਸਿਰ ਸਹਿਲਾਉਂਦੇ ਹੋਏ) ਰਾਜਾ, ਕਿੰਨਾਂ ਚੰਗਾ ਹੈਂ ਤੂੰ ? ਤੇਰੇ ਮਾਂ-ਬਾਪ ਇਥੇ ਨਹੀਂ ਹਨ, ਰਾਜਾ ?

ਰਾਜਾ : ਬਾਬਾ, ਤੈਨੂੰ ਤੇਰੇ ਬੱਚਿਆਂ ਨੇ ਛੱਡ ਦਿਤਾ, ਮੈਨੂੰ ਮੇਰੇ ਮਾਂ-ਬਾਪ ਨੇ ਛੱਡ ਦਿਤਾ ।

ਅੱਪਾ : (ਨਾਰਾਜ਼ ਹੋ ਕੇ) ਤੈਨੂੰ ਛੱਡ ਦਿਤਾ ? ਮੇਰੇ ਸਾਹਮਣੇ ਲਿਆ ਉਨ੍ਹਾਂ ਨੂੰ । ਚਮੜੀ ਉਧੇੜ ਲਵਾਂਗਾ ਮੈਂ ਉਨ੍ਹਾਂ ਦੀ । ਬਦਮਾਸ਼ ।

ਰਾਜਾ : ਉਹ ਹਨ ਦੋ ਸੌ ਮੀਲ ਦੂਰ । ਤੇ ਬਾਬਾ, ਉਹ ਵੀ ਕੀ ਕਰਦੇ ? ਘਰ ਵਿਚ ਅੱਠ ਮੂੰਹ ਖਾਣ ਵਾਲੇ ਤੇ ਚਾਰ ਹੱਥ ਕਮਾਉਣ ਵਾਲੇ । ਮੈਂ ਪੜ੍ਹਨਾ ਛੱਡ ਦਿਤਾ ਤੇ ਐਸ. ਟੀ. ਉੱਤੇ ਕੁਲੀ ਬਣ ਗਿਆ । ਲੇਕਿਨ ਫੇਰ ਵੀ ਗੁਜ਼ਾਰਾ ਨਹੀਂ ਹੋਇਆ ਸਾਲਾ । ਇੱਕ ਦਿਨ ਗੁੱਸੇ ਵਿਚ ਬਾਪ ਨੇ ਠੁੱਡ ਮਾਰੇ ਤੇ ਘਰੋਂ ਕਢ ਦਿਤਾ । ਮੈਂ ਝੱਟ ਚੱਲ ਪਿਆ ਤੇ ਬੰਬਈ ਆ ਗਿਆ । ਚਾਰ-ਪੰਜ ਰੁਪਏ ਹੁਣ ਇਥੇ ਕਮਾ ਹੀ ਲੈਂਦਾ ਹਾਂ ਕਿਸੇ ਨਾ ਕਿਸੇ ਤਰ੍ਹਾਂ ।

ਅੱਪਾ : ਤੈਨੂੰ ਘਰ ਦਿਆਂ ਦੀ ਯਾਦ ਨਹੀਂ ਆਉਂਦੀ, ਰਾਜਾ ?

ਰਾਜਾ : ਸਾਲਾ ਵਕਤ ਕਿਸ ਕੋਲ ਹੈ, ਯਾਦ ਆਉਣ ਲਈ ? ਤੇ ਹੁਣ ਅਸੀਂ ਸੈਪੇਰੇਟ ਹੋ ਗਏ ਹਾਂ । ਪਿਛਲਾ ਰਾਹ ਛੁਟ ਗਿਆ, ਹੁਣ ਤਾਂ ਅਗਲਾ ਰਸਤਾ ਦੇਖਣਾ ਹੈ ।

ਅੱਪਾ : ਸ਼ਾਬਾਸ ! ਇਹ ਸੈਪੇਰੇਟ ਹੋਣਾ ਆਦਮੀ ਨੂੰ ਠੀਕ ਬੈਠਣਾ ਚਾਹੀਦਾ ਹੈ ।

ਰਾਜਾ : ਤੁਸੀਂ ਪੜ੍ਹੇ-ਲਿਖੇ ਸਮਝਦਾਰ ਲੋਕ ਇਹੀ ਗ਼ਲਤੀ ਕਰਦੇ ਹੋ, ਬਾਬਾ । ਮਾਂ, ਬਾਪ, ਭੈਣ-ਭਰਾ, ਚਾਚਾ, ਮਾਮਾ ਸਭ ਇਕ ਦੂਜੇ ਦੀ ਲੱਤ ਵਿਚ ਲੱਤ ਫਸਾਈ ਰੱਖਦੇ ਹਨ ਤੇ ਆਪਣੀਆਂ-ਆਪਣੀਆਂ ਗੋਟੀਆਂ ਲੜਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ । ਤੂੰ ਇਸ ਉਲਝਣ ਵਿਚ ਫਸ ਗਿਆ ਇਸੇ ਲਈ ਤਾਂ ਤੇਰਾ ਸਿਰ ਫਿਰਿਆ ? ਬਾਬਾ, ਰੱਬ ਆਦਮੀ ਨੂੰ ਦੁਨੀਆਂ ਵਿਚ ਭੇਜਦਾ ਹੈ ਤਾਂ ਪਰਚੀਆਂ ਲਾ ਕੇ ਨਹੀਂ

ਕਿ ਫ਼ਲਾਣੇ ਦਾ ਬਾਪ ਜਾਂ ਮੁੰਡਾ ਹੈ । ਜਿਹੜੇ ਦਿਲ ਦੇ ਰਾਹ ਆਪਣੀ ਬਸਤੀ ਵਿਚ ਆਏ ਉਹੀ ਸੱਚੇ ਹਨ । ਬਾਕੀ ਸਭ ਝੂਠ । ਝੰਝਟ ਸਾਲੇ ਸਿਰਫ਼ । ਬਾਬਾ, ਹੁਣ ਤੂੰ ਠੀਕ ਹੈਂ ਨਾ ?

ਅੱਪਾ : ਕਾਫ਼ੀ ਠੀਕ ਹਾਂ, ਰਾਜਾ । ਇਸ ਤਰ੍ਹਾਂ ਲਗਦਾ ਹੈ ਜਿਵੇਂ ਤਹਿਖ਼ਾਨੇ ਤੋਂ ਬਾਹਰ ਨਿਕਲ ਆਇਆ ਹਾਂ ।

[ਚਾਰੇ ਪਾਸੇ ਰੌਸ਼ਨੀ ਇਕ ਦਮ ਘੱਟ ਹੋ ਜਾਂਦੀ ਹੈ । ਨੇੜੇ-ਤੇੜੇ ਦੀਆਂ ਕਈ ਬੱਤੀਆਂ ਬੁਝ ਜਾਣ ਕਰਕੇ ਚਬੂਤਰੇ ਦੀ ਬੱਤੀ ਤੇ ਨਾਟਘਰ ਵਿਚ ਲੱਗੀਆਂ ਦੋ ਟਿਊਬਾਂ ਹੀ ਜਲਦੀਆਂ ਰਹਿੰਦੀਆਂ ਹਨ ।]

ਅੱਪਾ : (ਤ੍ਰਭਕ ਕੇ) ਰੌਸ਼ਨੀ ਫੇਰ ਇਕਦਮ ਘੱਟ ਹੋ ਗਈ ਰਾਜਾ ? ਜਾਂ ਮੈਨੂੰ ਹੀ ਕੁਝ ਘਟ...

ਰਾਜਾ : ਨਾਟਕ ਖ਼ਤਮ ਹੋ ਗਿਆ, ਬਾਬਾ । ਇਸ ਲਈ ਬੱਤੀਆਂ ਬੁਝ ਗਈਆਂ । ਅੱਠ ਵਜ ਰਹੇ ਹੋਣਗੇ...ਚੱਲ ਹੁਣ ਘਰ । (ਉੱਠਦਾ ਹੈ) ਦਿਲ ਨਾਲ ਇਕਰਾਰ ਹੈ ਸਾਡਾ, ਹੁਣ ਤੂੰ ਹੋਰ ਕਿਤੇ ਭਟਕਦਾ ਨਹੀਂ ਫਿਰੇਂਗਾ, ਪੁੱਠਾ-ਸਿੱਧਾ ਨਹੀਂ ਖਾਏਂਗਾ, ਊਟ-ਪਟਾਂਗ ਨਹੀਂ ਬੋਲੇਂਗਾ । ਆਰਾਮ ਨਾਲ ਬਸਤੀ ਵਿਚ ਰਹੇਂਗਾ ਤੇ ਮਾਣ ਨਾਲ ਬਸਤੀ ਦੀ ਦੇਖ ਭਾਲ ਕਰੇਂਗਾ । ਹੈ ਮੰਜ਼ੂਰ ?

ਅਪਾ : ਮੰਜ਼ੂਰ ਹੈ । ਤੂੰ ਜੋ ਦੱਸੇਂਗਾ, ਕਰਾਂਗਾ, ਰਾਜਾ, ਤੂੰ ਜੋ ਦੱਸੇਂਗਾ ਕਰਾਂਗਾ ।

[ਵਿਠੋਬਾ ਆਉਂਦਾ ਹੈ । ਅੱਗੇ ਵਧ ਕੇ ਅੱਪਾ ਦੇ ਪੈਰੀਂ ਪੈਂਦਾ ਹੈ ।]

ਵਿਠੋਬਾ : ਅੱਪਾ ਸਾਹਿਬ...

ਅਪਾ : (ਘਬਰਾ ਕੇ ਉੱਠਦੇ ਹਨ) ਕੌਣ ? ਕੌਣ ਹੈਂ ਤੂੰ ? ਮੈਨੂੰ ਘੱਟ ਦਿਖਦਾ ਹੈ । ਮੈਂ ਪੁੱਛਦਾ ਹਾਂ, ਕੌਣ ਹੈਂ ਤੂੰ ?

ਵਿਠੋਬਾ : (ਇਕ ਪਾਸੇ ਹੋ ਕੇ) ਅੱਪਾ ਸਾਹਿਬ, ਮੈਨੂੰ ਪਛਾਣਿਆ ਨਹੀਂ ਤੁਸੀਂ ? ਮੈਂ ਤੁਹਾਡਾ ਵਿਠੋਬਾ ਹਾਂ ।

ਅੱਪਾ : ਵਿਠੋਬਾ, ਮਤਲਬ ਹੈਮਲੇਟ ਦੇ ਬਾਪ ਦਾ ਭੂਤ ?

ਰਾਜਾ : ਇਸ ਆਦਮੀ ਨੂੰ ਪਛਾਣਦਾ ਹੈਂ, ਬਾਬਾ ?

ਅੱਪਾ : ਹਾਂ, ਹਾਂ, ਇਹ ਆਦਮੀ ਹੀ ਹੈ । ਭੂਤ ਦਾ ਕੰਮ ਕਰਦਾ ਹੈ, ਪਰ ਹੈ ਆਦਮੀ ਹੀ । ਵਿਠੋਬਾ, ਤੂੰ ਇਥੇ ਕਿਸ ਤਰ੍ਹਾਂ ਆਇਐਂ ? ਕਿਉਂ ਆਇਐਂ ?

ਵਿਠੋਬਾ : ਰੱਬ ਨੇ ਮੇਰੀ ਮਨੌਤ ਮੰਨ ਲਈ, ਅੱਪਾ ਸਾਹਿਬ । ਨਟ ਦੇ ਪੈਰ ਨਟ ਨੇ ਪਛਾਣ ਲਏ । ਮੈਂ ਬੰਬਈ ਤਕ ਤੁਹਾਡਾ ਪਿੱਛਾ ਕੀਤਾ । ਫੇਰ ਨੰਦਾ ਸਾਹਿਬ ਦੇ ਘਰ ਜਾਕੇ ਸਭ ਨੂੰ ਸੱਦ ਲਿਆ । ਦੋ ਦਿਨ ਸਭ ਨੇ ਬੰਬਈ ਛਾਣ ਮਾਰੀ । ਅੱਜ ਮੈਂ ਥਿਏਟਰ ਦੇਖਣਾ ਸ਼ੁਰੂ ਕੀਤਾ । ਸੋਚਿਆ, ਤੁਸੀਂ ਕਿਸੇ ਨਾਟਕ ਦੇ ਨੇੜੇ-ਤੇੜੇ ਹੀ ਮਿਲੋਗੇ । ਤੇ ਉਹੀ ਹੋਇਆ । ਅੱਧਾ ਘੰਟਾ ਪਹਿਲਾਂ ਇਥੇ ਆਇਆ ਸੀ ਤਾਂ ਤੁਹਾਨੂੰ ਬੈਠੇ ਵੇਖਿਆ । ਮਾਫ਼ ਕਰਨਾ, ਅੱਪਾ ਸਾਹਿਬ, ਪਰ ਮੈਨੂੰ ਲੱਗਿਆ ਤੁਸੀਂ ਸ਼ਾਇਦ

ਮੇਰੀ ਨਹੀਂ ਸੁਣੇਗੇ। ਮੈਂ ਝੱਟ ਨੰਦਾ ਸਾਹਿਬ ਦੇ ਗਿਆ ਤੇ ਨਾਲ ਲੈ ਆਇਆ ਸਾਰਿਆਂ ਨੂੰ ਮੈਂ ਟੈਕਸੀ ਉੱਤੇ ਅੱਗੇ ਆਇਆ, ਬਾਕੀ ਸਭ ਸਾਹਿਬ ਦੀ ਕਾਰ ਉੱਤੇ ਪਿਛੇ ਆ ਰਹੇ ਹਨ।

ਅੱਪਾ : (ਮੁੜ ਗੁਆਚੇ ਹੋਏ ਜਿਹੇ) ਸਭ ਲੋਕ ਆ ਰਹੇ ਹਨ।

ਵਿਠੋਬਾ : ਹਾਂ ਜੀ, ਸਾਰੇ।

ਅੱਪਾ : ਨੰਨ੍ਹੀਂ ਵੀ ?

ਵਿਠੋਬਾ : ਹਾਂ ਜੀ। ਰੋਕਦੇ ਹੀ ਫੈਲ ਗਈ ਕੁੜੀ ਤੇ ਪਹਿਲਾਂ ਹੀ ਜਾ ਬੈਠੀ ਕਾਰ ਵਿਚ।

ਅੱਪਾ : ਹੋਰ—ਹੋਰ—ਸੱਚ ਦੱਸ, ਸਰਕਾਰ—ਮੇਰੀ ਕਾਵੇਰੀ ਵੀ ਹੈ ਉਨ੍ਹਾਂ ਦੇ ਨਾਲ ?

ਵਿਠੋਬਾ : (ਅੱਖਾਂ ਪੂੰਝਦਾ ਹੈ) ਅੱਪਾ ਸਾਹਿਬ...

ਅੱਪਾ : ਤੂੰ ਰੋ ਰਿਹਾ ਹੈਂ। ਹਾਂ—ਯਾਦ ਆ ਗਿਆ—ਕਾਵੇਰੀ ਜ਼ਿੰਦਾ ਨਹੀਂ ਹੈ। ਕਾਰ-ਡੇਲੀਆ ਦੀ ਤਰ੍ਹਾਂ ਮਰ ਚੁੱਕੀ ਹੈ ਉਹ। ਹੇ ਰੱਬਾ! ਘੋੜਾ-ਚੂਹਾ ਜਿੰਦਾ ਰਹਿ ਸਕਦੇ ਹਨ ਤੇ ਮੇਰੀ ਕਾਵੇਰੀ ਹੀ ਨਹੀਂ। ਨਹੀਂ...ਹੁਣ ਉਹ ਕਦੇ ਵਾਪਸ ਨਹੀਂ ਆਏਗੀ। ਕਦੇ ਵੀ ਨਹੀਂ!...ਕਦੇ ਨਹੀਂ।...ਕਦੇ ਨਹੀਂ...

ਰਾਜਾ : ਬਾਬਾ, ਯਾਦ ਰੱਖ। ਪਿਛਲਾ ਰਸਤਾ ਛੁਟ ਚੁਕਾ ਹੈ। ਤੂੰ ਫੇਰ ਉਸੇ ਤਹਿਖ਼ਾਨੇ ਵਿੱਚ ਵੜਨ ਲੱਗਾ ਹੈਂ। ਇਹ ਲੋਕ ਤੈਨੂੰ ਘਰ ਲੈ ਜਾਣਗੇ। ਫਟੀ ਹੋਈ ਘੱਟ ਕੀਮਤ ਦੀ ਜ਼ਰੀ ਦੀ ਸਾੜ੍ਹੀ ਦੀ ਤਰ੍ਹਾਂ ਕਪੜੇ ਵਿਚ ਲਪੇਟ ਰੱਖਣਗੇ ਤੇ ਫੇਰ ਖ਼ਰਾਬ ਕਰਨਗੇ ਤੇਰਾ ਦਿਮਾਗ਼। ਤੂੰ ਹਵਾ ਵਾਂਗ ਆਜ਼ਾਦ ਰਹੇਂਗਾ ਤਾਂ ਸੁਖ ਨਾਲ ਰਹੇਂਗਾ। ਹੁਣ ਹੋਰ ਕਿਤੇ ਨਹੀਂ ਜਾਣਾ।

ਅੱਪਾ : ਨਹੀਂ ਜਾਵਾਂਗਾ, ਰਾਜਾ, ਮੈਂ ਹੁਣ ਨਹੀਂ ਜਾਵਾਂਗਾ। ਵਿਠੋਬਾ...

ਵਿਠੋਬਾ : ਗੱਡੀ ਆ ਗਈ, ਅੱਪਾ ਸਾਹਿਬ। ਸਾਰੇ ਆ ਗਏ। (ਇਕ ਪਾਸੇ ਜਾਕੇ) ਇੱਧਰ-ਮਾਲਕਣ, ਸਾਹਿਬ, ਇੱਧਰ...

ਅੱਪਾ : ਮੈਨੂੰ ਫੜ ਰੱਖ ਰਾਜਾ। ਮੈਨੂੰ ਡਰ ਹੈ ਕਿਤੇ ਮੈਂ ਡਿਗ ਨਾ ਪਵਾਂ।

ਰਾਜਾ : ਤੂੰ ਬੈਠ ਜਾ ਇਥੇ (ਉਨ੍ਹਾਂ ਨੂੰ ਚਬੂਤਰੇ ਉੱਤੇ ਬਿਠਾਉਂਦਾ ਹੈ) ਮੈਂ ਦੇਖਦਾ ਹਾਂ ਤੈਨੂੰ ਕੌਣ ਲੈ ਜਾਂਦਾ ਹੈ।

[ਨਲੂ, ਸ਼ਾਰਦਾ, ਨੰਦਾ, ਸੁਧਾਕਰ ਤੇ ਸੁਹਾਸ ਦਾਖ਼ਲ ਹੁੰਦੇ ਹਨ। ਤੇਜ਼ੀ ਨਾਲ ਚਬੂਤਰੇ ਵੱਲ ਜਾਂਦੇ ਹਨ। ਅੱਗੇ ਵਧ ਕੇ ਜਦ ਅੱਪਾ ਦੀ ਸੂਰਤ, ਉਨ੍ਹਾਂ ਦਾ ਪਹਿਰਾਵਾ ਦੇਖਦੇ ਹਨ ਤਾਂ ਸਾਰੇ ਆਪਣੇ ਥਾਂ ਹੀ ਜਿਵੇਂ ਜਮ ਜਾਂਦੇ ਹਨ।]

ਨੰਨ੍ਹੀਂ ਛਿਣ ਭਰ ਅੱਖਾਂ ਗੱਡੀਂ ਦੇਖਦੀ ਰਹਿੰਦੀ ਹੈ ਤੇ ਉਸਤੋਂ ਮਗਰੋਂ ਮਾਂ ਦਾ ਹੱਥ ਛੁਡਾ ਕੇ ਤੀਰ ਦੀ ਤਰ੍ਹਾਂ ਭੱਜਦੀ ਹੈ ਤੇ 'ਅੱਪਾ...ਦੱਦਾ' ਕਹਿੰਦੇ ਹੋਏ ਉਨ੍ਹਾਂ ਦੀ ਕਮਰ ਨਾਲ ਚੰਬੜ ਜਾਂਦੀ ਹੈ।

ਨਲੂ ਇਕ ਦਮ ਸਿਸਕਣ ਲਗਦੀ ਹੈ...ਬੇਚੈਨ ਹੋ ਕੇ ਉਹ ਸੁਧਾਕਰ ਦੇ ਹੱਥ ਦਾ ਸਹਾਰਾ ਲੈਂਦੀ ਹੈ। ਸ਼ਾਰਦਾ ਵੀ ਅੱਖਾਂ ਕੋਲ ਪੱਲਾ ਲੈ ਜਾਂਦੀ ਹੈ। ਨੰਦਾ ਨੂੰ ਨਹੀਂ ਸੁੱਝਦਾ ਕਿ ਉਹ ਕੀ ਕਹੇ। ਵਿਠੋਬਾ ਇਕ ਪਾਸੇ ਜਾਕੇ ਖੜਾ ਹੋ ਜਾਂਦਾ ਹੈ... ਅੱਖਾਂ ਪੂੰਝਦਾ ਹੈ। ਮੁੰਡਾ—'ਰਾਜਾ'—ਸਭ ਵੱਲ ਸ਼ੱਕ ਤੇ ਡਰ ਦੀ ਨਜ਼ਰ ਨਾਲ ਦੇਖਦਾ ਹੈ ਤੇ ਅੱਪਾ ਦੇ ਕੋਲ ਹੀ ਕੁਝ ਸੋਚਣ ਦੇ ਭਾਵ ਨਾਲ ਖੜ੍ਹਾ ਹੈ। ਅੱਪਾ ਦਾ ਗੁੱਸਾ ਹੁਣ ਕੁਝ ਘੱਟ ਹੋਣ ਲੱਗਾ ਹੈ।]

ਸੁਹਾਸ : ਦੱਦਾ ! ਕਿੰਨੇ—ਕਿੰਨੇ ਭੈੜੇ ਹੋ ਤੁਸੀਂ।

ਅੱਪਾ : (ਉਸ ਨੂੰ ਸਹਿਲਾਉਂਦੇ ਹੋਏ) ਨੰਨ੍ਹੀਂ ! ਬਦਮਾਸ਼। ਪਾਜੀ ! ਕਿੱਥੇ ਗੁਆਚ ਗਈ ਸੀ ਤੂੰ ?

ਸੁਹਾਸ : ਝੂਠ ਨਾ ਬੋਲੋ, ਮੈਂ ਨਹੀਂ ਗੁਆਚੀ ਸੀ, ਤੁਸੀਂ ਗੁਆਚ ਗਏ ਸੀ, ਹੁਣ ਫੇਰ ਕਦੇ ਨਾ ਗੁਆਚਣਾ, ਦੱਸ ਦਿੰਦੀ ਹਾਂ।

ਸ਼ਾਰਦਾ : ਸੁਹਾਸ...

ਅੱਪਾ : ਨਹੀਂ ਗੁਆਚਾਂਗਾ, ਬਦਮਾਸ਼। ਤੇ ਗੁਆਚ ਗਿਆ ਤਾਂ ਫੇਰ ਮਿਲਾਂਗਾ ਨਹੀਂ ਇਸ ਤਰ੍ਹਾਂ, ਜਾ, ਮਾਂ ਕੋਲ ਜਾ ਬੇਟਾ। ਨਟ-ਖਟ, ਕੂੜੇ ਦੇ ਡੱਬੇ ਵਾਲੀ ਹਾਲਤ ਹੋ ਗਈ ਹੈ ਮੇਰੀ। ਅੱਠ ਦਿਨ ਤਕ ਮੇਰਾ ਜਿਸਮ ਸਾਫ਼ ਕਰਨਾ ਪਏਗਾ ਤੈਨੂੰ। ਜਾ...ਬਹੁਤ ਸਮਝਦਾਰ ਹੈ ਮੇਰੀ...

[ਸੁਹਾਸ ਮਾਂ ਕੋਲ ਜਾਂਦੀ ਹੈ।]

ਰਾਜਾ : ਬਾਬਾ, ਦੇਹ ਹੋ ਗਈ। ਸਾਨੂੰ ਹੁਣ ਘਰ ਚੱਲਣਾ ਚਾਹੀਦਾ ਹੈ।

ਨਲੂ : (ਭਰੇ ਹੋਏ ਸੁਰ ਵਿੱਚ) ਅੱਪਾ, ਕਿਤੇ ਵੀ ਨਾ ਜਾਓ। ਸਾਡੇ ਨਾਲ ਚਲੋਗੇ ਤੁਸੀਂ।

ਨੰਦਾ : ਅੱਪਾ, ਸਾਨੂੰ ਸਾਰਿਆਂ ਨੂੰ ਮਾਫ਼ ਕਰ ਦਿਓ। ਤੁਸੀਂ ਮੇਰੇ ਕੋਲ, ਨਲੂ ਕੋਲ ਕਿਤੇ ਵੀ ਰਹੋ...ਕੋਈ ਤਕਲੀਫ਼ ਨਹੀਂ ਹੋਏਗੀ ਤੁਹਾਨੂੰ। (ਅੱਗੇ ਵਧ ਕੇ) ਚਲੋ ਅੱਪਾ...

ਰਾਜਾ : (ਅੱਪਾ ਦੇ ਸਾਹਮਣੇ ਆ ਕੇ) ਸਾਹਿਬ, ਇਸ ਬੁੱਢੇ ਨੂੰ ਮੈਂ ਆਪਣੇ ਘਰ ਲੈ ਜਾਵਾਂਗਾ। ਤੁਸੀਂ ਛੱਡਿਆ, ਮੈਂ ਪਾਇਆ। ਤੁਹਾਡੀ ਦੁਨੀਆਂ ਦਾ ਨਹੀਂ ਰਿਹਾ ਹੁਣ ਉਹ। ਦੇਖਦਾ ਹਾਂ ਕੌਣ ਮੁੜ ਦਿਮਾਗ ਖ਼ਰਾਬ ਕਰਨ ਲਈ ਲੈ ਜਾਂਦਾ ਹੈ ਇਸ ਨੂੰ। ਚੱਲ ਬਾਬਾ...

ਸੁਧਾਕਰ : ਬਦਮਾਸ਼। ਤੇਰਾ ਇਨ੍ਹਾਂ ਨਾਲ ਕੀ ਮਤਲਬ। ਘਰ ਲੈ ਜਾ ਕੇ ਲੁੱਟਣਾ ਚਾਹੁੰਦਾ ਹੈਂ ਉਨ੍ਹਾਂ ਨੂੰ ? ਹਟਦੈਂ ਜਾਂ ਨਹੀਂ ! ਵਿਠੋਬਾ, ਗੱਡੀ ਦੇ ਕੋਲ ਇੰਸਪੈਕਟਰ ਸਾਹਿਬ ਖੜ੍ਹੇ ਹਨ। ਸੱਦ ਲਿਆ ਉਨ੍ਹਾਂ ਨੂੰ। (ਵਿਠੋਬਾ ਦੇ ਜਾਣ ਤੋਂ ਪਹਿਲਾਂ ਹੀ ਬੁਲਾਉਂਦਾ ਹੈ) ਜਾਧਵ ਰਾਓ—ਜਾਧਵ ਰਾਓ ਸਾਹਿਬ...

ਰਾਜਾ : ਕਿਸੇ ਦੇ ਬਾਪ ਤੋਂ ਨਹੀਂ ਡਰਦਾ ਮੈਂ। ਮੈਂ ਨਹੀਂ ਛੱਡਾਂਗਾ ਆਪਣੇ ਬਾਬਾ ਨੂੰ।

[ਪੁਲਸ ਦੀ ਵਰਦੀ ਵਿੱਚ ਆਉਂਦਾ ਹੈ ਜਾਧਵ ਰਾਓ।]

ਜਾਧਵਰਾਓ : ਕੀ ਹੋਇਆ ਮਿਸਟਰ ਸੁਧਾਕਰ ?

ਸੁਧਾਕਰ : ਇਹ ਬਦਮਾਸ਼ ਅੱਪਾ ਨੂੰ ਸਾਡੇ ਨਾਲ ਨਹੀਂ ਆਉਣ ਦਿੰਦਾ। ਉਨ੍ਹਾਂ ਨੂੰ ਆਪਣੇ ਘਰ ਲੈ ਜਾਣਾ ਚਾਹੁੰਦਾ ਹੈ।

ਜਾਧਵਰਾਓ : ਕਿਉਂ ਓਏ ? ਹਟ ਪਰੇ...

ਰਾਜਾ : ਨਹੀਂ ਹਟਦਾ। ਬਾਬਾ ਹੈ ਇਹ। ਇਨ੍ਹਾਂ ਦਾ ਕੋਈ ਨਹੀਂ...

ਜਾਧਵਰਾਓ : (ਹੱਥ ਚੁੱਕ ਕੇ ਪੁੱਠੇ ਹੱਥ ਦੀ ਚਪੇੜ ਮਾਰਦਾ ਹੈ) ਕਮੀਨੇ...! (ਗਰਦਨ ਫੜ ਕੇ ਇੱਕ ਪਾਸੇ ਧੱਕਦਾ ਹੈ।)

ਰਾਜਾ : (ਮੂੰਹ ਤੇ ਨੱਕ ਵਿੱਚੋਂ ਵਗਦੇ ਖ਼ੂਨ ਨੂੰ ਕਮੀਜ਼ ਨਾਲ ਪੂੰਝਦੇ ਹੋਏ) ਤੂੰ ਨਾ ਜਾ। ਮੇਰੀ ਸੌਂਹ ਹੈ ਤੈਨੂੰ।

ਜਾਧਵਰਾਓ : (ਉਸ ਦਾ ਸਾਮਾਨ ਉਸ ਦੇ ਸਾਹਮਣੇ ਸੁੱਟ ਕੇ) ਚੱਲ ਜਾ, ਨਿਕਲ ਇੱਥੋਂ ! ਹੁਣ ਰੁਕਿਆ ਤਾਂ...[ਉਸ ਉੱਤੇ ਝਪਟਦਾ ਹੈ।]

ਅੱਪਾ : (ਜੋਸ਼ ਵਿਚ ਉੱਠਕੇ ਸਾਹਮਣੇ ਆਉਂਦੇ) ਬਸ ! ਤਲਵਾਰਾਂ ਮਿਆਨ ਵਿੱਚ ਰਖੋ। ਰਾਤ ਦੀ ਓਸ ਨਾਲ ਜੰਗ ਲਗ ਜਾਏਗਾ ਉਨ੍ਹਾਂ ਨੂੰ। ਰੱਬ ਨੇ ਤੁਰਕਾਂ ਤੋਂ ਸਾਡੀ ਰਾਖੀ ਕੀਤੀ ਤੇ ਹੁਣ ਅਸੀਂ ਹੀ ਇਕ ਦੂਜੇ ਦਾ ਨਾਸ ਕਰਨ ਉੱਤੇ ਤੁਲੇ ਹੋਏ ਹਾਂ। ਬੱਸ ! ਇੱਕ ਦਮ ਬੱਸ ! ਇੰਸਪੈਕਟਰ ਸਾਹਿਬ ਇਹ ਥਿਏਟਰ ਹੈ। ਮੇਰਾ ਰਾਜ ਹੈ। ਮੈਂ ਅੱਪਾ ਬੇਲਵਲਕਰ, ਨਟ ਸਮਰਾਟ ਤੁਹਾਨੂੰ ਕਹਿ ਰਿਹਾ ਹਾਂ... ਤੁਸੀਂ ਇਥੋਂ ਚਲੇ ਜਾਉ। ਇਸ ਥਿਏਟਰ ਦੀ ਦੁਨੀਆਂ ਵਿਚ ਸਭ ਝੂਠ ਹੁੰਦਾ ਹੈ ਤੇ ਇਸੇ ਲਈ ਸਭ ਚੰਗਾ ਹੁੰਦਾ ਹੈ। ਉਸ ਦੁਨੀਆਂ ਵਿਚ ਜਾਉ ਜਿੱਥੇ ਅਸਲੀ ਸ਼ਾਰਵਿਲਕ ਅਸਲੀ ਚੋਰੀ ਕਰ ਰਹੇ ਹਨ, ਅਸਲੀ ਵ੍ਰਿੰਦਾਵਨ ਵਸੁੰਧਰਾਵਾਂ ਉਤੇ ਬਲਾਤਕਾਰ ਕਰ ਰਹੇ ਹਨ, ਅਸਲੀ ਮੈਕਬੈਥ ਆਪਣੇ ਦੋਸਤਾਂ ਦਾ ਖ਼ੂਨ ਕਰ ਰਹੇ ਹਨ। ਉੱਥੇ ਲੋੜ ਹੈ ਤੁਹਾਡੀ (ਚੀਖਦਾ ਹੈ) ਜਾਓ...

ਸੁਧਾਕਰ : ਮਿਸਟਰ ਜਾਧਵਰਾਓ, ਮਿਹਰਬਾਨੀ ਕਰਕੇ ਤੁਸੀਂ ਗੱਡੀ ਕੋਲ ਚੱਲੋ। (ਜਾਧਵਰਾਓ ਜਾਂਦਾ ਹੈ। ਅੱਪਾ ਰਾਜਾ ਦੇ ਕੋਲ ਜਾ ਕੇ ਉਸਦੇ ਸਿਰ ਉੱਤੇ, ਮੂੰਹ ਉੱਤੇ ਹੱਥ ਫੇਰਦੇ ਹਨ।)

ਅੱਪਾ : ਮੇਰੇ ਰਾਜਾ ਨੂੰ ਮਾਰਿਆ ਤੁਸੀਂ। ਰਾਜਾ ਨੂੰ ਨਹੀਂ ਮੈਨੂੰ ਹੀ ਮਾਰਿਆ ਹੈ ਤੁਸੀਂ। ਇਹ ਖ਼ੂਨ ਰਾਜਾ ਦਾ ਨਹੀਂ। ਮੇਰਾ ਖ਼ੂਨ ਹੈ ਇਹ।

ਨਲੂ : ਅੱਪਾ, ਮੇਰੀ ਗੱਲ ਨਹੀਂ ਸੁਣੋਗੇ ਤੁਸੀਂ ? ਆਪਣੀ ਗੁੱਡੀ ਉਤੇ ਤੁਹਾਡਾ ਗੁੱਸਾ ਅਜੇ ਠੰਢਾ ਨਹੀਂ ਹੋਇਆ ?

ਅੱਪਾ : ਮੇਰੀ ਲਾਡਲੀ ਗੁੱਡੀ। ਰਾਗ ਤੇ ਲੋਭ ਦੀ ਮੈਲ ਹੁਣ ਮੇਰੇ ਦਿਲ ਵਿਚ ਬਚੀ ਹੀ ਨਹੀਂ ਹੈ। ਨਹੀਂ ਲਾਡੋ, ਮੈਂ ਕਿਸੇ ਨਾਲ ਨਾਰਾਜ਼ ਨਹੀਂ ਹਾਂ। ਚੇਤ ਦੀ ਸੁਨਹਿਰੀ ਸਵੇਰ ਮੇਰੇ ਜਿਸਮ ਤੋਂ ਟਪਕ ਰਹੀ ਹੈ। ਨਵੇਂ ਨਾਟਕ ਦਾ ਪਰਦਾ ਉੱਠਣ ਦਾ ਸਮਾਂ ਹੈ ਇਹ। ਤੀਜੀ ਘੰਟੀ ਵੱਜ ਰਹੀ ਹੈ। ਧੂੱਪ ਦੀ ਖ਼ੁਸ਼ਬੂ ਹਵਾ ਵਿਚ ਘਣੇਰੀ ਹੋ ਰਹੀ। ਔਰਗਨ ਉੱਤੇ ਨਾਂਦੀ ਦੇ ਸੁਰ ਸੁਣਨ ਲਗੇ ਹਨ। ਤੇ ਮੇਰੀ ਨਟੀ ਤਾਂ ਪਹਿਲਾਂ ਹੀ ਮੰਚ ਉੱਤੇ ਜਾ ਬੈਠੀ ਹੈ। ਮੇਰਾ ਇੰਤਜ਼ਾਰ ਕਰਦੀ। ਰਾਜਾ ਨੇ ਮੈਨੂੰ ਕਿਹਾ ਕਿ ਇਹ ਥਿਏਟਰ ਹੈ। ਬੱਸ, ਹੋਰ ਕੀ ਚਾਹੀਦਾ ਹੈ ? ਰਾਜਾ ਮੇਰੇ ਕੋਲ ਆ ਬੇਟੇ। ਨੰਨ੍ਹੀਂ ਤੂੰ ਵੀ ਆ ਭਵਾਨੀ (ਦੋਹਾਂ ਨੂੰ ਆਪਣੇ ਕੋਲ ਕਰਦੇ ਹਨ) ਨਟ ਦੇ ਕੋਲ ਆਖਿਰ ਜੋ ਬਾਕੀ ਬਚਦਾ ਹੈ ਉਹ ਨਾਟਕ ਹੀ ਹੈ। ਕਰਣ ਨੇ ਮਰਦੇ ਸਮੇਂ ਆਪਣਾ ਸੋਨੇ ਦਾ ਦੰਦ ਦੇ ਦਿੱਤਾ। ਮੈਂ ਨਾਟਕ ਤੋਂ ਇਲਾਵਾ ਤੁਹਾਨੂੰ ਦੇ ਹੀ ਕੀ ਸਕਦਾ ਹਾਂ ?

ਨੰਦਾ : ਅੱਪਾ, ਇਹ ਬੰਬਈ ਹੈ। ਚਾਰ ਲੋਕ ਇਕੱਠੇ ਹੋਣ ਉੱਤੇ ਤਾਂ ਬੇਇੱਜ਼ਤੀ ਹੋ ਜਾਏਗੀ ਤੁਹਾਡੇ ਤੇ ਸਾਡੀ ਵੀ...ਮੈਂ ਤੁਹਾਡੇ ਪੈਰੀਂ ਪੈਂਦਾ ਹਾਂ, ਅੱਪਾ... ਹੁਣ ਇਥੋਂ...

ਅੱਪਾ : (ਇਕੱਲੇ ਪਿੱਛੇ ਚਬੂਤਰੇ ਉੱਤੇ ਜਾ ਕੇ) ਦੂਰ ਹਟ। ਮੈਂ ਕਹਿੰਦਾ ਹਾਂ ਦੂਰ ਹਟ! ਇਹ ਬੇਨਤੀਆਂ ਫ਼ਜ਼ੂਲ ਹਨ। ਦਇਆ ਦਿਖਾਉਣ ਲਈ ਇਹ ਜੂਲੀਅਸ ਸੀਜ਼ਰ ਕਿਸੇ ਨੂੰ ਪ੍ਰਾਰਥਨਾ ਨਹੀਂ ਕਰਦਾ। ਕੋਈ ਪ੍ਰਾਰਥਨਾ ਕਰੇ ਤਾਂ ਉਸ ਉੱਤੇ ਦਇਆ ਨਹੀਂ ਕਰਦਾ। ਸੀਜ਼ਰ ਅੱਚਲ ਹੈ, ਧਰੂ ਤਾਰੇ ਦੀ ਤਰ੍ਹਾਂ—ਜਿਸਦੀ ਅਟਲਤਾ ਦਾ ਜਵਾਬ ਨਹੀਂ ਹੈ ਸਾਰੇ ਤਾਰਿਆਂ ਵਿੱਚ। ਆਸਮਾਨ ਵਿੱਚ ਲੱਖਾਂ ਅੰਗਿਆਰੇ ਖਿੰਡੇ ਹੋਏ ਹਨ। ਹਰ ਅੰਗਾਰਾ ਜਲ ਰਿਹਾ ਹੈ, ਚਮਕ ਰਿਹਾ ਹੈ। ਪਰ ਆਪਣੇ ਥਾਂ ਉੱਤੇ ਸਥਿਰ ਰਹਿਣ ਵਾਲਾ ਸਿਰਫ਼ ਇੱਕ ਹੀ ਹੈ—ਧਰੂ ਤਾਰਾ। ਅਣਗਿਣਤ ਆਦਮੀਆਂ ਦੀ ਇਸ ਦੁਨੀਆਂ ਵਿਚ ਵੀ ਅਜਿਹੇ ਇਕ ਹੀ ਆਦਮੀ ਨੂੰ ਜਾਣਦਾ ਹਾਂ ਜਿਹੜਾ ਆਪਣੇ ਥਾਂ ਉੱਤੇ ਪਕਿਆਈ ਨਾਲ ਖੜਾ ਹੈ। ਤੇ ਉਹ ਹੈ ਮੈਂ। ਮੈਂ ਹਾਂ ਉਹ ਜੂਲੀਅਸ ਸੀਜ਼ਰ-ਮੈਂ ਹਾਂ ਆਥੈਲੋ—ਮੈਂ ਹਾਂ ਪ੍ਰਤਾਪ ਰਾਓ, ਸੁਧਾਕਰ ਤੇ ਹੈਮਲੇਟ। ਤੇ ਮੈਂ ਹਾਂ ਗਣਪਤ ਰਾਓ ਬੇਲਵਲਕਰ, ਨਟ ਸਮਰਾਟ। ਸਭ ਮਹਾਪੁਰਖ ਮੇਰੀ ਦੇਹ ਦੇ ਸ਼ਾਮਿਆਨੇ ਵਿੱਚ ਸਮਾਏ ਹੋਏ ਹੋਏ ਹਨ - ਤੇ ਮਹਾਂਪੁਰਖਾਂ ਦੇ ਸੀਨੇ—ਕਾਤਲਾਂ ਦੀਆਂ ਕਟਾਰਾਂ ਲਈ ਸਥਾਈ ਸੱਦਾ ਹਨ। ਲਗਾਤਾਰ ਲੰਬੇ ਸਮੇਂ ਤੋਂ ਸੱਦਾ। ਉਹ ਦੇਖੋ—ਉਹ ਦੇਖੋ—ਕਾਤਲਾਂ ਨੇ ਕਟਾਰਾਂ ਕੱਢ ਲਈਆਂ ਹਨ। ਮੈਨੂੰ ਇਸ—ਜੂਲੀਅਸ ਸੀਜ਼ਰ ਨੂੰ ਮਾਰਨ ਲਈ। ਮੈਨੂੰ ਚਾਰੇ ਪਾਸਿਉਂ ਘੇਰ ਲਿਆ ਹੈ ਉਨ੍ਹਾਂ ਨੇ। ਉਹ ਕਾਤਲ ਚੀਖ ਰਿਹਾ ਹੈ— ਮਾਰੋ ! ਮਾਰੋ ! ਕਟਾਰਾਂ ਚਲਾਓ—(ਆਪਣੇ ਸੀਨੇ ਉੱਤੇ ਕਟਾਰਾਂ ਮਾਰੀਆਂ ਜਾਣ

ਦਾ ਅਭਿਨੇਯ ਕਰਦਾ ਹੈ) ਚਲਾਓ ਕਟਾਰਾਂ (ਤੜਫ਼ਦਾ ਹੋਇਆ ਅੱਗੇ ਵਧਦਾ ਹੈ) ਕੌਣ-ਕੌਣ—ਬਰੂਟਸ ਤੂੰ ਵੀ ?—ਤਾਂ ਮਰ—ਸੀਜ਼ਰ—ਮਰ—

[ਥੱਲੇ ਡਿਗ ਪੈਂਦਾ ਹੈ। ਸਭ ਚੀਖ ਕੇ ਦੌੜ ਪੈਂਦੇ ਹਨ।]

ਰਾਜਾ : (ਭੱਜਦਾ ਹੈ) ਬਾਬਾ ! (ਅੱਪਾ ਦੇ ਕੋਲ ਬੈਠਦਾ ਹੈ।)

ਅੱਪਾ : ਇਹ ਹੁੰਦਾ ਹੈ ਨਾਟਕ—ਰਾਜਾ ਇਹ...

(ਪਰਦਾ)

# ਵਕਤ ਤੈਨੂੰ ਸਲਾਮ ਹੈ

**ਪਾਤਰ**

ਜਿਓਤਸ਼ਰਤਨ ਵਿਨਾਇਕ ਰਾਓ
ਪਟਵਰਧਨ
ਆਨੰਦੀ
ਸੁਸ਼ਮਾ
ਮਧੂ
ਬੰਨਿਆ ਬਾਪੂ
ਸ਼ਕੂ
ਰਾਜਾ ਮਾਂਜਰੇਕਰ

## ਪਹਿਲਾ ਅੰਕ

ਮਸ਼ਹੂਰ ਜਿਓਤਸ਼ਰਤਨ ਵਿਨਾਇਕ ਰਾਓ ਦਾ ਘਰ। ਵਿਨਾਇਕ ਰਾਓ ਹੁਣ ਬੁਢੇ ਹੋ ਗਏ ਹਨ । ਕੁਝ ਦਿਨਾਂ ਤੋਂ ਜਿਓਤਸ਼ ਦਾ ਕੰਮ ਉਨ੍ਹਾਂ ਤਕਰੀਬਨ ਛੱਡਿਆ ਜਿਹਾ ਹੀ ਹੋਇਆ ਹੈ। ਲਗਭਗ ਦੋਪਹਿਰ ਦਾ ਸਮਾਂ ਹੈ । ਜਿਓਤਸ਼ਰਤਨ ਵਿਨਾਇਕ ਰਾਓ ਚਹਿਲ ਕਦਮੀ ਕਰ ਰਹੇ ਹਨ। ਕਾਲ-ਬੈੱਲ ਵਜਦੀ ਹੈ। ਵਿਨਾਇਕ ਰਾਓ ਬੂਹਾ ਖੋਲ੍ਹਦੇ ਹਨ । ਇਕ ਸੱਜਣ ਅਪਟੂਡੇਟ ਕਪੜੇ ਪਾਈ ਅੰਦਰ ਆਉਂਦੇ ਹਨ । ਤੇ ਨਮਸਕਾਰ ਕਰਦੇ ਹਨ।

ਵਿਨਾਇਕ ਰਾਓ : ਤੁਸੀਂ ?

ਪਟਵਰਧਨ : ਪਟਵਰਧਨ ।

ਵਿਨਾਇਕ ਰਾਓ : ਕੁਝ ਦਿਨਾਂ ਤੋਂ ਮੈਂ ਜਿਓਤਸ਼ ਦਾ ਕੰਮ ਬੰਦ ਕਰ ਦਿੱਤਾ ਹੈ ।

ਪਟਵਰਧਨ : ਪਰ ਇਹ ਕੁੰਡਲੀ ਤਾਂ ਦੇਖ ਹੀ ਲਓ—

ਵਿਨਾਇਕ ਰਾਓ : ਨਹੀਂ ਜੀ, ਤੁਸੀਂ ਚਾਹ ਲਓਗੇ ?

ਪਟਵਰਧਨ : ਮੈਂ ਚਾਹ ਪੀਣ ਦੀ ਹਾਲਤ ਵਿਚ ਨਹੀਂ ਹਾਂ । ਮੇਰੀ ਬੀਵੀ ਹਸਪਤਾਲ ਵਿਚ ਆਪਣੀਆਂ ਆਖ਼ਰੀ ਘੜੀਆਂ ਗਿਣ ਰਹੀ ਹੈ । ਇਸ ਲਈ ਤੁਹਾਡੇ ਕੋਲ ਭੱਜਾ ਆਇਆ ਹਾਂ ।

ਵਿਨਾਇਕ ਰਾਓ : ਮੈਂ ਤੁਹਾਡੇ ਮਨ ਦੀ ਹਾਲਤ ਸਮਝਦਾ ਹਾਂ। ਪਰ ਮੈਂ ਇਹ ਕੰਮ ਛੱਡ ਦਿੱਤਾ ਹੈ—ਤੇ ਇਹ ਗੱਲ ਜ਼ਾਹਿਰ ਵੀ ਕਰ ਦਿੱਤੀ ਸੀ—ਹੁਣ ਤੁਸੀਂ ਹੀ ਦੇਖੋ ।

[ਨਜ਼ਰ ਕਿਤੇ ਖ਼ਲਾਅ ਵਿਚ ਟਿਕ ਗਈ ਹੈ । ਪੇਪਰਵੇਟ ਚੁਕਦੇ ਹਨ। ਅਚਾਨਕ ਹੀ ਮੇਜ਼ ਉਤੇ ਪਈ ਸਲੇਟ ਉਤੇ ਕੁਝ ਅੰਕੜੇ ਲਿਖਣ ਲਗਦੇ ਹਨ।]

ਪਟਵਰਧਨ : ਤਾਂ ਸੱਚੀਂ ਨਹੀਂ ਦੇਖੋਗੇ ?

ਵਿਨਾਇਕ ਰਾਓ : ਸ੍ਰੀ ਹਰੀ, ਸ੍ਰੀ ਹਰੀ, ਤੁਸੀਂ ਕੁਝ ਕਿਹਾ ?

ਪਟਵਰਧਨ : ਜੀ। ਤਾਂ ਸੱਚਮੁਚ ਨਹੀਂ ਦੇਖੋਗੇ ਕੁੰਡਲੀ ?

ਵਿਨਾਇਕ ਰਾਓ : ਜ਼ਰਾ ਹਸਪਤਾਲ ਵਿਚ ਫ਼ੋਨ ਕਰ ਲਓ। (ਚਿੜ ਜਾਂਦੇ ਹਨ) ਪਰ ਰੁਕੋ। ਤੁਸੀਂ ਜਾਓ। ਜਾਓ ਇਥੋਂ—ਨਿਕਲੋ ਕਹਿ ਰਿਹਾ ਹਾਂ ਨਾ ਚਲੇ ਜਾਓ ? ਮੈਂ ਇਹ ਕੰਮ ਛੱਡ ਦਿੱਤਾ ਹੈ, ਮੈਂ...

ਪਟਵਰਧਨ : ਜ਼ਰਾ ਧੀਰਜ ਨਾਲ ਸੋਚੋ । ਕੀ ਮੈਂ ਤੁਹਾਡੀ ਲਿਆਕਤ ਨੂੰ ਨਹੀਂ ਜਾਣਦਾ ? ਪਰ...

ਵਿਨਾਇਕ ਰਾਓ : ਮੈਂ ਥੋੜ੍ਹਾ ਵਿਗੜ ਗਿਆਂ ਪਟਵਰਧਨ ਜੀ, ਤੁਸੀਂ ਹਸਪਤਾਲ ਫ਼ੋਨ ਕਰੋ ਜਲਦੀ, ਹੁਣੇ।

[ਤੇਜ਼ੀ ਨਾਲ ਅੰਦਰ ਚਲੇ ਜਾਂਦੇ ਹਨ। ਪਟਵਰਧਨ ਡਾਇਲ ਘੁੰਮਾਉਣ ਲਗਦੇ ਹਨ।]

ਪਟਵਰਧਨ : ਜੇ. ਜੇ. ਹਸਪਤਾਲ ? ਯੈੱਸ, ਡਾਕਟਰ ਜੋਸ਼ੀ—(ਥੋੜ੍ਹੀ ਦੇਰ ਇੰਤਜ਼ਾਰ ਕਰਦੇ ਹਨ) ਹੈਲੋ, ਡਾਕਟਰ ਜੋਸ਼ੀ ? ਹੈਲੋ ਕੀ ?

[ਦੁਖੀ ਜਿਹੇ ਹੋ ਕੇ ਰਿਸੀਵਰ ਰੱਖ ਦਿੰਦੇ ਹਨ। ਇਕ ਵਾਰ ਅੰਦਰ ਦੇਖਦੇ ਹਨ। ਫੇਰ ਭਾਰੀ ਕਦਮਾਂ ਨਾਲ ਚਲੇ ਜਾਂਦੇ ਹਨ। ਫ਼ੋਨ ਦੀ ਘੰਟੀ ਵਜਦੀ ਹੈ । ਪਟਵਰਧਨ ਉਸ ਵੱਲ ਦੇਖਦੇ ਹਨ । ਥੋੜ੍ਹਾ ਜਿਹਾ ਉਧਰ ਨੂੰ ਵਧਦੇ ਵੀ ਹਨ । ਘੰਟੀ ਵਜਦੀ ਰਹਿੰਦੀ ਹੈ। ਅੰਦਰੋਂ ਹੌਲੀ-ਹੌਲੀ ਵਿਨਾਇਕ ਰਾਓ ਆਉਂਦੇ ਹਨ। ਬੂਹਾ ਬੰਦ ਕਰਦੇ ਹਨ। ਦਿਲ ਹੀ ਦਿਲ ਵਿਚ ਕੁਝ ਬੜਬੜਾਉਂਦੇ ਹੋਏ ਰਿਸੀਵਰ ਚੁਕਦੇ ਹਨ।]

ਵਿਨਾਇਕ ਰਾਓ : ਹੈਲੋ ?—ਸੁਸ਼ਮਾ ? ਕੌਣ ਸੁਸ਼ਮਾ ? ਇਸ ਵਕਤ ਉਹ ਘਰ ਕਿਵੇਂ ਹੋਏਗਾ ? ਚੰਗਾ-ਚੰਗਾ—ਦੇ ਦਿਆਂਗਾ—ਮੈਂ ਸੁਨੇਹਾ ਉਸਨੂੰ। ਮੈਂ—? ਉਸ ਦਾ ਬਾਪ ਜਿਓਤਸ਼ਾਚਾਰਿਆ ਵਿਨਾਇਕ ਰਾਓ । ਸੁਸ਼ਮਾ—ਹਾਂ, ਹਾਂ—ਉਸਨੂੰ ਦੱਸ ਦਿਆਂਗਾ। ਨਾਰਾਜ਼ ? ਨਹੀਂ-ਨਹੀਂ। ਜ਼ਮਾਨਾ ਬਦਲ ਗਿਆ ਹੈ। ਹੁਣ। ਪਰ ਐਨ ਇਸੇ ਵਕਤ ਕਿਉਂ ਫੋਨ ਕੀਤਾ ਤੂੰ ? ਉਸ ਨੇ ਕਿਹਾ ਸੀ ? ਕੀ ਕਿਹਾ ? ਬਈ, ਸ਼ਾਇਦ ਉਹ ਆ ਹੀ ਜਾਏ। ਹਾਂ, ਹਾਂ, ਅੱਜ ਸਨਿਚਰਵਾਰ ਹੀ ਤਾਂ ਹੈ । ਉਹ ਆਏਗਾ, ਆਏਗਾ। ਆਉਂਦੇ ਹੀ ਦੱਸ ਦਿਆਂਗਾ। ਚੰਗੀ ਗੱਲ ਹੈ।

[ਰਿਸੀਵਰ ਰਖ ਦਿੰਦੇ ਹਨ ਤੇ ਦਰਵਾਜ਼ੇ ਵਿਚ ਖੜ੍ਹੀ ਆਨੰਦੀ ਵਲ ਦੇਖਦੇ ਹਨ।]

ਆਨੰਦੀ : ਕਿਸ ਦਾ ਫ਼ੋਨ ਸੀ ?

ਵਿਨਾਇਕ ਰਾਓ : ਕੋਈ ਸੁਸ਼ਮਾ ਨਾਂ ਦੀ ਕੁੜੀ ਸੀ । ਸਾਡੇ ਸਪੂਤ ਵੀ ਹੁਣ...ਖ਼ੈਰ ਛੱਡੋ। ਉਮਰ ਦੇ ਨਾਲ ਇਹ ਸਭ ਤਾਂ ਹੋਏਗਾ ਹੀ। ਛੱਡੋ ਉਸਨੂੰ। ਚਾਰ ਵਜੇ

ਸਟੇਸ਼ਨ ਜਾਣਾ ਪਏਗਾ। ਆਪਣੇ ਬੰਨਿਆ ਬਾਪੂ ਜੋ ਆ ਰਹੇ ਹਨ।

ਆਨੰਦੀ : ਓਹੀ। ਕੁੜੀ ਚੰਗੀ ਹੈ ਇਹ। ਠੀਕ ਆਪਣੇ ਮਧੂ ਲਾਇਕ—ਬਹੁਤ ਹੀ ਖ਼ੁਸ਼ਮਿਜਾਜ਼ ਹੈ। ਖ਼ੂਬਸੂਰਤ ਤਾਂ ਇੰਨੀਂ ਹੈ ਕਿ ਦੇਖਦੇ ਹੀ ਰਹੋ। ਤੇ ਫੇਰ ਪੜ੍ਹੀ ਲਿਖੀ ਵੀ ਹੈ। ਮਧੂ ਦੇ ਹੀ ਕਾਲਜ ਵਿਚ ਪੜ੍ਹਦੀ ਸੀ।

ਵਿਨਾਇਕ ਰਾਓ : ਅੱਛਾ ? ਤੁਸੀਂ ਕਿਥੇ ਦੇਖਿਆ ਉਸਨੂੰ ?

ਆਨੰਦੀ : ਇਥੇ ਆਈ ਸੀ ਇਕ ਵਾਰ। ਤੁਸੀਂ ਵੀ ਉਸਨੂੰ ਦੇਖਿਆ ਹੈ। ਮਨ੍ਹਾ ਕਰਨ ਨਾਲ ਕੰਮ ਨਹੀਂ ਚਲਣਾ—। ਮੈਨੂੰ ਯਾਦ ਹੈ।

ਵਿਨਾਇਕ ਰਾਓ : ਨਹੀਂ ਜੀ ਮੈਂ ਕਿਥੇ ਦੇਖੀ ਹੈ ? ਇੰਨੇ ਲੋਕ ਇਥੇ ਆਉਂਦੇ ਰਹਿੰਦੇ ਹਨ ਉਨ੍ਹਾਂ ਵਿਚ ਤੁਹਾਡੀ ਸੁਸ਼ਮਾ ਕਿਥੇ ਯਾਦ ਰਹਿਣ ਲਗੀ। ਫੇਰ ਹੁਣ ਸਾਡੀ ਉਮਰ ਵੀ ਸੱਤਰਾਂ ਦੇ ਨੇੜੇ ਪਹੁੰਚ ਗਈ ਹੈ। ਬੰਨਿਆ ਬਾਪੂ ਆ ਰਹੇ ਹਨ ਸ਼ਕੂ ਨੂੰ ਨਾਲ ਲੈ ਕੇ।

ਆਨੰਦੀ : ਦੇਖੋ। ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦੀ ਹਾਂ। ਜੇ ਗੱਲ ਉੜਾਉਣ ਦਾ ਤੁਹਾਡਾ ਇਰਾਦਾ ਹੈ ਤਾਂ...

ਵਿਨਾਇਕ ਰਾਓ : ਸ੍ਰੀ ਹਰੀ ! ਸ੍ਰੀ ਹਰੀ ! ਜ਼ਰਾ ਚਾਹ ਬਣਾਉਗੇ ? ਸ਼ਕੂ-ਸ਼ਕੂ ਜ਼ਰਾ ਜਿਹੀ ਸੀ ਜਦ ਮੈਂ ਉਸਨੂੰ ਦੇਖਿਆ ਸੀ। ਸ਼ਾਇਦ ਤੁਸੀਂ ਵੀ ਉਸਨੂੰ ਦੇਖਿਆ ਹੈ। ਜ਼ਰਾ ਘੱਟ ਸਮਝ ਹੈ ਉਸਨੂੰ। ਬੰਨਿਆ ਬਾਪੂ ਨੇ ਲਿਖਿਆ ਸੀ ਕਿ ਬੰਬਈ ਲਿਆ ਰਿਹਾ ਹਾਂ ਉਸਨੂੰ। ਮੈਂ ਲਿਖ ਦਿੱਤਾ ਲਿਆਉਣ ਲਈ। ਇਥੇ ਡਾਕਟਰਾਂ ਨੂੰ ਦਿਖਾਵਾਂਗੇ...। ਬਣਾ ਰਹੇ ਹੋ ਨਾ ਚਾਹ ?

ਆਨੰਦੀ : ਤੇ ਸ਼ਕੂ ਦੇ ਬਾਰੇ ਹੁਣ ਦੱਸ ਰਹੇ ਹੋ ਮੈਨੂੰ ? ਤੁਸੀਂ ਵੀ ਕਮਾਲ ਕਰਦੇ ਹੋ। ਐਨ ਵਕਤ ਉਤੇ ਸਭ ਕੁਝ ਦਸਦੇ ਹਨ। ਲਿਆਉਂਦੀ ਹਾਂ ਚਾਹ।

ਵਿਨਾਇਕ ਰਾਓ : ਰਹਿਣ ਦਿਓ ਚਾਹ। ਉਹ ਪਟਵਰਧਨ ਆਇਆ ਸੀ। ਵਿਚਾਰਾ ! ਜਿਓਤਸ਼ਾਚਾਰਿਆ ਨੂੰ ਕੀ ਲੋਕ ਬ੍ਰਹਮਾ ਦਾ ਬਾਪ ਸਮਝਦੇ ਹਨ ? ਬਹੁਤ ਭਿਆਨਕ ਵਿਦਿਆ ਹੈ ਇਹ। ਇਨ੍ਹਾਂ ਦੇ ਸੁਖ-ਦੁਖ ਜਿਓਤਸ਼ ਕੀ ਜਾਣੇ ! ਉਸਦਾ ਤਾਂ ਆਪਣਾ ਸਿੱਧਾ ਜਿਹਾ ਹਿਸਾਬ ਹੈ। ਇਕ ਤੇ ਦੋ ਤੇ ਦੋ ਮਤਲਬ ਦੋ...ਜੋ ਹੋਣਾ ਹੋਏਗਾ ਉਹ ਹੋ ਕੇ ਹੀ ਰਹੇਗਾ। ਤੁਸੀਂ ਬੇਸ਼ੱਕ ਹੰਝੂ ਵਹਾਉਂਦੇ ਰਹੋ, ਜਿਓਤਸ਼ ਉਸ ਵਿਚ ਜ਼ਰਾ ਵੀ...। ਹੈਂ ? ਕੀ ਬਕ ਰਿਹਾ ਹਾਂ ਮੈਂ ?

ਆਨੰਦੀ : ਕੌਣ ਆਇਆ ਸੀ ? ਇੰਨੇਂ ਪਰੇਸ਼ਾਨ ਕਿਉਂ ਹੋ ਤੁਸੀਂ ? ਹੁਣੇ ਲਿਆਉਂਦੀ ਹਾਂ ਚਾਹ...।

ਵਿਨਾਇਕ ਰਾਓ : ਹੈਂ ? ਸ੍ਰੀ ਹਰੀ ! ਸ੍ਰੀ ਹਰੀ ! ਰਹਿਣ ਦਿਓ ਚਾਹ। ਤੇ ਮੈਂ ਉਸਨੂੰ ਕਹਿ ਵੀ ਰਿਹਾ ਸੀ—

ਆਨੰਦੀ : ਅੱਜ ਕਲ੍ਹ ਤੁਸੀਂ ਜ਼ਰਾ-ਜ਼ਰਾ ਜਿਹੀ ਗੱਲ ਨੂੰ ਲੈ ਕੇ ਬੈਠ ਜਾਂਦੇ ਹੋ।

ਵਿਨਾਇਕ ਰਾਓ : ਜ਼ਰਾ ਜ਼ਰਾ ਜਿਹੀ ਗੱਲ ? ਇਵੇਂ ਨਾ ਕਹੋ। ਇਕ ਸੂਈ ਗੁਆਚ ਜਾਏ ਤਾਂ ਵੀ ਆਦਮੀ ਦੁਖੀ ਹੋ ਜਾਂਦਾ ਹੈ। ਆਦਮੀ ਸੁਖ ਦੇ ਹਿਸਾਬ ਲਾਉਂਦਾ ਰਹਿੰਦਾ ਹੈ ਤੇ ਕਿਸਮਤ ਬੜੀ ਬੇਰਹਿਮੀ ਨਾਲ ਇਹ ਸਭ ਮੇਟ ਦਿੰਦੀ ਹੈ। ਜਿਓਤਸ਼ਾਚਾਰਿਆ ਬਣ ਕੇ ਅਸੀਂ ਇਕ ਗੱਲ ਜ਼ਰੂਰ ਸਿੱਖ ਲਈ ਹੈ—ਅਸੀਂ ਸਾਰੇ ਕਠਪੁਤਲੀਆਂ ਹਾਂ, ਸਿਰਫ਼ ਕਠਪੁਤਲੀਆਂ। ਕਿੰਨੀਂ ਆਸ ਲਾ ਕੇ ਆਇਆ ਸੀ ਉਹ ਵਿਚਾਰਾ ਪਟਵਰਧਨ, ਪਰ, ਪਾਗਲ, ਮੈਂ ਦਸਦਾ ਵੀ ਕੀ। ਅੰਕੜਿਆਂ ਨੇ ਮੈਨੂੰ ਸਾਫ਼-ਸਾਫ਼ ਦਸ ਦਿੱਤਾ। ਉਸ ਹਿਸਾਬ ਵਿਚ ਤਬਦੀਲੀ ਕਰਨ ਦੀ ਤਾਕਤ ਮੇਰੇ ਵਿਚ ਨਹੀਂ ਹੈ ਭਾਈ। ਅੱਖਾਂ ਗਿੱਲੀਆਂ ਹੋ ਰਹੀਆਂ ਹਨ, ਮੈਂ ਵੀ ਭਾਈਵਾਲ ਹਾਂ ਤੇਰੇ ਦੁਖ ਵਿਚ। (ਹੱਥ ਜੋੜਦੇ ਹਨ) ਹੇ ਰੱਬ, ਕਿਹਾ ਪੈਸਾ ਕਮਾ ਰਿਹਾ ਸੀ ਮੈਂ ! ਕਿੰਨਾ ਕਮਾਇਆ ਇਸ ਵਿਦਿਆ ਨਾਲ। ਇਹ ਵਿਦਿਆ ਜਿਹੜੀ ਬੇਰਹਿਮ ਹੈ, ਜਿਹੜੀ ਉਨ੍ਹਾਂ ਲੋਕਾਂ ਦੀਆਂ ਕੁੰਡਲੀਆਂ ਬਣਾਉਂਦੀ ਹੈ ਜਿਹੜੇ ਮਿੱਟੀ ਦੇ ਘੜੇ ਹਨ। ਇਸ ਤੋਂ ਮਗਰੋਂ ਬੰਦ, ਸਭ ਬੰਦ।

ਆਨੰਦੀ : ਏ ਜੀ, ਮੈਂ ਕਿਹਾ—ਇਹ ਕੀ ਕਹਿ ਰਹੇ ਹੋ ? ਕੌਣ ਪਟਵਰਧਨ ? ਕਿਸ ਲਈ ਆਏ ਸੀ ਉਹ ? ਮੈਨੂੰ ਬਹੁਤ ਡਰ ਲਗ ਰਿਹਾ ਹੈ। ਜ਼ਰਾ ਹੋਸ਼ ਵਿਚ ਤਾਂ ਆਓ ?

ਵਿਨਾਇਕ ਰਾਓ : ਕੀ ? ਪਾਗਲ ਤਾਂ ਨਹੀਂ ਹੋ ਗਈ ਹੈਂ ਤੂੰ ? ਕਿਸ ਦਾ ਡਰ ? ਮੇਰੀ ਕੁੰਡਲੀ ਪੂਰੀ ਨੱਬੇ ਸਾਲ ਦੀ ਹੈ। ਦਿਨ, ਤਾਰੀਖ, ਸਮਾਂ...ਸਭ ਕੁਝ ਨਿਸ਼ਚਤ ਹੈ। ਪਰ ਉਦੋਂ ਤਕ ਜਿਉਂਦੇ ਰਹਿਣਾ ਰੇਗਸਤਾਨ ਦਾ ਸਫ਼ਰ ਕਰਨ ਵਾਂਗ ਹੈ। ਮਹਾਯਾਤਰਾ ਵਿਚ ਅਜੇ ਕਾਫ਼ੀ ਦੇਰ ਹੈ...ਪਰ ਸੁਣੋ, ਮੈਂ ਵੀ ਤਾਂ ਆਖ਼ਰ ਆਦਮੀ ਹਾਂ। ਮੈਨੂੰ ਵੀ ਕਦੇ-ਕਦੇ ਦੁਖ ਹੁੰਦਾ ਹੈ। ਪੱਥਰ ਦੀਆਂ ਨਹੀਂ ਬਣੀਆਂ ਹਨ ਮੇਰੀਆਂ ਹੱਡੀਆਂ।

ਆਨੰਦੀ : ਇਸ ਤੋਂ ਮਗਰੋਂ ਰਾਮ-ਰਾਮ ਕਹੋ ਇਸ ਪੇਸ਼ੇ ਨੂੰ। ਲੇਟੋਗੇ ਜ਼ਰਾ ? ਪੈਰ ਘੁਟ ਦਿੰਦੀ ਹਾਂ। ਚਲੋ, ਉਠੋ ਨਾ !

ਵਿਨਾਇਕ ਰਾਓ : ਨਹੀਂ, ਰਹਿਣ ਦਿਓ। ਮੈਂ ਬਿਲਕੁਲ ਠੀਕ ਹਾਂ।

ਆਨੰਦੀ : ਚੰਗਾ, ਇਹ ਦੱਸੋ ਮੈਂ ਆਪਣਾ ਸੁਹਾਗ ਤਾਂ ਨਾਲ ਲੈ ਜਾਵਾਂਗੀ ਨਾ ?

ਵਿਨਾਇਕ ਰਾਓ : ਬਹੁਤ ਅਜੀਬ ਸਵਾਲ ਹੈ। ਯਾਨੀ ਬੇਮਤਲਬ ਹੀ ਜਿਓਤਸ਼ ਦਾ ਕੰਮ ਬੰਦ ਕੀਤਾ ? ਬਾਹਰ ਵਾਲਿਆਂ ਨੂੰ ਮੋੜ ਦੇਈਏ ਤੇ ਘਰਦਿਆਂ ਦੀਆਂ ਕੁੰਡਲੀਆਂ ਦੇਖਦੇ ਫਿਰੀਏ—ਬਹੁਤ ਖ਼ੂਬ। ਤੁਸੀਂ ਹੁਣ ਅੰਦਰ ਜਾਓ। ਕਿਤੇ ਇਸਤਰ੍ਹਾਂ ਦੇ ਪੁਠੇ-ਸਿੱਧੇ ਸਵਾਲ ਵੀ ਪੁਛੇ ਜਾਂਦੇ ਹਨ। ਕਹਿੰਦੀ ਹੈ ਆਪਣਾ ਸੁਹਾਗ ਤਾਂ ਨਾਲ ਲੈ ਜਾਵਾਂਗੀ ਨਾ। ਤੇਰੇ ਬੁਢੇ ਹੁੰਦੇ ਹੋਏ ਵੀ ਤੇਰਾ ਬਿਰਹਾ ਸਾਡੇ ਲਈ ਅਸਹਿ ਹੋਏਗਾ, ਸਮਝੇ। ਅਖੰਡ ਹੁੰਦਾ ਹੈ ਪਤੀ-ਪਤਨੀ ਦਾ ਰਿਸ਼ਤਾ।

ਔਰਤ-ਮਰਦ ਕੀ ਵੱਖ-ਵੱਖ ਹੁੰਦੇ ਹਨ ? ਇਕ ਹੀ ਹੁੰਦੇ ਹਨ ਦੋਵੇਂ !

ਆਨੰਦੀ : ਇਹ ਸੱਚ ਹੈ ਨਾ ?

ਵਿਨਾਇਕ ਰਾਓ : ਝੂਠ ਦੇ ਨਾਂ ਹੋਇਆ ਹੈ ਹੁਣ ਤਕ ਕੁਝ ਸਾਡੀ ਜ਼ਿੰਦਗੀ ਵਿਚ ?

ਆਨੰਦੀ : ਨਹੀਂ ਜੀ। ਅਜਿਹਾ ਕੁੱਝ ਵੀ ਨਹੀਂ ਹੋਇਆ । ਪਰ ਜੇਕਰ ਇਹ ਠੀਕ ਹੈ ਤਾਂ ਮਧੂ ਦੇ ਵਿਆਹ ਬਾਰੇ ਤੁਸੀਂ ਇਨੇ ਟਾਲੇ ਕਿਉਂ ਕਰ ਰਹੇ ਹੋ ? ਉਹ ਸਮਝਦਾਰ ਹੈ ਇਸ ਲਈ ਜ਼ਿੱਦ ਨਹੀਂ ਕਰਦਾ । ਹੋਰ ਕੋਈ ਮੁੰਡਾ ਹੁੰਦਾ ਤਾਂ ਬਾਹਰੇ ਬਾਹਰ ਵਿਆਹ ਕਰਕੇ ਛੁਟੀ ਪਾ ਲੈਂਦਾ। ਇੰਨੀ ਵਾਰ ਗੱਲ ਛੇੜੀ ਪਰ...

ਵਿਨਾਇਕ ਰਾਓ : ਬਹੁਤ ਹੋਸ਼ਿਆਰ ਹੈਂ ਤੂੰ। ਜਾ ਆਪਣਾ ਕੰਮ ਕਰ। ਮਧੂ ਜਿਸ ਤਰ੍ਹਾਂ ਤੇਰਾ ਪੁਤਰ ਹੈ, ਉਸੇ ਤਰ੍ਹਾਂ ਮੇਰਾ ਵੀ। ਮੈਨੂੰ ਸਮਝਾਉਣ ਦੇ ਚੱਕਰ ਵਿਚ ਨਾ ਪਓ। ਊਟਪਟਾਂਗ ਗੱਲਾਂ ਛੇੜ ਕੇ ਮੈਨੂੰ ਪਰੇਸ਼ਾਨ ਨਾ ਕਰ।

ਆਨੰਦੀ : ਆਪਣੇ ਬੇਟੇ ਦੇ ਵਿਆਹ ਦੀ ਗੱਲਬਾਤ ਕੀ ਊਟਪਟਾਂਗ ਵਿਸ਼ਾ ਹੈ ? ਤਾਂ ਚੰਗੀ ਗੱਲ ਹੈ। ਰਹਿਣ ਦਿਓ। ਨਾ ਕਰੋ ਵਿਆਹ ਮਧੂ ਦਾ...

ਵਿਨਾਇਕ ਰਾਓ : ਅੱਜ ਬਹੁਤ ਬੋਲੀ ਜਾ ਰਹੀ ਹੈਂ ਤੂੰ। ਕੀ ਮਧੂ ਨੇ ਕੁਝ ਕਿਹਾ ਹੈ ?

ਆਨੰਦੀ : ਜੀ ?

ਵਿਨਾਇਕ ਰਾਓ : ਬੋਲ—ਇਹ ਤੇਰਾ ਬੋਲਣਾ ਕਿਉਂ ਰੁਕ ਗਿਆ ? ਬੋਲ...

ਆਨੰਦੀ : (ਰੋਣ ਹਾਕੀ ਹੋ ਕੇ) ਮੈਂ ਕੋਈ ਬੁਰੀ ਗੱਲ ਤਾਂ ਕਹੀ ਨਹੀਂ ?

ਵਿਨਾਇਕ ਰਾਓ : ਹੂੰ। ਐਨ ਵਕਤ ਉਤੇ ਤੁਹਾਡਾ ਔਰਤਾਂ ਦਾ ਰੋਣਾ ਹਾਜ਼ਰ ਰਹਿੰਦਾ ਹੈ। ਖ਼ੂਬ। ਰੋ ਨਾ। ਮੈਂ ਅਜੇ ਬਿਲਕੁਲ ਠੀਕ-ਠਾਕ ਹਾਂ। ਉਹ ਨੌਬਤ ਤੇਰੇ ਉਤੇ ਨਹੀਂ ਆਏਗੀ । ਤੂੰ ਆਪਣੀ ਖ਼ੁਸ਼ਕਿਸਮਤੀ ਆਪਣੇ ਨਾਲ ਲੈ ਕੇ ਜਾਵੇਂਗੀ। ਹੁਣ ਦੱਸ—ਕੀ ਕਿਹਾ ਹੈ ਮਧੂ ਨੇ ?

ਆਨੰਦੀ : ਉਸਨੇ...ਉਸਨੇ...ਕਿਹਾ ਸੀ...ਆਖ਼ਰ ਪਿਤਾ ਜੀ ਦੇ ਦਿਲ ਵਿਚ ਹੈ ਕੀ ? ਸੁਸ਼ਮਾ ਉਨ੍ਹਾਂ ਨੂੰ ਪਸੰਦ ਨਹੀਂ ਹੈ ?

ਵਿਨਾਇਕ ਰਾਓ : ਮਹਾਮੂਰਖ ਹੈ ਉਹ। ਪਸੰਦ ਕਿਉਂ ਨਹੀਂ ਹੋਏਗੀ ?

ਆਨੰਦੀ : ਉਹ ਕਹਿੰਦਾ ਹੈ ਕਿ ਉਹ ਦੂਜੀ ਜਾਤ ਦੀ ਹੈ ਇਸ ਲਈ...

ਵਿਨਾਇਕ ਰਾਓ : ਮੂਰਖ਼ ਹੈ। ਪੂਰਾ ਮੂਰਖ਼ ਹੈ। ਓਏ ਖੋਤੇ, ਹੁਣ ਜ਼ਮਾਨਾ ਬਦਲ ਗਿਆ ਹੈ।

ਆਨੰਦੀ : ਜਾਂ ਉਨ੍ਹਾਂ ਨੂੰ ਬਹੁਤ ਦਾਜ ਚਾਹੀਦਾ ਹੈ...

ਵਿਨਾਇਕ ਰਾਓ : ਗੋਬਰ ਗਣੇਸ਼, ਗੋਬਰ ਗਣੇਸ਼। ਓਏ, ਮੈਂ ਬਹੁਤ ਕਮਾਇਆ ਹੈ, ਮੈਨੂੰ ਕਿਸੇ ਦੀ ਕੌਡੀ ਵੀ ਨਹੀਂ ਚਾਹੀਦੀ।

ਆਨੰਦੀ : ਤਾਂ ਗੱਲ ਪੱਕੀ ਕਰ ਲਈ ਜਾਏ ?

[ਵਿਨਾਇਕ ਰਾਓ ਪਿੱਠ ਕਰ ਲੈਂਦੇ ਹਨ। ਕੱਚ ਦਾ ਪੇਪਰਵੇਟ ਚੁਕ ਲੈਂਦੇ ਹਨ। ਖ਼ਲਾਅ ਵਿਚ ਦੇਖਦੇ ਰਹਿੰਦੇ ਹਨ।]

ਦੱਸੋ ਨਾ, ਇਹ ਵਿਆਹ ਹੋਏਗਾ ਜਾਂ ਨਹੀਂ ? ਤੁਹਾਨੂੰ ਇਹ ਮੰਜ਼ੂਰ ਹੈ ਜਾਂ ਨਹੀਂ ?

ਵਿਨਾਇਕ ਰਾਓ : ਨਹੀਂ ।

ਆਨੰਦੀ : ਕਿਉਂ ?

ਵਿਨਾਇਕ ਰਾਓ : ਹੁਣ ਅੰਦਰ ਜਾਏਂਗੀ ਤੂੰ ? ਬੁਢੀ ਔਰਤ ਜਦੋਂ ਦੀਵਾਨਖ਼ਾਨੇ ਵਿਚ ਆਉਂਦੀ ਹੈ ਤਾਂ ਊਟ-ਪਟਾਂਗ ਬਕਣ ਲਗਦੀ ਹੈ ।

[ਆਨੰਦੀ 'ਕਿਉਂ ? ਕਿਉਂ' ਬੜਬੜਾਉਂਦੀ ਹੋਈ ਜਾਂਦੀ ਹੈ । ਵਿਨਾਇਕ ਰਾਓ ਕੱਚ ਦੇ ਪੇਪਰਵੇਟ ਨੂੰ ਕੁਝ ਗ਼ੌਰ ਨਾਲ ਦੇਖਦੇ ਹਨ । ਸਲੇਟ ਉਤੇ ਕੁੰਡਲੀ ਬਣਾਉਂਦੇ ਹਨ । ਕਾਲ ਬੈੱਲ ਵਜਦੀ ਹੈ । ਵਿਨਾਇਕ ਰਾਓ ਜਾਕੇ ਬੂਹਾ ਖੋਲ੍ਹਦੇ ਹਨ । ਦਰਵਾਜ਼ੇ ਉਤੇ ਸੁਸ਼ਮਾ ਹੈ । ਉੱਨੀਂ-ਵੀਹ ਸਾਲ ਦੀ ਇਕ ਖ਼ੂਬਸੂਰਤ ਕੁੜੀ ।]

ਸੁਸ਼ਮਾ : ਮੈਂ ਹਾਂ...

ਵਿਨਾਇਕ ਰਾਓ : ਸੁਸ਼ਮਾ ?

ਸੁਸ਼ਮਾ : ਹਾਂ ਜੀ...ਜੀ...ਜੀ ਉਹ ਆ ਗਏ ?

ਵਿਨਾਇਕ ਰਾਓ : ਪਹਿਲਾਂ ਅੰਦਰ ਤਾਂ ਆ ।

[ਉਹ ਅੰਦਰ ਆਉਂਦੀ ਹੈ । ਉਹ ਬੂਹਾ ਬੰਦ ਕਰਦੇ ਹਨ ।]

ਬੈਠ, ਉਸ ਸੋਫ਼ੇ ਉਤੇ, ਬੇਟੀ, ਬੈਠ ਜਾ ।

ਸੁਸ਼ਮਾ : ਖੜ੍ਹੀ...ਹਾਂ...ਮੈਂ...ਜੀ...ਜੀ ਉਹ ਆ ਗਏ ?

ਵਿਨਾਇਕ ਰਾਓ : (ਖੁਲ੍ਹ ਕੇ ਹਸਦੇ ਹਨ) ਬੇਟੀ, ਹਮੇਸ਼ਾ ਤੂੰ ਉਸਨੂੰ ਕਿਸ ਨਾਂ ਨਾਲ ਬੁਲਾਉਂਦੀ ਹੈਂ ? ਮਧੂ ਜਾਂ ਮਧਿਆ ਜਾਂ ਮਧੂਕਰ ?

ਸੁਸ਼ਮਾ : (ਸ਼ਰਮਾ ਕੇ) ਮਧੂ ।

ਵਿਨਾਇਕ ਰਾਓ : ਠੀਕ ਹੈ ਨਾਂ ? ਤਾਂ ਫੇਰ ਇਹ ਜੀ ਜੀ ਕੀ ਲਾਈ ਹੋਈ ਹੈ ਤੂੰ ? ਅਸੀਂ ਆਪਣੇ ਜ਼ਮਾਨੇ ਦੀ ਰੀਤ ਪਾਲਣੀ ਹੈ । ਸਾਡੇ ਜ਼ਮਾਨੇ ਵਿਚ ਇਹ ਸਭ ਨਹੀਂ ਸੀ ਤੇ ਹੁਣ ਇਸ ਉਮਰ ਵਿਚ ਅਸੀਂ ਆਪਣੇ ਜ਼ਮਾਨੇ ਨੂੰ ਨਹੀਂ ਬਦਲ ਸਕਦੇ । ਤੂੰ ਹੀ ਸੋਚ ਕੇ ਦੇਖ, ਇਸ ਉਮਰ ਵਿਚ ਮੇਰੀ ਬੀਵੀ ਜੇਕਰ 'ਵਿਨੂੰ' ਕਹਿਕੇ ਮੈਨੂੰ ਸੱਦੇ ਤਾਂ ਕੀ ਉਹ ਚੰਗਾ ਲਗੇਗਾ ? ਹਸ ਰਹੀ ਹੈਂ ? ਚੰਗੀ ਗੱਲ ਹੈ । ਮਧੂ ਅਜੇ ਨਹੀਂ ਆਇਆ । ਚਾਹੇਂ ਤਾਂ ਫ਼ੋਨ ਕਰ ਲੈ । ਉਹ ਤਾਂ ਅਜੇ ਦਫ਼ਤਰੋਂ ਤੁਰਿਆ ਹੋਏਗਾ । ਥੋੜ੍ਹੀ ਦੇਰ ਵਿਚ ਪਹੁੰਚਿਆ ਹੀ ਸਮਝ । ਦਰਵਾਜ਼ਾ ਖੜਕਣ ਹੀ ਵਾਲਾ ਹੈ । ਜਾਂ ਕਾਲ ਬੈੱਲ ਵਜੇ ।

[ਘੰਟੀ ਵਜਦੀ ਹੈ ।]

ਸ਼ਾਇਦ ਆ ਗਿਆ । ਦਰਵਾਜ਼ਾ ਖੋਲ੍ਹੇਂਗੀ ?

[ਸੁਸ਼ਮਾ ਤੇਜ਼ੀ ਨਾਲ ਦਰਵਾਜ਼ੇ ਵੱਲ ਮੁੜਦੀ ਹੈ। ਵਿਨਾਇਕ ਰਾਓ ਫ਼ੁਰਤੀ ਨਾਲ ਅੰਦਰ ਜਾਂਦੇ ਹਨ।]

ਮਧੂ : ਤੂੰ ਆ ਗਈ ?

ਸੁਸ਼ਮਾ : ਮਨ ਨਹੀਂ ਮੰਨਿਆ। ਸੋਚਿਆ ਜਾ ਕੇ ਇਕ ਵਾਰ ਫ਼ੈਸਲਾ ਕਰ ਹੀ ਲਵਾਂ (ਦਰਵਾਜ਼ਾ ਬੰਦ ਕਰਦੀ ਹੈ) ਮਧੂ, ਤੂੰ ਐਵੇਂ ਨਾਨਾ ਬਾਰੇ ਸ਼ੱਕ ਕਰਦਾ ਹੈਂ। ਬਹੁਤ ਚੰਗੇ ਹਨ ਉਹ। ਬੜਾ ਮਜ਼ਾ ਆਇਆ।

ਮਧੂ : ਜ਼ਰਾ ਠਹਿਰੇਂਗੀ ਨਹੀਂ ? ਪਹਿਲੀ ਮੁਲਾਕਾਤ ਵਿਚ ਹੀ ਇੰਨਾਂ ਪ੍ਰਭਾਵਤ ਹੋ ਜਾਣਾ ਠੀਕ ਨਹੀਂ ਹੈ। ਹੁਣੇ ਆਉਂਦਾ ਹਾਂ ਕਪੜੇ ਬਦਲ ਕੇ । ਮਾਂ... ਓ ਮਾਂ...

ਆਨੰਦੀ : (ਅੰਦਰੋਂ 'ਆਈ ਓਏ' ਕਹਿੰਦੀ ਹੋਈ ਆਉਂਦੀ ਹੈ) ਕੀ ਹੈ ? ਓਏ ਤੂੰ ? ਕਿੰਨੇ ਜਚ ਰਹੇ ਹੋ ਦੋਵੇਂ...

ਮਧੂ : ਸਭ ਦੱਸ ਦਿੱਤਾ ਨਾ ਨਾਨਾ ਨੂੰ ?

ਆਨੰਦੀ : ਪਹਿਲਾਂ ਕਪੜੇ ਤਾਂ ਬਦਲ ਲੈ।

ਮਧੂ : ਅੱਜ ਮੈਂ ਆਖ਼ਰੀ ਫ਼ੈਸਲਾ ਚਾਹੁੰਦਾ ਹਾਂ। ਅੱਜ ਤਕ ਬਹੁਤ ਇੰਤਜ਼ਾਰ ਕਰ ਲਿਆ। ਨਾਨਾ ਦੀ ਇੱਜ਼ਤ ਰੱਖੀਂ। ਆਖ਼ਰ ਹਰ ਗੱਲ ਦੀ ਇਕ ਹੱਦ ਹੁੰਦੀ ਹੈ, ਮਾਂ। ਕੀ ਕਿਹਾ ਨਾਨਾ ਨੇ ?

ਸੁਸ਼ਮਾ : ਜ਼ਰਾ ਧੀਰਜ ਤੋਂ ਕੰਮ ਨਹੀਂ ਲਏਂਗਾ, ਮਧੂ ?

ਆਨੰਦੀ : ਇਹ ਕੁੜੀ ਹੋ ਕੇ ਜਿੰਨਾ ਸਮਝਦੀ ਹੈ ਤੂੰ ਉੱਨਾ ਵੀ ਨਹੀਂ ਸਮਝਦਾ । ਜਾ ਕਪੜੇ ਬਦਲ ਕੇ ਆ। (ਮਧੂ ਅੰਦਰ ਜਾਂਦਾ ਹੈ।)

ਸੁਸ਼ਮਾ : ਮਾਂ ਕੀ ਕਿਹਾ ਨਾਨਾ ਨੇ ?

ਆਨੰਦੀ : ਕੀ ਦੱਸਾਂ ਤੈਨੂੰ ? ਮੈਂ ਹਰ ਤਰ੍ਹਾਂ ਸਮਝਾਇਆ ਪਰ...

ਸੁਸ਼ਮਾ : ਮੈਂ ਉਨ੍ਹਾਂ ਨੂੰ ਪਸੰਦ ਨਹੀਂ ਹਾਂ ?

ਆਨੰਦੀ : ਨਹੀਂ ਜੀ, ਤੂੰ ਉਨ੍ਹਾਂ ਨੂੰ ਬਹੁਤ ਪਸੰਦ ਹੈਂ ਬੇਟੀ।

ਸੁਸ਼ਮਾ : ਪਰ ਮੈਂ ਦੂਜੀ ਜ਼ਾਤ ਦੀ ਹਾਂ ਇਸ ਲਈ...

ਆਨੰਦੀ : ਉਨ੍ਹਾਂ ਦੇ ਖ਼ਿਆਲ ਇੰਨੇ ਸੌੜੇ ਨਹੀਂ ਹਨ—ਜ਼ਾਤ-ਪਾਤ ਨੂੰ ਲੈ ਕੇ ਉਹ ਅੜਨ ਵਾਲੇ ਨਹੀਂ ਹਨ।

ਸੁਸ਼ਮਾ : ਤਾਂ ਕੀ ਉਨ੍ਹਾਂ ਨੂੰ ਦਾਜ ਚਾਹੀਦਾ ਹੈ ?

ਆਨੰਦੀ : ਇਹ ਗੱਲ ਵੀ ਨਹੀਂ। ਦੂਜੇ ਦੇ ਪੈਸੇ ਦਾ ਉਨ੍ਹਾਂ ਨੂੰ ਬਿਲਕੁਲ ਲੋਭ ਨਹੀਂ।

ਸੁਸ਼ਮਾ : ਜਿਓਤਸ਼ੀ ਹਨ ਉਹ, ਕਿਤੇ ਕੋਈ ਧੋਖਾ ਤਾਂ ਨਹੀਂ ਦੇਖ ਰਹੇ ?

ਆਨੰਦੀ : ਹੈਂ ? ਇਹ ਤਾਂ ਮੈਂ ਪੁਛਿਆ ਹੀ ਨਹੀਂ। ਪਰ ਤੇਰੀ ਕੁੰਡਲੀ ਹੈ ?

ਸੁਸ਼ਮਾ : ਹੈ—ਅੱਜ ਮੈਂ ਉਸਨੂੰ ਲੈ ਕੇ ਹੀ ਆਈ ਹਾਂ। ਸੋਚਿਆ, ਇਸੇ ਕਰਕੇ ਕੰਮ ਨਾ ਰੁਕ ਜਾਏ ਕਿਤੇ । ਉਵੇਂ ਇਸ ਸਭ ਉਤੇ ਮੈਨੂੰ ਯਕੀਨ ਨਹੀਂ ।

ਫੇਰ ਵੀ ਜੇ ਨਾਨਾ ਕੁੰਡਲੀ ਦੇਖਣਾ ਚਾਹੁਣ ਤਾਂ...

ਮਧੂ : (ਅੰਦਰੋਂ ਹੀ ਬੋਲਦੇ ਹੋਏ ਆਉਂਦਾ ਹੈ) ਜਨਮ ਪੱਤਰੀ ਵਿਚ ਯੋਗ ਨਾ ਹੋਣ ਉਤੇ ਵੀ ਮੈਂ ਇਹ ਕਰਨਾ ਹੀ ਹੈ। ਇਹ ਵੀ ਕੋਈ ਗੱਲ ਹੋਈ ? ਹੁਣ ਮੈਂ ਬੱਚਾ ਤਾਂ ਨਹੀਂ ਹਾਂ ?

ਸੁਸ਼ਮਾ : ਸੁਣ, ਤੂੰ ਜ਼ਰਾ ਸ਼ਾਂਤ ਰਹੀਂ । ਅਸੀਂ ਉਨ੍ਹਾਂ ਤੋਂ ਪੁਛ ਲੈਂਦੇ ਹਾਂ। ਇਸ ਤਰ੍ਹਾਂ ਤਾਅ ਖਾਣ ਨਾਲ ਕੰਮ ਨਹੀਂ ਚੱਲਣਾ ? ਜ਼ਰਾ ਧੀਰਜ ਨਾਲ ਕੰਮ ਲੈ ਤਾਂ। ਮਾਂ ਨੇ ਸਭ ਕੁਝ ਪੁਛ ਲਿਆ...

ਮਧੂ : ਸੁਸ਼ਮਾ, ਨਾਨਾ ਉਤੇ ਅਜੀਬ ਧੁਨ ਚੜ੍ਹੀ ਰਹਿੰਦੀ ਹੈ । ਆਪਣੇ ਜਿਓਤਸ਼-ਸ਼ਾਸਤਰ ਉਤੇ ਉਨ੍ਹਾਂ ਨੂੰ ਅਜੀਬ...

ਆਨੰਦੀ : ਮਧੂ, ਜ਼ਰਾ ਜ਼ਬਾਨ ਸੰਭਾਲ ਕੇ ਬੋਲ। ਬਹੁਤ ਲੋਕਾਂ ਨੇ ਅਜ਼ਮਾ ਲਿਆ ਹੈ। ਉਨ੍ਹਾਂ ਨੂੰ ਜਨਮ ਪੱਤਰੀ ਦਿਖਾਉਂਦੇ, ਸਵਾਲ ਪੁਛਦੇ ਲੋਕ ਡਰਦੇ ਹਨ। ਅੱਜ ਤਕ ਉਨ੍ਹਾਂ ਦਾ ਜਿਓਤਸ਼ ਝੂਠ ਨਹੀਂ ਨਿਕਲਿਆ । ਤੁਹਾਨੂੰ ਨੌਜਵਾਨਾਂ ਨੂੰ ਵਿਸ਼ਵਾਸ ਨਾ ਹੋਵੇ ਤਾਂ ਦਿਲ ਵਿਚ ਰੱਖੋ। ਉਸਨੂੰ ਉਗਲਣ ਦੀ ਲੋੜ ਨਹੀਂ ਹੈ ।

ਮਧੂ : ਗ਼ਲਤੀ ਹੋਈ, ਮਾਂ, ਪਰ ਮੈਂ ਵੀ ਕੁਝ ਘੱਟ ਨਹੀਂ ਸਹਿਆ ਹੈ। ਇਸ ਘਰ ਦੀ ਹਰ ਗੱਲ ਅਸਮਾਨ ਦੇ ਨਛਤਰਾਂ ਦੀ ਚਾਲ ਦੇਖ ਕੇ ਹੀ ਹੁੰਦੀ ਹੈ। ਕਿਤੇ ਜਾਣਾ ਹੋਵੇ, ਕੋਈ ਨਵੀਂ ਚੀਜ਼ ਖ਼ਰੀਦਣੀ ਹੋਵੇ—ਨਵੇਂ ਦੋਸਤ ਦੀ ਕੁੰਡਲੀ ਵੀ ਮੇਰੀ ਕੁੰਡਲੀ ਨਾਲ ਮਿਲਾਈ ਜਾਂਦੀ ਹੈ । ਮੈਂ ਸਾਇੰਸ ਲੈਣਾ ਚਾਹੁੰਦਾ ਸੀ—ਪਰ ਨਾਨਾ ਨੇ ਆਰਟਸ ਦੀ ਜ਼ਿੱਦ ਫੜ ਲਈ।

ਸੁਸ਼ਮਾ : ਪਰ ਪਹਿਲਾ ਦਰਜਾ ਮਿਲਿਆ ਤੈਨੂੰ ਐਮ. ਏ. ਵਿਚ। ਅੱਜ ਸੁਖੀ ਤਾਂ ਹੈ ਕੁਲ ਮਿਲਾ ਕੇ। ਫੇਰ ਕਿਉਂ ਐਵੇਂ ਦੋਸ਼ ਦਿੰਦਾ ਹੈਂ ?

ਮਧੂ : ਠੀਕ ਹੈ। ਪਰ ਅੱਜ ਵਿਆਹ ਦੀ ਜ਼ਿੱਦ ਮੈਂ ਕਿਸੇ ਹਾਲਤ ਵਿਚ ਨਹੀਂ ਮੰਨਾਂਗਾ। ਜੋ ਵੀ ਹੋਵੇ ਅੱਜ ਇਸੇ ਵਕਤ ਫ਼ੈਸਲਾ ਕਰਨਾ ਪਏਗਾ...

ਸੁਸ਼ਮਾ : ਜੇਕਰ ਤੂੰ ਝਗੜਾ-ਫ਼ਸਾਦ ਕਰਨਾ ਹੈ ਤਾਂ ਮੈਂ ਜਾਂਦੀ ਹਾਂ। ਮੈਨੂੰ ਇਹ ਸਭ ਪਸੰਦ ਨਹੀਂ ਹੈ।

ਮਧੂ : ਝਗੜਾ ਕਿਵੇਂ ਕਰਾਂਗਾ ?

ਆਨੰਦੀ : ਇਸਦੀਆਂ ਸਭ ਹੁੱਜਤਾਂ ਮਾਂ ਨਾਲ ਹੀ ਚਲਦੀਆਂ ਹਨ। ਉਨ੍ਹਾਂ ਦੇ ਸਾਹਮਣੇ ਆਉਂਦੇ ਹੀ ਇਸਦੀ ਗਰਦਨ ਝੁਕ ਜਾਂਦੀ ਹੈ।

ਮਧੂ : ਅੱਜ ਸ਼ਾਇਦ ਝਗੜਾ ਵੀ...

[ਵਿਨਾਇਕ ਰਾਓ ਆਉਂਦੇ ਹਨ। ਸਭ ਚੁੱਪ ਹੋ ਜਾਂਦੇ **ਹਨ ।]**

ਆਨੰਦੀ : ਮੈਂ ਚਲਦੀ ਹਾਂ ਅੰਦਰ। ਤੁਸੀਂ ਕਿੱਥੇ ਜਾ ਰਹੇ ਹੋ ?

ਵਿਨਾਇਕ ਰਾਓ : ਮੈਂ ਜ਼ਰਾ ਸਟੇਸ਼ਨ ਤਕ ਹੋ ਆਉਂਦਾ ਹਾਂ। ਚਾਰ ਵਜਣ ਵਾਲੇ ਹਨ। ਬੰਨਿਆ ਬਾਪੂ ਇਕ ਨੰਬਰ ਦਾ ਘਣ ਚੱਕਰ ਹੈ। ਪਰ ਗਾਉਂਦਾ ਚੰਗਾ ਹੈ। ਹਮੇਸ਼ਾ ਕੁਝ ਨਾ ਕੁਝ ਗੁਣ-ਗੁਣਾਉਂਦਾ ਰਹਿੰਦਾ ਹੈ। ਸਟੇਸ਼ਨ ਉੱਤੇ ਗੁਣਗੁਣਾਉਂਦਾ ਹੋਇਆ ਮੇਰਾ ਰਸਤਾ ਦੇਖਦਾ ਰਹੇਗਾ ਖੜ੍ਹਾ। ਜਾਂਦਾ ਹਾਂ। ਕੀ ਕਹਿੰਦਾ ਹੈ ਮਧੂ ? ਤੇ ਤੂੰ ? ਸੁਸ਼ਮਾ ਹੈਂ ਨਾ ? ਤੂੰ ਚੁੱਪ ਕਿਉਂ ਖੜ੍ਹੀ ਹੈਂ ? ਚੰਗਾ ਮਧੂ, ਚਲਦਾ ਹਾਂ। (ਦਰਵਾਜ਼ੇ ਤਕ ਜਾਂਦੇ ਹਨ।)

ਮਧੂ : ਮਾਂ, ਪੁੱਛ ਨਾ...

ਆਨੰਦੀ : ਉਹ ਬਾਹਰ ਜਾ ਰਹੇ ਹਨ। ਫੇਰ ਪੁੱਛ ਲਵਾਂਗੀ। ਇਸ ਵਕਤ...

ਮਧੂ : ਸੁਸ਼ਮਾ, ਤੂੰ ਜਾ। ਮਜ਼ਬੂਰੀ ਹੈ। (ਕਾਫ਼ੀ ਦੁਖੀ ਹੈ)

ਆਨੰਦੀ : ਸੁਣਿਆ ਤੁਸੀਂ ?

ਵਿਨਾਇਕ ਰਾਓ : ਕਹਿ ? ਕੀ ਇਸੇ ਵਕਤ ਕੁਝ ਪੁਛਣਾ ਹੈ ? ਮਧੂ ਬੰਨਿਆ ਬਾਪੂ ਨੂੰ ਨਹੀਂ ਜਾਣਦਾ—ਪਰ ਉਹ ਹੁਣੇ ਆ ਜਾਂਦਾ ਹੈ।

ਆਨੰਦੀ : ਅਜੇ ਦੇਰ ਹੈ ਗੱਡੀ ਆਉਣ ਵਿਚ। ਮੁੰਡਾ ਕੀ ਕਹਿੰਦਾ ਹੈ ਉਹ ਤਾਂ ਸੁਣਦੇ ਜਾਓ ਜ਼ਰਾ।

ਵਿਨਾਇਕ ਰਾਓ : ਚੰਗੀ ਗੱਲ ਹੈ। (ਆ ਕੇ ਸੋਫ਼ੇ ਉਤੇ ਬੈਠ ਜਾਂਦੇ ਹਨ) ਕਹੋ ਮਧੋਬਾ ਕੀ ਕਹਿਣਾ ਚਾਹੁੰਦੇ ਹੋ ਤੁਸੀਂ ? ਦੱਸ ਦਿਓ—ਜੋ ਵੀ ਤੁਹਾਡੇ ਮਨ ਵਿਚ ਹੈ ਸਾਫ਼ ਸਾਫ਼ ਕਹਿ ਦਿਓ। ਬੇਟੀ, ਤੂੰ ਕਿਉਂ ਉੱਠ ਪਈ ਹੈਂ ?

ਆਨੰਦੀ : ਉਹ ਤੁਹਾਡਾ ਫ਼ੈਸਲਾ ਸੁਣਨਾ ਚਾਹੁੰਦਾ ਹੈ, ਅੱਜ, ਹੁਣੇ, ਇਸੇ ਵਕਤ...

ਮਧੂ : ਮਜ਼ਾਕ ਉਡਾਇਆ ਜਾ ਰਿਹੈ ਹੈ, ਮਜ਼ਾਕ। ਕਿਉਂ ? ਇਸ ਲਈ ਨਾ ਕਿ ਅਸੀਂ ਛੋਟੇ ਹਾਂ ? ਉੜਾ ਲਉ, ਉੜਾ ਲਉ ਮਜ਼ਾਕ।

ਸੁਸ਼ਮਾ : ਨਾਨਾ, ਮੈਂ ਕੁਝ ਕਹਿ ਸਕਦੀ ਹਾਂ ? ਸ਼ਾਇਦ ਤੁਹਾਨੂੰ ਮੇਰੀ ਗੱਲ ਜਚ ਜਾਏ...

ਮਧੂ : ਇਸ ਘਰ ਵਿਚ ਕਿਸੇ ਨੂੰ ਕੁਝ ਨਹੀਂ ਜਚੇਗਾ। ਅਸਮਾਨ ਦੇ ਨਛੱਤਰਾਂ ਦੇ ਹੁਕਮ ਮੁਤਾਬਕ ਇਥੇ ਲੋਕਾਂ ਦੇ ਕਦਮ ਉੱਠਦੇ ਹਨ। ਇਹ ਮਕਾਨ ਹੈ ਜਿਓਤਸ਼ਾਚਾਰਿਅ ਨਾਨਾ ਸਾਹਿਬ ਦਾ।

ਆਨੰਦੀ : ਮਧੂ...

ਮਧੂ : (ਧਿਆਨ ਨਾ ਦਿੰਦੇ ਹੋਏ) ਖ਼ੁਦ ਮਿੱਥੀਆਂ ਹੱਦਾਂ ਲੰਘਣਾ ਸਾਡੇ ਲਈ ਨਾ-ਮੁਮਕਿਨ ਹੋ ਗਿਆ ਹੈ। ਕਠਪੁਤਲੀ ਹਾਂ ਅਸੀਂ, ਕਠਪੁਤਲੀ—ਸਾਰੇ ਧਾਗੇ ਇਨ੍ਹਾਂ ਦੇ ਹੱਥ ਵਿਚ ਹਨ। ਇਨ੍ਹਾਂ ਧਾਗਿਆਂ ਦਾ ਫ਼ੰਦਾ ਪਿਆ ਹੈ ਸਾਡੀ ਗਰਦਨ ਉੱਤੇ। ਗ਼ੁਲਾਮ ਜੋ ਹੋਏ ਅਸੀਂ, ਗ਼ੁਲਾਮ...

[ਫ਼ੋਨ ਦੀ ਘੰਟੀ ਵਜਦੀ ਹੈ। ਵਿਨਾਇਕ ਰਾਓ ਚੁੱਪ ਚਾਪ ਉਠਕੇ ਰਿਸੀਵਰ ਚੁੱਕਦੇ ਹਨ।]

ਵਿਨਾਇਕ ਰਾਓ : ਹੈਲੋ, ਮਾਫ਼ ਕਰਨਾ, ਮੈਂ ਜ਼ਾਹਿਰ ਕਰ ਚੁੱਕਾ ਹਾਂ—ਭਵਿੱਖ ਦੱਸਣਾ ਬੰਦ। ਨਹੀਂ, ਨਹੀਂ ! ਪੈਸਾ ? ਜ਼ਿਆਦਾ ਪੈਸਾ ਹੋਵੇ ਤਾਂ ਕਿਸੇ ਨੂੰ ਦਾਨ ਦੇ ਦਿਉ। ਨਹੀਂ (ਪਕਿਆਈ ਨਾਲ) ਨਹੀਂ ਜੀ। (ਰਿਸੀਵਰ ਰੱਖ ਦਿੰਦੇ ਹਨ) ਹਾਂ, ਸ਼ੁਰੂ ਕਰੋ ਆਪਣਾ ਭਾਸ਼ਣ। ਸਾਡੇ ਦਧੋਬਾ ਅੱਜ ਪਹਿਲੀ ਵਾਰ ਲਫ਼ਜ਼ਾਂ ਦੀ ਵਾਛੜ ਕਰ ਰਹੇ ਹਨ—

ਸੁਸ਼ਮਾ : ਨਾਨਾ, ਅਸੀਂ ਛੋਟੇ ਹਾਂ...ਅਸੀਂ ਮੰਨਦੇ ਹਾਂ। ਪਰ ਕੀ ਤੁਹਾਨੂੰ ਸਾਨੂੰ ਨਹੀਂ ਸਮਝਣਾ ਚਾਹੀਦਾ ? ਹੋਰ ਗੱਲਾਂ ਛਡੋ—ਅਸੀਂ ਵਿਆਹ ਕਰਨਾ ਚਾਹੁੰਦੇ ਹਾਂ। ਇਸਦੇ ਲਈ ਤੁਹਾਡੀ ਮੰਜ਼ੂਰੀ ਹੈ ਜਾਂ ਨਹੀਂ, ਸਿਰਫ਼ ਇੰਨਾ ਦੱਸ ਦਿਓ। ਬੋਲੋ ਨਾ, ਨਾਨਾ !

ਵਿਨਾਇਕ ਰਾਓ : ਸੁਸ਼ਮਾ, ਇਸ ਸਵਾਲ ਦਾ ਜਵਾਬ ਮੈਂ ਇਸ ਵਕਤ ਨਹੀਂ ਦੇ ਸਕਦਾ।

ਸੁਸ਼ਮਾ : ਕਿਉਂ ?

ਮਧੂ : ਗ਼ੁਹਿ...ਗ਼ੁਹਿ...

ਵਿਨਾਇਕ ਰਾਓ : ਮਧੂ—ਬਹੁਤ ਸੁਣ ਲਿਆ। ਚੁੱਪ ਰਹਿ। ਬੇਟੀ, ਇਸ ਸਵਾਲ ਦਾ ਜਵਾਬ ਮੈਂ ਇਸ ਸਮੇਂ ਨਹੀਂ ਦਿਆਂਗਾ। (ਉੱਠਦੇ ਹਨ) ਮੈਂ ਚਲਦਾ ਹਾਂ।

ਮਧੂ : ਨਾਨਾ, ਤਾਂ ਫੇਰ ਸੁਣ ਲਉ—ਮੈਂ ਵਿਆਹ ਕਰਕੇ ਹੀ ਰਹਾਂਗਾ। ਕਲ੍ਹ, ਰਜਿਸਟਰਡ, ਸਮਝੇ ਤੁਸੀਂ ?

[ਨਾਨਾ ਉਸੇ ਤਰ੍ਹਾਂ ਪਿੱਠ ਕਰੀ ਰੁਕ ਜਾਂਦੇ ਹਨ।]

ਆਨੰਦੀ : ਮਧੂ, ਮਧੂ...ਇਹ ਕੀ ਹੋ ਰਿਹਾ ਹੈ ? ਕਿਸਨੂੰ ਸੁਣਾ ਰਿਹਾ ਹੈਂ ਤੂੰ ? ਕੁਝ ਤਾਂ ਸੋਚ...

ਸੁਸ਼ਮਾ : ਅੱਮਾ, ਕਾਫ਼ੀ ਸੋਚ ਲਿਆ। ਅੱਜ ਦੋ ਸਾਲ ਤੋਂ ਸੋਚਦੇ ਹੀ ਆ ਰਹੇ ਹਾਂ। ਹੁਣ ਵੀ ਕੁਝ ਸੋਚਣਾ ਬਾਕੀ ਹੈ ? ਕੋਈ ਕਦੋਂ ਤਕ ਧੀਰਜ ਰੱਖੇ !...

ਵਿਨਾਇਕ ਰਾਓ : ਮਧੂ, ਇਹ ਵਿਆਹ ਨਹੀਂ ਹੋਏਗਾ...ਕਿਉਂ ਨਹੀਂ ਹੋਏਗਾ ਇਹ ਨਾ ਪੁੱਛ ? ਮੈਂ ਜਾਂਦਾ ਹਾਂ।

ਸੁਸ਼ਮਾ : ਨਾਨਾ, ਭਵਿੱਖ ਦੇਖਿਆ ਹੈ ਤੁਸੀਂ ? ਸਾਫ਼-ਸਾਫ਼ ਕਿਉਂ ਨਹੀਂ ਕਹਿੰਦੇ ? ਸੱਚ ਕਹਿ ਰਹੀ ਹਾਂ ਨਾਨਾ, ਮੈਂ ਇਸਨੂੰ ਪਿਆਰ ਕਰਦੀ ਹਾਂ। ਨਹੀਂ ਤਾਂ ਮੈਂ ਕਿਉਂ ਇਥੇ ਆਉਂਦੀ ? ਅਸੀਂ ਦਿਲੋ ਦੋਵੇਂ ਵਚਨ ਦੇ ਚੁੱਕੇ ਹਾਂ। ਉਵੇਂ ਤੁਹਾਡੇ ਸਾਹਮਣੇ ਮੈਂ ਇਹ ਗੱਲ ਮੂੰਹੋਂ ਨਾ ਕੱਢਦੀ ! ਮਧੂ ਵੀ ਨਾ ਕੱਢਦਾ ਪਰ ਅੱਜ ਅਸੀਂ ਮਿੱਥ ਕੇ ਆਏ ਹਾਂ।

ਵਿਨਾਇਕ ਰਾਓ : ਤਾਰੀਫ਼ ਕਰਦਾ ਹਾਂ—ਇਸ ਹੌਂਸਲੇ ਦੀ ਮੈਂ। ਦਿਲੋਂ ਤਾਰੀਫ਼ ਕਰਦਾ ਹਾਂ। ਪਰ ਮੈਂ ਮਜ਼ਬੂਰ ਹਾਂ। ਸੁਸ਼ਮਾ, ਸੁਣ ! ਹੁਣ ਤੂੰ ਜਾ। ਇਕ ਆਖ਼ਰੀ ਮੌਕਾ ਮੈਨੂੰ ਦੇ। ਥੋੜ੍ਹੀ ਦੇਰ ਮਗਰੋਂ ਫ਼ੋਨ ਕਰ ਲਈਂ। ਸੱਚ ਕਹਿੰਦਾ ਹਾਂ ਸੁਸ਼ਮਾ, ਨੂੰਹ ਦੇ ਰੂਪ ਵਿਚ ਤੂੰ ਮੈਨੂੰ ਪਸੰਦ ਹੈ। ਅਜਿਹੀ ਖ਼ੂਬਸੂਰਤ ਨੂੰਹ ਦਾ ਇਸ

ਘਰ ਵਿਚ ਆਉਣਾ ਇਸ ਘਰ ਲਈ ਖ਼ੁਸ਼ਕਿਸਮਤੀ ਦੀ ਗੱਲ ਹੈ। ਪਰ ਅਜੇ ਮੈਨੂੰ ਥੋੜ੍ਹਾ ਸੋਚ ਲੈਣ ਦੇ। ਜਾ, ਸੱਚੀਂ ਜਾ...

ਸੁਸ਼ਮਾ : (ਉਸੇ ਤਰ੍ਹਾਂ ਜਮੀ ਖੜ੍ਹੀ ਰਹਿੰਦੀ ਹੈ) ਨਾਨਾ...ਇਹ ਮੇਰੀ ਜਨਮਪੱਤਰੀ...

ਵਿਨਾਇਕ ਰਾਓ : ਰੱਖ ਇਸਨੂੰ ਆਪਣੇ ਕੋਲ! ਮੈਨੂੰ ਪਤਾ ਹੈ ਉਸ ਵਿਚ ਕੀ ਹੈ? ਮੂਰਖ? ਜਨਮ ਪੱਤਰੀ ਦਿਖਾਉਂਦੀ ਹੈ ਮੈਨੂੰ? ਚੰਗਾ ਹੁੰਦਾ ਜੇ ਮੈਂ ਇਹ ਸ਼ਾਸਤਰ ਨਾ ਜਾਣਦਾ। ਸ਼੍ਰੀ ਹਰੀ! ਸ਼੍ਰੀ ਹਰੀ! ਜਾ! ਜਾ ਬੇਟਾ ਹੁਣ। ਅਜੇ ਇੱਕ ਵਾਰ ਮੈਂ ਹੋਰ ਸੋਚਣਾ ਹੈ। (ਉਸਨੂੰ ਥਾਪੜਦੇ ਹਨ।)

ਸੁਸ਼ਮਾ : ਮੈਂ ਜਾਂਦੀ ਹਾਂ...

ਮਧੂ : ਨਾਨਾ, ਮੈਂ...

ਵਿਨਾਇਕ ਰਾਓ : ਤੂੰ ਨਾ ਜਾ! ਠਹਿਰ, ਕਹਿ ਰਿਹਾ ਹਾਂ ਨਾ, ਠਹਿਰ?

ਮਧੂ : ਨਾਨਾ, ਹਮੇਸ਼ਾ ਦੀ ਤਰ੍ਹਾਂ ਇਹ ਵੀ ਟਰਕਾਉਣ ਵਾਲੀ ਗੱਲ?

ਵਿਨਾਇਕ ਰਾਓ : (ਕਰੜੀ ਆਵਾਜ਼ ਵਿਚ) ਠਹਿਰ!

ਮਧੂ : ਚੰਗਾ।

[ਸੁਸ਼ਮਾ ਭਾਰੀ ਕਦਮਾਂ ਨਾਲ ਬਾਹਰ ਜਾਂਦੀ ਹੈ। ਵਿਨਾਇਕ ਰਾਓ ਦਰਵਾਜ਼ਾ ਬੰਦ ਕਰਦੇ ਹਨ। ਆਨੰਦੀ ਅੰਦਰ ਜਾਣ ਲਈ ਮੁੜਦੀ ਹੈ।]

ਵਿਨਾਇਕ ਰਾਓ : ਠਹਿਰ, ਤੂੰ ਵੀ ਠਹਿਰ! ਬੈਠ ਉੱਥੇ! ਮਧੋਬਾ ਬੈਠੋ, ਤੁਸੀਂ ਵੀ ਬੈਠੋ। ਦਿਮਾਗ਼ ਟਿਕਾਣੇ ਰੱਖ ਕੇ ਸੁਣੋ। ਸਿੰਗ ਨਾ ਮਾਰੋ। ਖ਼ੂਨ ਝਨਝਨਾ ਰਿਹਾ ਹੈ ਨਾ?

ਮਧੂ : ਨਾਨਾ, ਗ਼ਲਤੀ ਹੋ ਸਕਦੀ ਹੈ ਮੇਰੇ ਕੋਲੋਂ...

ਆਨੰਦੀ : ਸਰਾਸਰ ਗ਼ਲਤੀ! ਉਸ ਕੁੜੀ ਦੇ ਸਾਹਮਣੇ ਤੈਨੂੰ ਇਹ ਸਭ ਕੁਝ ਨਹੀਂ ਸੀ ਕਹਿਣਾ ਚਾਹੀਦਾ।

ਵਿਨਾਇਕ ਰਾਓ : ਪਰ ਸਾਨੂੰ ਚੰਗਾ ਲਗਦਾ ਹੈ, ਸਮਝੀ। ਜਵਾਨੀ ਵਿਚ ਅਸੀਂ ਵੀ ਇਹੋ ਜਿਹੇ ਹੀ ਸੀ, ਸ਼੍ਰੀ ਹਰੀ! ਸ਼੍ਰੀ ਹਰੀ! ਸੁਣ, ਸ਼ਾਂਤੀ ਨਾਲ ਸੁਣ! ਮਧੂ ਤੂੰ ਇਸ ਕੁੜੀ ਨੂੰ ਪਿਆਰ ਕਰਦਾ ਹੈਂ ਨਾ?

ਮਧੂ : ਹਾਂ।

ਵਿਨਾਇਕ ਰਾਓ : ਬਿਲਕੁਲ ਦਿਲੋਂ?

ਆਨੰਦੀ : ਇਹ ਕੀ ਪੁੱਛ ਰਹੇ ਹੋ ਤੁਸੀਂ?

ਵਿਨਾਇਕ ਰਾਓ : ਤੂੰ ਚੁੱਪ ਕੀਤੀ ਰਹਿ।

ਆਨੰਦੀ : ਸਾਰਾ ਕੰਮ ਪਿਆ ਹੈ, ਹੁਣ ਤਕ ਚਾਹ ਨਹੀਂ ਬਣੀ।

ਵਿਨਾਇਕ ਰਾਓ : ਤੇਰਾ ਸੁਣਨਾ ਜ਼ਰੂਰੀ ਹੈ। ਬੈਠ ਇੱਥੇ! ਮਧੋਬਾ, ਤਾਂ ਜਵਾਬ ਦੇ।

ਮਧੂ : ਹਾਂ ਜੀ, ਦਿਲੋਂ।

ਵਿਨਾਇਕ ਰਾਓ : ਚੰਗਾ ? ਪਰ ਸਾਨੂੰ ਕਿਵੇਂ ਪਤਾ ਲੱਗੇ ਕਿਉਂਕਿ ਸਾਡੇ ਵਕਤਾਂ ਵਿਚ ਪਿਆਰ-ਕਾਂਡ ਹੁੰਦੇ ਹੀ ਨਹੀਂ ਸਨ । ਚੰਗੀ ਗੱਲ ਹੈ । ਤਾਂ ਹੁਣ ਇਹ ਦੱਸ ਮਧੋਬਾ ਕਿ ਇਹ ਜੋ ਸੁਸ਼ਮਾ ਨਾਂ ਦੀ ਕੁੜੀ ਹੈ, ਉਹ...

ਮਧੂ : ਉਸਦੇ ਬਾਰੇ ਕੋਈ ਇਹੋ-ਉਹੋ ਜਿਹੀ ਗੱਲ ਸੁਣੀ ਹੈ ਤੁਸੀਂ...

ਵਿਨਾਇਕ ਰਾਓ : ਨਹੀਂ, ਇਹ ਗੱਲ ਨਹੀਂ ਮਧੋਬਾ ! ਗੱਲ ਇਹ ਹੈ ਕਿ ਕੋਈ ਵੀ ਆਦਮੀ ਇਹ ਕਦੇ ਨਹੀਂ ਚਾਹੇਗਾ ਕਿ ਜਿਸ ਆਦਮੀ ਨਾਲ ਉਹ ਪਿਆਰ ਕਰਦਾ ਹੈ, ਉਹ ਉਸ ਦੇ ਕਾਰਣ ਮੌਤ ਦੇ ਮੂੰਹ ਵਿਚ ਪਏ ।

ਆਨੰਦੀ : (ਤ੍ਰਭੱਕ ਕੇ) ਮਤਲਬ ?

ਮਧੂ : (ਤ੍ਰਭੱਕ ਕੇ) ਮਤਲਬ ?

ਵਿਨਾਇਕ ਰਾਓ : (ਉਠਦੇ ਹਨ । ਆਪ ਮੁਹਾਰੇ ਮੇਜ਼ ਕੋਲ ਆਉਂਦੇ ਹਨ । ਕੱਚ ਦਾ ਪੇਪਰਵੇਟ ਚੁੱਕਦੇ ਹਨ ।) ਮਧੂ, ਤੇਰੀ ਜਨਮ ਪੱਤਰੀ ਵਿਚ ਦੋ ਪਤਨੀਆਂ ਦਾ ਯੋਗ ਹੈ ।

ਆਨੰਦੀ : ਹਾਏ ਰਾਮ । ਸੱਚ ?

ਮਧੂ : ਨਾ-ਮੁਮਕਿਨ ! ਇਸ ਸ਼ਾਸਤਰ ਉਤੇ ਮੈਨੂੰ ਯਕੀਨ ਨਹੀਂ ਹੈ । ਇਹ ਸਭ ਢਕੌਂਜ ਹੈ । ਜੂਆ ਹੈ । ਇਕ ਹੋਰ ਤਰ੍ਹਾਂ ਦਾ ਜੂਆ । ਸੁਸ਼ਮਾ ਤੋਂ ਇਲਾਵਾ ਹੋਰ ਕਿਸੇ ਦਾ ਖ਼ਿਆਲ ਵੀ ਮੇਰੇ ਦਿਲ ਵਿਚ...

ਵਿਨਾਇਕ ਰਾਓ : ਵਕਤ ਤੈਨੂੰ ਸਲਾਮ ਹੈ । ਇਸ ਵਹਾਅ ਦੀ ਵਿਲੱਖਣ ਚਾਲ ਹੈ । ਹੰਕਾਰ ਦੇ ਉੱਪਰਲੇ ਰੰਗ, ਪਲਾਸਟਿਕ ਦੇ ਮੁਖੌਟੇ, ਖੇਲ੍ਹ...ਰੇਤ ਦੇ ਮਹਿਲ—ਖ਼ਤਮ ਹੋ ਜਾਂਦੇ ਹਨ । ਤਬਾਹ ਹੋ ਜਾਂਦਾ ਹੈ ਆਦਮੀ ਆਪਣੇ ਹੰਕਾਰ ਨਾਲ । ਬੜਾ ਮਨੋਰੰਜਕ ਲਗਦਾ ਹੈ ਬੁਲਬੁਲਿਆਂ ਦਾ ਖੇਲ੍ਹ । ਲੁੱਕਣ ਮੀਟੀ । ਫੁੱਟਦੇ ਵਕਤ ਆਵਾਜ਼ ਵੀ ਨਹੀਂ ਆਉਂਦੀ । ਉਸ ਗਤੀ ਦੇ ਵਹਾਅ ਵਲ ਝਾਕ ਕੇ ਦੇਖੇਂਗਾ ਤਾਂ ਛਿਣ ਭਰ ਵਿਚ ਭੁੱਲ ਜਾਏਂਗਾ ਆਪਣੇ ਮਖੌਟੇ, ਮਾਸ ਦੇ ਲੋਥੜਿਆਂ ਸਮੇਤ । ਆਕੜ ਕੇ ਨਾ ਬੋਲ ਮਧੂ, ਤੂੰ ਅਜੇ ਨਾਸਮਝ ਹੈ !

ਮਧੂ : ਕਿਉਂ ਨਾ ਬੋਲਾਂ ਨਾਨਾ ? ਕਾਲਜਾ ਫਟਿਆ ਜਾ ਰਿਹਾ ਹੈ, ਉਸਨੂੰ ਕਿਵੇਂ ਰੋਕਾਂ ?

ਵਿਨਾਇਕ ਰਾਓ : ਹੋਰ ਸੁਣ ! ਮੈਂ ਨਹੀਂ ਚਾਹੁੰਦਾ ਕਿ ਤੇਰੇ ਕਰਕੇ ਸੁਸ਼ਮਾ ਵਰਗੀ ਕੁੜੀ ਨੂੰ ਆਪਣੀ ਜਾਨ ਗੁਆਉਣੀ ਪਏ...ਤੇ ਸ਼ਾਇਦ ਤੂੰ ਵੀ ਨਹੀਂ ਚਾਹੇਂਗਾ ।

ਮਧੂ : ਨਾਨਾ, ਜਿਓਤਸ਼ ਉਤੇ...ਇਕ ਅਣਜਾਣੇ ਅਧੂਰੇ ਸ਼ਾਸਤਰ ਉੱਤੇ ਇੰਨਾ ਵਿਸ਼ਵਾਸ ? ਮੈਂ ਵਿਗਿਆਨਕ ਯੁਗ ਦਾ ਆਦਮੀ ਹਾਂ ।

ਵਿਨਾਇਕ ਰਾਓ : ਹਰ ਸ਼ਾਸਤਰ ਅਧੂਰਾ ਹੀ ਹੁੰਦਾ ਹੈ ਮਧੂ ! ਕਿਸੇ ਆਦਮੀ ਦੀ ਫ਼ੌਲਾਦੀ ਪਕੜ ਵਿਚ ਆ ਕੇ ਹੀ ਉਹ ਪੂਰਾ ਹੁੰਦਾ ਹੈ । ਉਹ ਅਧਿਕਾਰ ਉਸ ਆਦਮੀ ਦਾ ਹੀ ਹੁੰਦਾ ਹੈ । ਸ਼ਾਸਤਰ ਤਾਂ ਹਮੇਸ਼ਾ ਹੀ ਨਿਰਜਿੰਦ ਹੁੰਦਾ ਹੈ । ਪਰ ਉਸ

ਵਿਚ ਚੇਤਨਾ ਫੂਕਦਾ ਹੈ ਕੋਈ ਆਦਮੀ । ਮੈਂ, ਨਾਨਾ, ਦੱਸ ਰਿਹਾ ਹਾਂ—ਆਖ਼ਰੀ ਵਾਰ—ਨਿਮਰਤਾ ਨਾਲ ਜਿਉਤਸ਼ ਸ਼ਾਸਤਰ ਦੇ ਮਾਹਰ ਦੇ ਤੌਰ ਉਤੇ ਨਹੀਂ, ਸਗੋਂ ਉਸ ਸ਼ਾਸਤਰ ਦਾ ਵਿਦਿਆਰਥੀ ਹੋਣ ਦੇ ਨਾਤੇ—ਸੁਸ਼ਮਾ ਦਾ ਤੇਰੇ ਨਾਲ ਵਿਆਹ ਹੁੰਦੇ ਹੀ ਅਗਲੇ ਗਿਆਰ੍ਹਾਂ ਮਹੀਨਿਆਂ ਵਿਚ ਪ੍ਰਸੂਤ ਦੇ ਸਮੇਂ ਉਹ ਮਰ ਜਾਏਗੀ । ਪੱਕੀ ਗੱਲ ਹੈ । ਅੱਜ ਤਕ ਦੇ ਮਹਾਨ ਤਜਰਬਿਆਂ ਦੇ ਆਧਾਰ ਉਤੇ ਕਹਿ ਰਿਹਾ ਹਾਂ ਇਹ । ਕੀ ਤੂੰ ਚਾਹੁੰਦਾ ਹੈਂ ਕਿ ਅਜਿਹਾ ਹੋਵੇ ?

ਮਧੂ : (ਢਿੱਲਾ ਪੈ ਜਾਂਦਾ ਹੈ) ਨਾਨਾ...

ਵਿਨਾਇਕ ਰਾਓ : ਹਾਂ ਬੇਟਾ ! ਕੀ ਤੂੰ ਚਾਹੇਂਗਾ ਕਿ ਤੇਰੇ ਕਰਕੇ ਉਹ ਰਤਨ ਤਬਾਹ ਹੋ ਜਾਏ ? ਉਸਦੀ ਮੌਤ ਤੋਂ ਮਗਰੋਂ ਤੇਰਾ ਕੀ ਬਣੇਗਾ ? ਕਿਸ ਅੱਗ ਵਿਚ ਝੁਲਸਦਾ ਰਹੇਂਗਾ ਇਸ ਗੱਲ ਬਾਰੇ ਵੀ ਤੂੰ ਕਦੇ ਸੋਚਿਆ ਹੈ ? ਤੇ ਬਿਰਹਾ ਦੀਆਂ ਯਾਤਨਾਵਾਂ ਨਾਲ ਦੁਖੀ ਹੋ ਕੇ ਵੀ ਤੂੰ ਮੁੜ ਵਿਆਹ ਕਰੇਂਗਾ । ਫੇਰ ਤੇਰਾ ਪਿਆਰ ਕਿਥੇ ਰਿਹਾ, ਮਧੂ ? ਕਿਥੇ ਗਈ ਤੇਰੀ ਸ਼ਰਧਾ ? ਕਿਥੇ ਗਏ ਤੇਰੀ ਜ਼ਿੱਦ ਤੇ ਤੇਰਾ ਪ੍ਰਣ ? ਸਭ ਬੇਮਾਇਨੇ ਹੈ, ਮਧੂ ਸੱਚਾ ਹੈ ਸਿਰਫ ਉਹ ਗਤੀ ਦਾ ਵਹਾਅ । ਜਿਹੜਾ ਅਖੰਡ ਵਗਦਾ ਹੈ । ਉਸਦਾ ਨਾਦ ਸੁਣ, ਮਧੂ, ਉਹ ਨਾਦ ਲਾਵੇ ਦੀ ਤਰ੍ਹਾਂ ਹੈ ਜਿਸਦੇ ਉਬਾਲ ਵਿਚ ਕੰਨਾਂ ਦੇ ਪਰਦੇ ਝੁਲਸ ਕੇ ਭਸਮ ਹੋ ਜਾਂਦੇ ਹਨ ।

ਮਧੂ : ਨਾਨਾ, ਇਸ ਗਤੀ ਦੇ ਵਹਾਨ ਵਿਚ ਅਸੀਂ ਸਿਰਫ਼ ਵਗਦੇ ਰਹੀਏ, ਬੱਸ ! ਤੁਹਾਡਾ ਸ਼ਾਸਤਰ ਇਸਦਾ ਕੋਈ ਉਪਾਅ ਨਹੀਂ ਦੱਸਦਾ ?

ਵਿਨਾਇਕ ਰਾਓ : ਪਾਗਲਾ ਉਪਾਅ ਕਿਹਾ ? ਇਹ ਗਣਿਤ ਹੈ । ਜ਼ੀਰੋ ਦੇ ਗਣਿਤ ਜ਼ੀਰੋ ਦਾ ਉਪਾਅ ਦੱਸਦੇ ਹਨ ਪਾਗਲਾ ! ਜੋ ਕਰਨਾ ਹੈ ਸੋਚ-ਸਮਝ ਕੇ ਕਰੋ । ਜ਼ਹਿਰ ਨੂੰ ਚਖਣਾ ਹੈ ਤਾਂ ਚਖ਼ ਕੇ ਦੇਖੋ । ਪਰ ਮੈਂ ਤੈਨੂੰ ਸਾਵਧਾਨ ਕਰ ਦਿਤਾ ਹੈ...

ਆਨੰਦੀ : ਵਿਚਾਰੀ ਨੂੰ ਬਲੀ ਤਾਂ ਨਹੀਂ ਚੜਾਉਣਾ ? ਮਧੂ ਇੰਨਾ ਬੇਸਮਝ ਨਹੀਂ । ਪਰ ਮੈਂ ਕਹਿੰਦੀ ਹਾਂ ਉਸਦੀ ਕਿਸਮਤ ਵਿਚ ਕੀ ਹੈ ਇਹ ਵੀ ਤਾਂ ਦੇਖੋ ? ਸ਼ਾਇਦ ਉਸਦੀ ਕਿਸਮਤ ਵਿਚ ਮੌਤ ਦਾ ਯੋਗ ਨਾ ਹੋਵੇ ਤੇ...

ਵਿਨਾਇਕ ਰਾਓ : ਜਾ ! ਅੰਦਰ ਜਾ ਤੂੰ ! ਲੋੜ ਹੋਏ ਭਾਵੇਂ ਨਾ, ਜੀਭ ਬੋਲ ਹੀ ਪੈਂਦੀ ਹੈ ਕੁਝ ਨਾ ਕੁਝ । ਤਾਰੇ ਤੋੜ ਲਿਆਈ ਹੈਂ ਤੂੰ ਆਪਣੀ ਬੁਢੀ ਅਕਲ ਨਾਲ । ਚਲਦਾ ਹਾਂ ਮੈਂ । ਬਹੁਤ ਦੇਰ ਹੋ ਗਈ । ਪਰ ਇਹ ਗੱਲ ਨਹੀਂ ਕਿ ਟੈਲੀਫ਼ੋਨ ਆਏਗਾ ਹੀ ਨਹੀਂ । (ਘੜੀ ਦੇਖਦੇ ਹਨ) ਮਧੂ, ਮੇਰੇ ਜਾਂਦੇ ਹੀ ਫ਼ੋਨ ਦੀ ਘੰਟੀ ਵਜੇਗੀ । ਫ਼ੋਨ ਉਸੇ ਦਾ ਹੋਏਗਾ । ਜੋ ਕਹਿਣਾ ਹੈ ਸੋਚ-ਸਮਝ ਕੇ ਕਹੀਂ, ਤੇ ਤੂੰ ਜਾ ਕੇ ਆਪਣਾ ਕੰਮ ਕਰ । ਸ਼ਾਇਦ ਬੰਨਿਆ ਬਾਪੂ ਇਥੇ ਹੀ ਆ ਜਾਏ ਮੇਰੇ ਤੋਂ ਪਹਿਲਾਂ । (ਜਾਂਦੇ ਹਨ ।)

[ਫ਼ੋਨ ਦੀ ਘੰਟੀ ਵਜਦੀ ਹੈ ।]

ਮਧੂ : ਹੈਂ ? ਉਹੀ ਹੋਇਆ ਜੋ ਨਾਨਾ ਨੇ ਕਿਹਾ ਸੀ ।

ਆਨੰਦੀ : ਸਿਰਫ਼ ਇਹੀ ਨਹੀਂ । ਅੱਗੇ ਵੀ ਉਹੀ ਹੋਏਗਾ ਜੋ ਉਹ ਕਹਿੰਦੇ ਹਨ । ਚੰਗੀ ਤਰ੍ਹਾਂ ਸੋਚ ਲਿਆ ਹੈ ਨਾ ? ਕੋਈ ਅਜਿਹੀ ਗੱਲ ਨਾ ਕਹੀਂ ਜਿਸ ਨਾਲ ਉਸਨੂੰ ਧੱਕਾ ਲਗੇ । (ਅੰਦਰ ਚਲੀ ਜਾਂਦੀ ਹੈ ।)

ਮਧੂ : (ਰਿਸੀਵਰ ਚੁਕਦਾ ਹੈ) ਹੈਲੋ...ਹਾਂ, ਮੈਂ ਮਧੂ ਬੋਲ ਰਿਹਾ ਹਾਂ ਸੁਸ਼ਮਾ, ਫ਼ੋਨ ਉਤੇ ਦੱਸਣ ਦੀ ਗੱਲ ਨਹੀਂ ਹੈ, ਮੈਂ ਆ ਰਿਹਾ ਹਾਂ ਉਧਰ ! ਨਹੀਂ... ਨਹੀਂ...ਅਜਿਹੀ ਕੋਈ ਗੱਲ ਨਹੀਂ । ਨਹੀਂ, ਸੱਚ...ਮੈਂ ਆ ਰਿਹਾ ਹਾਂ ਉਧਰ । ਸੱਚ ਆ ਰਿਹਾ ਹਾਂ । ਨਾਂਹ ਕਰ ਦਿਆਂ ਤਾਂ ? ਲੈ ਆ ਗਿਆ ਮੈਂ...ਘਰ ਆਉਂਦਾ ਹਾਂ । ਚਲ ਹੀ ਪਿਆ ਸਮਝ ! ਹੁਣੇ...(ਰਿਸੀਵਰ ਰੱਖ ਦਿੰਦਾ ਹੈ । ਦਰਵਾਜ਼ੇ ਉਤੇ ਦਸਤਕ) ਕੌਣ ਗੰਵਾਰ ਹੈ ? ਭੰਨ ਰਿਹਾ ਹੈ ਦਰਵਾਜ਼ਾ ? ਚੰਗੀ ਖ਼ਾਸੀ ਘੰਟੀ ਲੱਗੀ ਹੋਈ ਹੈ...(ਚੀਖ਼ਦਾ ਹੈ) ਘੰਟੀ ਹੈ ਘੰਟੀ, ਦਰਵਾਜ਼ੇ ਉਤੇ । (ਮੁੜ ਦਸਤਕ) ਹੱਤ ਤੇਰੀ । ਬਿਲਕੁਲ ਪੇਂਡੂ ਹੈ ਪੇਂਡੂ !

[ਦਰਵਾਜ਼ਾ ਖੋਲ੍ਹਦਾ ਹੈ । ਦਰਵਾਜ਼ੇ ਉਤੇ ਬੰਨਿਆ ਬਾਪੂ ਖੜ੍ਹੇ ਹਨ । ਬਗਲ ਵਿਚ ਬਿਸਤਰਾ, ਹੱਥ ਵਿਚ ਟਰੰਕ । ਉਨ੍ਹਾਂ ਦੇ ਪਿੱਛੇ ਉਨ੍ਹਾਂ ਦੀ ਧੀ ਸ਼ਕੂ । ਕੁਝ ਗੁਣਗੁਣਾ ਰਹੀ ਹੈ ।]

ਬੰਨਿਆ ਬਾਪੂ : ਸ਼ਕੂ, ਇਹ ਸ਼ਹਿਰ ਹੈ ! ਸਮਝੀ, ਆ ਜਾ ਅੰਦਰ । ਆਪਣੇ ਨਾਂ ਦੀ ਫਟੀ ਹੁਣ ਵੀ ਹਿੰਦੀ ਵਿਚ ਹੀ ਲਾਈ ਹੋਈ ਹੈ; ਇਹ ਚੰਗਾ ਕੀਤਾ ਨਾਨਾ ਨੇ... ਨਾਨਾ ਓ...ਨਾ...ਨਾ !

ਮਧੂ : ਨਾਨਾ ਬਾਹਰ ਗਏ ਹਨ ! ਤੁਹਾਡਾ ਸ਼ੁਭ ਨਾਂ ?

ਬੰਨਿਆ ਬਾਪੂ : ਜੀ ! ਮੈਂ...ਤੇ ਤੁਸੀਂ ?

ਮਧੂ : ਮੈਂ ? ਖ਼ੂਬ ! ਮੈਂ ਮਧੁਕਰ ਹਾਂ...

ਬੰਨਿਆ ਬਾਪੂ : ਉਹ, ਨਾਨਾ ਨੇ ਚਿੱਠੀ ਵਿਚ ਲਿਖਿਆ ਤਾਂ ਸੀ...ਠੀਕ । ਪਰ ਨਾਨਾ ਕਿਥੇ ਹਨ ? (ਅੰਦਰ ਆਉਂਦੇ ਹਨ) ਸ਼ਕੂ, ਆ ਬੇਟਾ !

ਸ਼ਕੂ : ਬੱਬਾ, ਇਨ੍ਹਾਂ ਕਮਰਿਆਂ ਦੇ ਸਾਰੇ ਦਰਵਾਜ਼ੇ ਬੰਦ ਕਿਉਂ ਹਨ ?

ਬੰਨਿਆ ਬਾਪੂ : ਨ੍ਹੀਂ ਪਹਿਲਾਂ ਅੰਦਰ ਤਾਂ ਆ !

ਸ਼ਕੂ : ਉਏ ਬਾਪ, ਬੱਬਾ, ਉਹ ਦੇਖੋ, ਉਹ ਦੇਖੋ—ਉਨ੍ਹਾਂ ਪੌੜੀਆਂ ਤੋਂ ਹੁਣੇ ਜਿਹੜੀ ਔਰਤ ਗਈ ਸੀ ਨਾ, ਉਸਨੇ ਆਪਣੇ ਜੂੜੇ ਵਿਚ ਕਿੰਨਾ ਸੋਹਣਾ ਹਾਰ ਬੰਨ੍ਹਿਆ ਹੋਇਆ ਹੈ ?

ਬੰਨਿਆ ਬਾਪੂ : (ਗੁਸੇ ਵਿਚ ਝਾੜਦੇ ਹੋਏ) ਅੰਦਰ ਆ ! ਕਹਿ ਰਿਹਾ ਹਾਂ ਨਾ ਅੰਦਰ ਆ...

[ਆਨੰਦੀ ਬਾਹਰ ਆਉਂਦੀ ਹੈ। ਸ਼ਕੂ ਅੰਦਰ ਆਉਂਦੀ ਹੈ। ਆਨੰਦੀ ਦੇ ਪੈਰੀਂ ਪੈਂਦੀ ਹੈ।]

ਆਨੰਦੀ : ਬੜੀ ਹੀ ਸਮਝਦਾਰ ਬੱਚੀ ਹੈ ਇਹ !

[ਮਧੂ ਦੇਖਦਾ ਰਹਿੰਦਾ ਹੈ। ਸ਼ਕੂ ਬਹੁਤ ਖ਼ੂਬਸੂਰਤ ਹੈ। ਸਾਉਲੀ ਵੱਡੀ-ਵੱਡੀਆਂ ਪਾਣੀਦਾਰ ਅੱਖਾਂ। ਹਸਮੁਖ, ਲੰਬੇ ਵਾਲ। ਚੰਗਾ ਤਕੜਾ ਸਰੀਰ।]

ਬੰਨਿਆ ਬਾਪੂ : ਸ਼ਕੂ, ਪੈਰੀਂ ਪੈਣ ਦੀ ਗੱਲ ਤੈਨੂੰ ਕਿਵੇਂ ਸੁੱਝੀ ? ਸੱਚੀਂ, ਕਮਾਲ ਕਰ ਦਿੱਤਾ ਤੂੰ ਤਾਂ ! ਇਹ ਆਪਣੇ ਨਾਨਾ ਦੀ ਨਾਨੀ ਹੈ ਸਮਝੀ—ਮਤਲਬ ਤੇਰੀ ਚਾਚੀ ! ਮੰਨੀ ਹੋਈ ਚਾਚੀ। ਨਾਨਾ ਕਿੱਥੇ ਹਨ ?

ਆਨੰਦੀ : ਸਟੇਸ਼ਨ ਗਏ ਹਨ। ਤੁਹਾਨੂੰ ਨਹੀਂ ਮਿਲੇ ?

ਬੰਨਿਆ ਬਾਪੂ : ਮੈਨੂੰ ਨਹੀਂ ਮਿਲੇ। ਤੇ ਉਹ ਮੈਨੂੰ ਹੀ ਗੰਵਾਰ ਕਹਿਣਗੇ। ਮੈਂ ਚਲਾ ਆਇਆ ਸਿੱਧਾ।

[ਸ਼ਕੂ ਬਿਜਲੀ ਦੇ ਪੱਖੇ ਨੂੰ ਘੁੰਮਦੇ ਦੇਖਦੀ ਰਹਿੰਦੀ ਹੈ। ਉਸਨੂੰ ਬਹੁਤ ਮਜ਼ਾ ਆ ਰਿਹਾ ਹੈ।]

ਬੰਨਿਆ ਬਾਪੂ : ਸ਼ਕੂ—

ਆਨੰਦੀ : ਇੰਨੇ ਗ਼ੌਰ ਨਾਲ ਕੀ ਦੇਖ ਰਹੀ ਹੈ ਉਹ, ਬਾਪੂ ?

ਬੰਨਿਆ ਬਾਪੂ : ਕੁਝ ਨਹੀਂ, ਕੁਝ ਨਹੀਂ ! ਸ਼ਕੂ...ਸ਼ਕੂ...ਬੇਟੀ, ਹੁਣ ਅੰਦਰ ਤਾਂ ਆ ਜਾ।

[ਮਧੂ ਵੀ ਹੈਰਾਨ ਹੈ।]

ਆਨੰਦੀ : ਸ਼ਕੂ, ਚੱਲ ਅੰਦਰ ਬੇਟੀ !

ਸ਼ਕੂ : (ਛੋਟੀ ਜਿਹੀ ਬੱਚੀ ਦੀ ਤਰ੍ਹਾਂ ਤਾੜੀਆਂ ਵਜਾਉਂਦੀ ਹੈ) ਵਾਹ-ਵਾਹ ! ਕਿਵੇਂ ਘੁੰਮ ਰਿਹਾ ਹੈ ਇਹ ਚੱਕਾ...ਕਿਉਂ ? ਏ...ਏ...ਰੁਕ ਜਾ...ਰੁਕ ਜਾ ! ਨਹੀਂ ਰੁਕੇਂਗਾ ? ਬੰਦ...ਬੰਦ ਕਰੋ ਨਾ ਉਸਨੂੰ ਨਾਨੀ। ਨਹੀਂ ਤਾਂ ਸਾਰੇ ਘਰ ਵਿਚ ਘੁੰਮਦਾ ਫਿਰੇਗਾ ਇਹ ਚੱਕਾ।

ਆਨੰਦੀ : ਨ੍ਹੀਂ ਸ਼ਕੂ, ਉਹ ਪੱਖਾ ਹੈ, ਪੱਖਾ।

ਬੰਨਿਆ ਬਾਪੂ : ਸ਼ਕੂ, ਹੱਤ ਤੇਰੀ ! ਐਵੇਂ ਹੀ ਲੈ ਆਇਆ ਇਸਨੂੰ। ਸ਼ਕੂ, ਮੰਨੇਗੀ ਨਹੀਂ ਤਾਂ ਇਕ ਚੰਡ ਮਾਰਾਂਗਾ ?

[ਕੁੜੀ ਤ੍ਰੱਭਕ ਕੇ ਭਿੱਜੀ ਬਿੱਲੀ ਦੀ ਤਰ੍ਹਾਂ ਖੜ੍ਹੀ ਹੋ ਜਾਂਦੀ ਹੈ।]

ਆਨੰਦੀ : ਗੁੱਸੇ ਕਿਉਂ ਹੁੰਦੇ ਹੋ ਬਾਪੂ ? ਦੇਖੋ ਨਾ ਬੱਚੀ ਕਿੰਨਾ ਘਬਰਾ ਗਈ। ਪਿੰਡਾਂ ਵਿਚ ਪੱਖੇ ਕਿੱਥੇ—ਸ਼ਾਇਦ ਇਸੇ ਲਈ ਉਸਨੂੰ ਅਜੀਬ ਲੱਗਾ ਹੋਵੇ। ਚੱਲ, ਤੂੰ ਅੰਦਰ ਚੱਲ; ਥੱਕੀ-ਟੁੱਟੀ ਆਈ ਹੈ ਸਫ਼ਰ ਕਰਕੇ।

[ਫ਼ੋਨ ਦੀ ਘੰਟੀ ਵਜਦੀ ਹੈ।]

ਸ਼ਕੂ : ਬਾਪ ਉਏ ਬਾਪ ! ਇਹ ਕੀ ਨਾਨੀ ? (ਫ਼ੋਨ ਵੱਲ ਇਸ਼ਾਰਾ ਕਰਦੀ ਹੈ) ਟ੍ਰਿੰਗ-ਟ੍ਰਿੰਗ-ਟ੍ਰਿੰਗ ਹੋ ਰਿਹਾ ਹੈ ਦੇਖ ਰਹੇ ਹੋ ਨਾ ਤੁਸੀਂ ? ਸੁਣੋ ਕਿਤੇ ਭੂਤ ਤਾਂ ਨਹੀਂ ਹੈ ਉਸ ਵਿਚ !...ਭੂਤ...!

ਬੰਨਿਆ ਬਾਪੂ : ਰਾਮ ! ਰਾਮ ! ਨਾਨੀ ਤੁਸੀਂ ਇਸਨੂੰ ਅੰਦਰ ਲੈ ਜਾਉ ! ਹੇ ਰੱਬ ! ਐਵੇਂ ਹੀ ਇਸਨੂੰ ਇਥੇ ਲੈ ਆਇਆ ਮੈਂ ।

ਆਨੰਦੀ : ਫ਼ੋਨ ਕਹਿੰਦੇ ਹਨ ਇਸਨੂੰ—ਫੇਰ ਦੱਸਾਂਗੀ, ਸਮਝੀ । ਉਹ ਆ ਕੇ ਸਭ ਕੁਝ ਸਮਝਾ ਦੇਣਗੇ ਤੈਨੂੰ ।

[ਮਧੂ ਰਿਸੀਵਰ ਚੁੱਕਦਾ ਹੈ ।]

ਮਧੂ : ਹੈਲੋ—ਮੈਂ ਮਧੂ ਬੋਲ ਰਿਹਾ ਹਾਂ । ਪਹੁੰਚਿਆ ਹੀ ਸਮਝ—ਬੱਸ ਨਿਕਲਣ ਹੀ ਲੱਗਾ ਹਾਂ । ਕੀ ਕਿਹਾ ? ਤੂੰ ਇਥੇ ਆ ਰਹੀ ਹੈਂ ? ਨਹੀਂ, ਨਹੀਂ ! ਮੈਂ ਹੀ ਆਉਂਦਾ ਹਾਂ । ਇਥੇ ਨਾਨਾ ਦੇ ਇਕ ਦੋਸਤ ਆ ਗਏ ਉਨ੍ਹਾਂ ਨਾਲ ਹੀ ਗੱਲ ਕਰ ਰਿਹਾ ਸੀ । ਪਹੁੰਚਿਆ ਹੀ ਸਮਝ—ਲੈ ਤੁਰ ਪਿਆ— (ਰਿਸੀਵਰ ਰੱਖ ਦਿੰਦਾ ਹੈ) ।

ਸ਼ਕੂ : ਮੈਂ ਵੀ ਬੋਲਾਂਗੀ । ਬੋਲਾਂ ਮੈਂ ? (ਐਵੇਂ ਹੀ ਹਸਦੀ ਹੈ) ਮਜ਼ੇਦਾਰ ਗੱਲ ਹੈ । ਤੁਸੀਂ ਇਕਲੇ ਹੀ ਬੋਲ ਰਹੇ ਸੀ । ਤੁਹਾਡੇ ਨਾਲ ਉਸ ਵਿਚੋਂ ਕੀ ਭੂਤ ਬੋਲ ਰਿਹਾ ਸੀ ? ਦੱਸੋ, ਦੱਸੋ ਨਾ...

ਬੰਨਿਆ ਬਾਪੂ : (ਚੀਖ਼ਦੇ ਹਨ) ਸ਼ਕੂ, ਜਾਂਦੀ ਹੈਂ ਅੰਦਰ ਜਾਂ ਨਹੀਂ ?

[ਸ਼ਕੂ ਘਬਰਾ ਕੇ ਅੰਦਰ ਜਾਂਦੀ ਹੈ ।]

ਆਨੰਦੀ : ਕਿੰਨਾ ਚੀਖ਼ਦੇ ਹੋ ਤੁਸੀਂ ਉਸ ਬੱਚੀ ਉਤੇ ?

ਬੰਨਿਆ ਬਾਪੂ : ਸਾਰੀ ਜ਼ਿੰਦਗੀ ਬਰਬਾਦ ਹੋ ਗਈ । ਚੰਨ ਵਰਗੀ ਧੀ ! (ਮਧੂ ਵੱਲ ਦੇਖਦੇ ਹਨ) ਬਰਬਾਦ ਹੋਈ ਜਾ ਰਹੀ ਹੈ । ਰੱਬ ਵੀ ਕਿੰਨਾ ਬੇਰਹਿਮ ਹੈ ? ਇੰਨਾ ਰੂਪ ਦਿੱਤਾ ਹੈ, ਉਹ ਨਾ ਦਿੰਦਾ ਤਾਂ ਵੀ ਕੰਮ ਚਲ ਜਾਂਦਾ । ਥੋੜ੍ਹੀ ਅਕਲ ਹੋਰ ਦੇ ਦਿੰਦਾ ਤਾਂ ? ਬੱਚੀ ਦੀ ਸਾਰੀ ਜ਼ਿੰਦਗੀ ਬੇਕਾਰ ਹੋ ਗਈ ।

ਮਧੂ : ਮਾਂ, ਮੈਂ ਜਾ ਰਿਹਾ ਹਾਂ, ਉਥੇ ।

ਆਨੰਦੀ : ਜ਼ਰਾ ਸਮਝਦਾਰੀ ਤੋਂ ਕੰਮ ਲਈਂ, ਸਮਝਿਆ ? ਬਾਪੂ, ਤੁਸੀਂ ਅੰਦਰਲੇ ਕਮਰੇ ਵਿਚ ਸਾਮਾਨ ਰੱਖ ਦਿਉ, ਨਾ ਹੋਵੇ, ਤਾਂ ਮਧੂ ਰੱਖ ਦੇਵੇਗਾ ।

ਬੰਨਿਆ ਬਾਪੂ : ਨਹੀਂ, ਨਹੀਂ, ਮੈਂ ਹੀ ਰੱਖ ਦਿੰਦਾ ਹਾਂ । ਉਨ੍ਹਾਂ ਨੂੰ ਕਿਉਂ ਪਰੇਸ਼ਾਨ ਕੀਤਾ ਜਾਏ ? (ਝੱਟ ਅੰਦਰ ਚਲੇ ਜਾਂਦੇ ਹਨ ।)

ਆਨੰਦੀ : ਖੱਬੇ ਪਾਸੇ ਦਾ ਕਮਰਾ ! ਸਮਝ ਗਏ ਨਾ ?

ਬੰਨਿਆ ਬਾਪੂ : (ਅੰਦਰੋਂ) ਮੈਨੂੰ ਪਤਾ ਹੈ ਨਾਨੀ । ਪੰਦਰਾਂ ਸਾਲ ਪਹਿਲਾਂ ਇਕ ਵਾਰ ਆਇਆ ਜੋ ਸੀ ।

ਮਧੂ : ਮਾਂ...

ਆਨੰਦੀ : ਕੀ ਹੈ ?

ਮਧੂ : ਇਕ ਬੜਾ ਅਜੀਬ ਖ਼ਿਆਲ ਆ ਰਿਹਾ ਹੈ ਦਿਲ ਵਿਚ । ਠੀਕ ਤਾਂ ਨਹੀਂ ਹੈ, ਪਰ...ਮਾਂ...

ਆਨੰਦੀ : ਕੀ ਖ਼ਿਆਲ ? (ਅੰਦਰੋਂ ਘਬਰਾ ਜਾਂਦੀ ਹੈ) ਕਿਥੇ ਜਾ ਰਿਹਾ ਹੈਂ ਤੂੰ ?

ਮਧੂ : ਮਾਂ, ਇਸ ਕੁੜੀ ਨਾਲ—ਕਹਿਣ ਦਿਉ, ਗੱਲ ਕੁਝ ਜਚਦੀ ਨਹੀਂ । ਅਜੀਬ ਪਰੇਸ਼ਾਨੀ ਹੈ । ਪਰ ਮੈਂ ਵੀ ਕੀ ਕਰਾਂ ? ਸੁਸ਼ਮਾ ਮੇਰੀ ਜ਼ਿੰਦਗੀ ਵਿਚ ਆ ਸਕੇ ਇਸਦੇ ਲਈ ਕੋਈ ਸਿੱਧਾ ਜਿਹਾ ਉਪਾਅ, ਕੋਈ ਟੋਟਕਾ...

ਆਨੰਦੀ : ਆਖ਼ਿਰ ਤੂੰ ਕਹਿਣਾ ਕੀ ਚਾਹੁੰਦਾ ਹੈਂ ? ਮੇਰੀ ਤਾਂ ਕੁਝ ਵੀ ਸਮਝ ਵਿਚ ਨਹੀਂ ਆਉਂਦਾ । ਕੀ ਕਹਿ ਰਿਹਾ ਸੀ ? ਕਹਿ ਨਾ ਜਲਦੀ !

ਮਧੂ : ਇਸੇ ਨਾਲ ਕਿਉਂ ਨਾ ਵਿਆਹ ਕਰ ਲਵਾਂ ? ਗਿਆਰਾਂ ਮਹੀਨੇ ਮਗਰੋਂ ਇਹ ਪਾਗਲ ਕੁੜੀ...

ਆਨੰਦੀ : ਕਿਹੋ ਜਿਹੀਆਂ ਗੱਲਾਂ ਕਰਦਾ ਹੈਂ ਮਧੂ ? ਕਿੰਨੀ ਅਣਜਾਣ ਹੈ ਵਿਚਾਰੀ, ਭੋਲੀ ! ਦੇਖਣ ਵਿਚ ਸੱਚ ਮੁੱਚ ਬਹੁਤ ਖ਼ੂਬਸੂਰਤ ਹੈ । ਅੱਖਾਂ ਦੇਖੀਆਂ ਉਸਦੀਆਂ ? ਬੱਚਿਆਂ ਦੀ ਤਰ੍ਹਾਂ ਨਿਰਮਲ ਅੱਖਾਂ ਹਨ । ਉਸਨੂੰ ਬਲੌ... ਨਹੀਂ, ਨਹੀਂ । ਮੈਂ...ਮੈਂ ਉਨ੍ਹਾਂ ਤੋਂ ਪੁੱਛਾਂਗੀ—

ਮਧੂ : ਨਾ,...ਨਾ ਨਾਨਾ ਤੋਂ ਨਾ ਪੁੱਛ ਬੈਠਣਾ । ਇਵੇਂ ਹੀ ਖ਼ਿਆਲ ਆ ਗਿਆ ਸੀ ਦਿਲ ਵਿਚ, ਕੀ ਮੈਂ ਇੰਨਾ ਜਾਨਵਰ ਹਾਂ ? ਨਹੀਂ ! ਚਕਰਾਇਆ ਹੋਇਆ ਦਿਮਾਗ਼ ਕਿਸੇ ਨਾ ਕਿਸੇ ਤਰ੍ਹਾਂ ਪਹੇਲੀ ਬੁੱਝਣਾ ਚਾਹੁੰਦਾ ਹੈ...ਐਵੇਂ ਹੀ ਇਸਨੂੰ ਦੇਖਿਆ ਤਾਂ ਪਹੇਲੀ ਬੁਝਾਉਣ ਦਾ ਇਕ ਤਰੀਕਾ ਸੁੱਝਿਆ । ਚੰਗਾ ਜਾਂਦਾ ਹਾਂ...

[ਘੰਟੀ ਵਜਦੀ ਹੈ ।]

ਉਹੀ ਤਾਂ ਨਹੀਂ ਆ ਗਈ ਕਿਤੇ ?

[ਝੱਟ ਦਰਵਾਜ਼ਾ ਖੋਲ੍ਹਦਾ ਹੈ । ਵਿਨਾਇਕ ਰਾਓ ਆਉਂਦੇ ਹਨ ।]

ਮਾਂ, ਮੈਂ ਜਾ ਰਿਹਾ ਹਾਂ ।

[ਜਾਂਦਾ ਹੈ ।]

ਵਿਨਾਇਕ ਰਾਓ : ਬੰਨਿਆ ਆ ਗਿਆ ਸ਼ਾਇਦ ?

ਆਨੰਦੀ : ਹਾਂ, ਤੁਹਾਡੇ ਜਾਂਦੇ ਹੀ ਉਹ ਆ ਗਏ । ਹੁਣੇ ਭੇਜਦੀ ਹਾਂ ਉਨ੍ਹਾਂ ਨੂੰ ।

[ਜਾਣ ਲਗਦੀ ਹੈ ।]

ਵਿਨਾਇਕ ਰਾਓ : ਮਧੂ ਇਸ ਤਰ੍ਹਾਂ ਭੱਜਦਾ-ਭੱਜਦਾ ਕਿਥੇ ਗਿਆ ਹੈ ? ਉਸਦੇ ਚਿਹਰੇ ਦੀ ਹਰ ਲਕੀਰ ਇੰਨੀ ਸੁੰਗੜ ਕਿਉਂ ਗਈ ਸੀ ? ਉਹ ਮੇਰੇ ਤੋਂ ਅੱਖਾਂ ਕਿਉਂ ਚੁਰਾ ਰਿਹਾ ਸੀ ?

ਆਨੰਦੀ : ਜੀ ? ਜੀ ? ਨਹੀਂ ਤਾਂ, ਕੁਝ ਵੀ ਤਾਂ ਨਹੀਂ ।

ਵਿਨਾਇਕ ਰਾਓ : ਨਹੀਂ ਕਿਵੇਂ ? ਕੁਝ ਨਾ ਕੁਝ ਗੱਲ ਜ਼ਰੂਰ ਹੈ । ਇਸ ਨਾਨਾ ਨੂੰ ਬੇਵਕੂਫ਼ ਨਾ ਬਣਾਉ ! ਕੀ ਯੋਜਨਾ ਬਣਾ ਰਿਹਾ ਸੀ ਉਹ ? ਦੱਸ ?

ਆਨੰਦੀ : ਨਹੀਂ ਜੀ, ਯੋਜਨਾ ਕੀ ਬਣਾਏਗਾ ਉਹ ? ਯੋਜਨਾ ? ਨਹੀਂ, ਨਹੀਂ, ਗੱਲ ਇਹ ਹੈ ਕਿ ਤੁਸੀਂ ਜੋ ਕੁਝ ਉਸਨੂੰ ਦੱਸਿਆ ਹੈ ਉਸ ਨਾਲ ਚਕਰਾ ਗਿਆ ਹੈ ਉਹ ।

ਵਿਨਾਇਕ ਰਾਓ : ਤੇਰੀਆਂ ਅੱਖਾਂ ਧਰਤੀ ਵੱਲ ਕਿਉਂ ਝੁਕੀਆਂ ਜਾ ਰਹੀਆਂ ਹਨ ?

[ਅੰਦਰੋਂ 'ਨਾਨ ਬਾ' ਦੀ ਆਵਾਜ਼ ਆਉਂਦੀ ਹੈ ਤੇ ਉਸਤੋਂ ਮਗਰੋਂ ਬੰਨਿਆ ਬਾਪੂ ਆਉਂਦੇ ਹਨ । ਆਨੰਦੀ ਅੰਦਰ ਜਾਂਦੀ ਹੈ ।]

ਬੰਨਿਆ ਬਾਪੂ : ਨਾਨ ਬਾ, ਤੁਹਾਡੇ ਪਹੁੰਚਣ ਤੋਂ ਪਹਿਲਾਂ ਅਸੀਂ ਪਹੁੰਚ ਗਏ । ਅਸੀਂ ਪੇਂਡੂ ਹਾਂ ਨਾ ! ਉਏ ਨਾਨ ਬਾ, ਤੁਹਾਡੇ ਲਈ ਕਾਜੂ ਲਿਆਇਆ ਹਾਂ ।—ਤੂੰ ਪਸੰਦ ਕਰਦਾ ਹੈਂ ਨਾ ? ਉਏ, ਬੋਲਦਾ ਕਿਉਂ ਨਹੀਂ ਤੂੰ ? ਤੱਕ ਕਿਉਂ ਰਿਹਾ ਹੈਂ ਇਸ ਤਰ੍ਹਾਂ ?

ਵਿਨਾਇਕ ਰਾਓ : ਬਈ ਬਨੋਬਾ, ਗ਼ਲਤੀ ਹੋ ਗਈ ਗ਼ਲਤੀ ! ਘਰੋਂ ਚੱਲਣ ਵਿਚ ਮੈਨੂੰ ਦੇਰ ਹੋ ਗਈ ਥੋੜ੍ਹੀ । ਨਹੀਂ ਤਾਂ ਸਟੇਸ਼ਨ ਉਤੇ ਹੀ ਮੁਲਾਕਾਤ ਹੋ ਜਾਂਦੀ ਆਪਣੀ । ਮੈਂ ਤਾਂ ਸਟੇਸ਼ਨ ਗਿਆ ਹੀ ਨਹੀਂ । ਤੇਰੇ ਆਉਣ ਦੀ ਗੱਲ ਰਸਤੇ ਵਿਚ ਗੁਆਂਢੀਆਂ ਨੇ ਹੀ ਦੱਸ ਦਿਤੀ । ਉਨ੍ਹਾਂ ਤੋਂ ਪੁੱਛਿਆ ਸੀ ਨਾ ਤੂੰ ?

ਬੰਨਿਆ ਬਾਪੂ : ਤਾਂ ਇਸ ਵਿਚ ਬੁਰਾ ਮੰਨਣ ਦੀ ਕੀ ਗੱਲ ਹੈ ? ਦੋ-ਤਿੰਨ ਵਾਰ ਪਹਿਲਾਂ ਵੀ ਤਾਂ ਆ ਚੁੱਕਾ ਹਾਂ ਇਥੇ । ਪਰ ਇਕ ਗੱਲ ਜ਼ਰੂਰ ਹੈ—ਇਹ ਮਰ ਜਾਣੀ ਭੀੜ ! ਓਏ ਬਾਪ ! ਪਤਾ ਨਹੀਂ ਇੰਨੇ ਸਾਰੇ ਲੋਕ ਕਿਥੋਂ ਆਉਂਦੇ ਹਨ ! ਉਫ਼ ! ਸਾਹ ਘੁਟਣ ਲੱਗਾ ਮੇਰਾ । ਬਾਪ ਉਏ ਬਾਪ, ਇੰਨੇ ਸਾਰੇ ਲੋਕ ਰਹਿੰਦੇ ਹਨ ਇਥੇ ! ਮੈਂ ਕਹਿੰਦਾ ਹਾਂ ਇੰਨੇ ਸਾਰੇ ਲੋਕਾਂ ਦੇ ਭਾਰ ਨਾਲ ਇਹ ਸ਼ਹਿਰ ਡੁੱਬ ਕਿਉਂ ਨਹੀਂ ਜਾਂਦਾ ?

ਵਿਨਾਇਕ ਰਾਓ : ਕੀ ਕਹਿੰਦੀ ਹੈ ਸ਼ਕੂ ? ਇੰਨੀਂ ਜਿਹੀ ਸੀ ਜਦ ਦੇਖਿਆ ਸੀ ਮੈਂ—

[ਅੰਦਰੋਂ ਗੁਣਗੁਣਾਉਣ ਦੀ ਆਵਾਜ਼ ।]

ਗਾ ਰਹੀ ਹੈ ਸ਼ਾਇਦ ?

ਬੰਨਿਆ ਬਾਪੂ : (ਚੀਖ਼ਦੇ ਹਨ) ਸ਼ਕੂ...

ਵਿਨਾਇਕ ਰਾਓ : ਉਏ ਗਾਣ ਦੇ ਨਾ ਕੁੜੀ ਨੂੰ ! ਤੂੰ ਕਿਉਂ ਘਬਰਾ ਰਿਹਾ ਹੈਂ ? ਤੂੰ ਨਹੀ ਗਾਇਆ ਕਰਦਾ ?

ਬੰਨਿਆ ਬਾਪੂ : ਮੇਰਾ ਗਾਣਾ ਜਾਂਦਾ ਰਿਹਾ, ਬਰਬਾਦ ਹੋ ਗਿਆ ਸਾਰਾ ਗਾਣਾ ! ਗਲੇ ਵਿਚੋਂ ਮੇਰੀ ਆਵਾਜ਼ ਵੀ ਗ਼ਾਇਬ ਹੋ ਗਈ । ਦਿਨ-ਰਾਤ ਕੁੜੀ ਦਾ ਫ਼ਿਕਰ ਖਾਈ

ਜਾ ਰਿਹਾ ਹੈ। ਕੀ ਹੋਏਗਾ ਇਸ ਵਿਚਾਰੀ ਦਾ ? ਤੀਰਥ-ਯਾਤਰਾਵਾਂ ਹੋ ਚੁਕੀਆਂ। ਧਾਗੇ-ਤਬੀਤ ਵੀ ਕਰਕੇ ਦੇਖ ਲਏ। ਡਾਕਟਰ-ਵੈਦ ਵੀ ਹੋ ਲਏ। ਦੂਰ-ਦੂਰ ਦੇ ਡਾਕਟਰਾਂ ਨੂੰ ਦਿਖਾ ਚੁੱਕਾ ਹਾਂ, ਪਰ ਕੁੜੀ ਦਾ ਪਾਗਲਪਨ ਨਹੀਂ ਜਾਣ ਵਿਚ ਆਉਂਦਾ। ਦੇਖਣ-ਚਾਖਣ ਨੂੰ ਠੀਕ-ਠਾਕ। ਪਰ ਕਦੇ-ਕਦੇ ਇਹੋ ਜਿਹਾ ਅਟਪਟਾ ਸਵਾਲ ਪੁੱਛਦੀ ਹੈ ਕਿ ਜਵਾਬ ਨਹੀਂ ਦਿਤਾ ਜਾਂਦਾ।

ਵਿਨਾਇਕ ਰਾਓ : ਬੰਨਿਆ, ਉਸਦੀ ਜਨਮ ਪੱਤਰੀ ਹੈ ਤੇਰੇ ਕੋਲ ?

ਬੰਨਿਆ ਬਾਪੂ : ਹੈ ਕਿਉਂ ਨਹੀਂ ? ਦਿਗੰਬਰ ਸ਼ਾਸਤਰੀ ਨੇ ਬਣਾਈ ਹੈ। ਲਿਆਵਾਂ ? ਠਹਿਰੋ, ਹੁਣੇ ਲਿਆਉਂਦਾ ਹਾਂ।

ਵਿਨਾਇਕ ਰਾਓ : ਰਹਿਣ ਦੇ, ਬਾਅਦ ਵਿਚ ਦੇਖ ਲਵਾਂਗੇ। ਚਾਹ-ਪਾਣੀ ਹੋ ਗਿਆ ?

ਬੰਨਿਆ ਬਾਪੂ : ਨਹਾਉਣਾ ਹੈ ! ਸਫ਼ਰ ਕਰਕੇ ਆਇਆ ਹਾਂ। ਬਹੁਤ ਗੰਦਾ-ਗੰਦਾ ਜਿਹਾ ਲਗ ਰਿਹਾ ਹੈ।

ਵਿਨਾਇਕ ਰਾਓ : ਚੰਗੀ ਗੱਲ ਹੈ, ਜਾ, ਜਾ ! ਨਹਾ ਲੈ ਪਹਿਲਾਂ।

ਬੰਨਿਆ ਬਾਪੂ : ਇਥੇ ਕੁਝ ਪਾਗਲਪਨ ਕਰ ਬੈਠੇ ਤਾਂ ਬੁਰਾ ਨਾ ਮੰਨਣਾ। ਬੇਕਾਰ ਤੇਰੇ ਲਈ ਇਕ ਪਰੇਸ਼ਾਨੀ...ਮਾਫ਼ ਕਰੀਂ...

ਵਿਨਾਇਕ ਰਾਓ : ਬਨੋਬਾ, ਇਹ ਸਭ ਕੀ ਹੈ ? ਅੱਖਾਂ ਭਰ ਆਈਆਂ ! ਕਿਉਂ ? ਨਹੀਂ, ਇਹ ਠੀਕ ਨਹੀਂ। ਓਏ ਅਸੀਂ ਕੋਈ ਦੋਵੇਂ ਵੱਖ ਹਾਂ ? ਦੋਸਤ ਹਾਂ ਅਸੀਂ...।

ਬੰਨਿਆ ਬਾਪੂ : ਇੰਨਾ ਵੱਡਾ ਆਦਮੀ ਹੈਂ ਤੂੰ ਨਾਨਾ ? ਅਖ਼ਬਾਰਾਂ ਵਿਚ ਨਾਂ ਛਪਦਾ ਹੈ ਤੇਰਾ। ਤੇ ਮੈਂ ਠਹਿਰਿਆ ਇਕ ਗੰਵਾਰ।

[ਅੰਦਰ ਜਾਂਦਾ ਹੈ। ਵਿਨਾਇਕ ਰਾਓ ਸੋਚਦੇ ਹੋਏ ਖੜ੍ਹੇ ਹਨ। ਆਪ ਮੁਹਾਰੇ ਕੱਚ ਦਾ ਪੇਪਰਵੇਟ ਚੁੱਕ ਲੈਂਦੇ ਹਨ। ਸਲੇਟ ਉਤੇ ਕੁਝ ਅੰਕੜੇ ਲਿਖਦੇ ਹਨ। ਸ਼ਕੂ ਉਨ੍ਹਾਂ ਨੂੰ ਝੁਕ ਕੇ ਨਮਸਕਾਰ ਕਰਦੀ ਹੈ।]

ਵਿਨਾਇਕ ਰਾਓ : ਸ਼ਕੂ, ਬੇਟਾ ! ਤੈਨੂੰ ਹਾਸਾ ਕਿਉਂ ਆਇਆ ?

[ਸ਼ਕੂ ਦੇਖਦੀ ਰਹਿੰਦੀ ਹੈ।]

ਇਵੇਂ ਕੀ ਦੇਖ ਰਹੀ ਹੈਂ ? ਮੈਂ ਨਾਨਾ ਹਾਂ, ਨਾਨਾ ! ਤੇਰੇ ਪਿਤਾ ਮੇਰੇ ਦੋਸਤ ਹਨ।

ਸ਼ਕੂ : ਤੁਹਾਡੀ ਚਿਟੀ-ਚਿੱਟੀ ਦਾੜ੍ਹੀ, ਚਿੱਟੀਆਂ ਮੁਛਾਂ, ਇਹ ਸ਼ਾਲ...ਨਾਨਾ ਤੁਸੀਂ ਕੋਈ ਰਿਸ਼ੀ ਹੋ ਕੀ, ਰਿਸ਼ੀ ?

ਵਿਨਾਇਕ ਰਾਓ : ਨਹੀਂ ਬੇਟੀ, ਮੈਂ ਇੰਨਾਂ ਵੱਡਾ ਨਹੀਂ ਹਾਂ। ਮੈਂ ਤਾਂ ਇਕ ਮਾਮੂਲੀ ਜਿਹਾ ਆਦਮੀ ਹਾਂ—ਇਕਦਮ ਮਾਮੂਲੀ।

ਸ਼ਕੂ : ਨਹੀਂ ਨਾਨਾ, ਤੁਸੀਂ ਤਾਂ ਰਿਸ਼ੀ ਹੋ, ਰਿਸ਼ੀ ! ਬਹੁਤ ਵਡੇ ਰਿਸ਼ੀ ! ਰੱਬ ਦੇ

ਘਰੋਂ । ਨਾਨਾ, ਉਸ ਵਿਚੋਂ ਆਵਾਜ਼ ਕਿਸ ਤਰ੍ਹਾਂ ਦੀ ਆ ਰਹੀ ਸੀ ? ਭੂਤ ਬੋਲਦੇ ਹਨ ਨਾ ਉਸ ਵਿਚੋਂ ? ਪਰ ਤੁਹਾਡੇ ਇਥੇ ਰਹਿੰਦੇ ਭੂਤ ਕਿਸ ਤਰ੍ਹਾਂ ਬੋਲ ਸਕਦੇ ਹਨ ਉਸ ਵਿਚੋਂ ?

ਵਿਨਾਇਕ ਰਾਓ : ਕਿਸ ਵਿਚੋਂ ਸ਼ਕੂ ?

ਸ਼ਕੂ : (ਫ਼ੋਨ ਦੇ ਕੋਲ ਜਾਂਦੀ ਹੈ) ਇਸ ਵਿਚੋਂ ।

ਵਿਨਾਇਕ ਰਾਓ : ਉਹ ਫ਼ੋਨ ਹੈ, ਫ਼ੋਨ-ਯੰਤਰ ਹੈ । ਦੂਜੇ ਪਾਸਿਉਂ ਜਦ ਕੋਈ ਗੱਲ ਕਰਦਾ ਹੈ ਨਾ, ਤਾਂ ਇਸ ਵਿਚੋਂ ਸੁਣਦੀ ਹੈ ।

ਸ਼ਕੂ : ਮੈਂ ਬੋਲ ਕੇ ਦੇਖਾਂ ?

ਵਿਨਾਇਕ ਰਾਓ : ਕਿਉਂ ਨਹੀਂ ? ਪਰ ਦੂਜੇ ਪਾਸਿਉਂ ਤਾਂ ਕੋਈ ਬੋਲਣ ਵਾਲਾ ਹੋਵੇ ?

ਸ਼ਕੂ : ਤਾਂ ਕੀ ਦੂਜੇ ਪਾਸਿਉਂ ਮੇਰੇ ਨਾਲ ਕੋਈ ਨਹੀਂ ਬੋਲੇਗਾ ?

ਵਿਨਾਇਕ ਰਾਓ : ਕੀ ? ਕਿਉਂ ਨਹੀਂ ਬੋਲੇਗਾ ?

ਸ਼ਕੂ : ਤੇ ਇਹ ਚੱਕਾ ? ਆਪਣੇ-ਆਪ ਘੁੰਮੀ ਜਾ ਰਿਹਾ ਹੈ । ਇਹ ਘਰ ਵਿਚ ਨਹੀਂ ਭੱਜਦਾ ਫਿਰੇਗਾ ?

ਵਿਨਾਇਕ ਰਾਓ : ਉਹ ਵੀ ਯੰਤਰ ਹੈ, ਸ਼ਕੂ ! ਇਹ ਦੇਖ, ਇਹ ਬਟਨ ਹੈ ਨਾ ! ਇਸਨੂੰ ਬੰਦ ਕਰਦੇ ਹੀ ਪੱਖਾ ਰੁਕ ਜਾਏਗਾ । ਉਹ ਦੇਖ, ਰੁਕ ਗਿਆ ।

ਸ਼ਕੂ : (ਤਾੜੀਆਂ ਵਜਾਉਂਦੀ ਹੈ) ਵਾਹ ! ਇਹ ਤਾਂ ਬੜੀ ਮਜ਼ੇਦਾਰ ਗੱਲ ਹੈ ! ਨਾਨਾ, ਸੱਚੀਂ ਤੁਸੀਂ ਰਿਸ਼ੀ ਹੋ । ਹੋਰ ਕੋਈ ਵੀ ਉਸ ਚੱਕੇ ਨੂੰ ਨਹੀਂ ਰੋਕ ਸਕਿਆ । ਵਿਸ਼ਨੂ ਦਾ ਸੁਦਰਸ਼ਨ ਚੱਕਰ ਰੋਕਣ ਵਾਲਾ ਰਿਸ਼ੀ ਨਹੀਂ ਤਾਂ ਹੋਰ ਕੌਣ ਹੋ ਸਕਦਾ ਹੈ ?

[ਵਿਨਾਇਕ ਰਾਓ ਗੰਭੀਰ ਹੋ ਜਾਂਦੇ ਹਨ ।]

ਨਾਨਾ, ਹੁਣ ਮੈਨੂੰ ਡਰ ਨਹੀਂ ਲਗਦਾ ਭੂਤ ਦਾ, ਉਲਟੇ ਪੈਰਾਂ ਵਾਲੇ ਭੂਤ ਦਾ । ਭੱਜ ਗਿਆ ਉਹ । ਔਹ ਦੇਖੋ...ਔਹ ਦੇਖੋ, ਤੁਹਾਡੇ ਤੋਂ ਘਬਰਾ ਕੇ ਭੱਜ ਰਿਹਾ ਹੈ । ਦਰਵਾਜ਼ਾ ਖੋਲ੍ਹੋ ਨਾ ਨਾਨਾ—ਜਲਦੀ ਖੋਲ੍ਹੋ । ਉਸਨੂੰ ਜਾਣ ਦਿਉ । ਹੇ ਰਾਮ ! (ਘਬਰਾਉਂਦੀ ਹੈ । ਮੂੰਹ ਨੂੰ ਹੱਥਾਂ ਨਾਲ ਢਕ ਲੈਂਦੀ ਹੈ ।) ਉਹ ਮੁੜ ਆ ਜਾਏਗਾ, ਨਾਨਾ, ਉਹ ਮੈਨੂੰ ਫੜ ਲਏਗਾ । ਮੇਰੇ ਖ਼ੂਨ ਦਾ ਪਿਆਸਾ ਹੈ ਉਹ ! ਮੇਰੀਆਂ ਅੱਖਾਂ ਦਾ ਪਿਆਸਾ ਹੈ । ਮੈਨੂੰ ਗਾਉਣ ਨਹੀਂ ਦਿੰਦਾ । ਮੈਨੂੰ ਸੌਣ ਨਹੀਂ ਦਿੰਦਾ ।—ਨੀਂਦ ਵਿਚ ਆਉਂਦਾ ਹੈ ਮੇਰੀ । ਰਿੱਛ ਦੀ ਤਰ੍ਹਾਂ ਕੁਤਕੁਤਾਰੀਆਂ ਕੱਢਦਾ ਹੈ । ਢੂੰਡਦਾ ਹੈ ਮੈਨੂੰ ! ਨਾਨਾ, ਦਰਵਾਜ਼ਾ ਖੋਲ੍ਹੋ ।

[ਬੁਰੀ ਤਰ੍ਹਾਂ ਥੱਕ ਗਈ ਹੈ । ਸੋਫ਼ੇ ਉਤੇ ਬੈਠ ਜਾਂਦੀ ਹੈ । ਵਿਨਾਇਕ ਰਾਓ ਦਰਵਾਜ਼ਾ ਖੋਲ੍ਹਦੇ ਹਨ । ਦਰਵਾਜ਼ੇ ਉਤੇ ਸੁਸ਼ਮਾ ਖੜ੍ਹੀ ਹੈ ।]

ਵਿਨਾਇਕ ਰਾਓ : ਤੂੰ ?
ਮਧੂ : (ਅੰਦਰ ਆਉਂਦੇ ਹੋਏ) ਜੀ, ਤੇ ਮੈਂ ਵੀ ਹਾਂ ।
ਵਿਨਾਇਕ ਰਾਓ : ਠੀਕ ।
ਮਧੂ : (ਸੋਫ਼ੇ ਉਤੇ ਬੈਠੀ ਸ਼ਕੂ ਵੱਲ ਵੇਖਦਾ ਹੈ) ਇਹ...
ਸ਼ਕੂ : (ਸਾਹੋ-ਸਾਹੀ ਹੋਈ) ਚਲਾ ਗਿਆ ਉਹ ?
ਸੁਸ਼ਮਾ : ਕੌਣ ?
ਸ਼ਕੂ : ਭੂਤ, ਨਾਨਾ, ਬੰਦ ਕਰੋ ਨਾ ਦਰਵਾਜ਼ਾ !

[ਵਿਨਾਇਕ ਰਾਓ ਦਰਵਾਜ਼ਾ ਬੰਦ ਕਰਦੇ ਹਨ ।]

ਹੁਣ ਮੈਂ ਗਾ ਸਕਦੀ ਹਾਂ ਗਾਂਵਾਂ ?
ਵਿਨਾਇਕ ਰਾਓ : ਗਾ ਬੇਟੀ—ਸੱਚ ਮੁੱਚ ਗਾ !

[ਆਨੰਦੀ ਆਉਂਦੀ ਹੈ । ਥੋੜ੍ਹਾ ਦੂਰ ਹੀ ਖੜ੍ਹੀ ਰਹਿੰਦੀ ਹੈ ।]

ਸ਼ਕੂ : ਹੱਸੋਗੇ ਤਾਂ ਨਹੀਂ ਮੇਰੇ ਉਤੇ ? ਸਾਡ੍ਹੀ ਕਿੰਨੀਂ ਚੰਗੀ ਹੈ ਤੁਹਾਡੀ ? ਤਾਂ ਗਾਂਵਾਂ ਮੈਂ ? ਗਾਉਣ ਨੂੰ ਦਿਲ ਕਰ ਰਿਹਾ ਹੈ...
ਸੁਸ਼ਮਾ : ਗਾ ਨਾ, ਸੱਚ ਮੁੱਚ ਗਾ ! ਗਾ...
ਮਧੂ : ਗਾ !
ਵਿਨਾਇਕ ਰਾਓ : ਹਾਂ, ਕਰ ਸ਼ੁਰੂ ! ਜਿਹੜਾ ਦਿਲ ਕਰੇ ਉਹੀ ਗਾ...
ਸ਼ਕੂ : ਸਾਡੇ ਪਿੰਡ ਵਿਚ ਇਕ ਆਦਮੀ ਆਇਆ ਸੀ । ਉਹ ਇਕ ਗਾਣਾ ਗਾਇਆ ਕਰਦਾ ਸੀ । ਮੈਂ ਭੁੱਲੀ ਨਹੀਂ ਹਾਂ ਉਸਨੂੰ । ਬੜੀ ਚੰਗੀ ਆਵਾਜ਼ ਸੀ ਉਸਦੀ । ਬੱਬਾ ਵੀ ਉਹੀ ਗਾਣਾ ਗਾਇਆ ਕਰਦੇ ਸੀ—ਪਰ ਅੱਜ ਕਲ੍ਹ ਉਹ ਗਾਉਂਦੇ ਹੀ ਨਹੀਂ ।...ਗਾਵਾਂ ਉਹੀ ਗਾਣਾ ?
ਆਨੰਦੀ : ਗਾ ਨਾ, ਸ਼ਕੂ ! ਕੋਈ ਵੀ ਤੇਰੇ ਉਤੇ ਨਹੀਂ ਹੱਸੇਗਾ ।
ਸ਼ਕੂ : ਕੋਈ ਹੰਸਤਾ ਅਗਰ ਮਰਨ ਮੇਂ, ਤੋਂ ਮਰਨੇ ਪਰ ਹੰਸਤਾ ਕੋਈ ?
ਕੋਈ ਹੰਸਤੇ-ਹੰਸਤੇ ਮਰਤਾ, ਮਰਣ ਹਾਰ ਪਰ ਹੰਸਤਾ ਕੋਈ ॥
ਏਕ ਡੂਬਤਾ ਆਂਸੂ ਮੇਂ ਤੋ ਏਕ ਆਂਸਉਂ ਸੇ ਕਤਰਾਤਾ
ਅਪਨੇ ਮਨ ਕੀ ਧੁਨ ਮੇਂ ਪਾਗਲ ਸੁਰ ਮੇਂ ਰੋਤਾ ਰਹਿਤਾ ਕੋਈ
ਕੋਈ ਮਸਤ ਅਗਰ ਨਿਰਜਨ ਮੇਂ ਤੋ ਕੋਈ ਕੁਟੰਬ ਕੇ ਭੀਤਰ
ਵਨ ਕੇ ਕਸ਼ਟ ਭੋਗਨੇ ਪਰ ਭੀ ਸ਼ਾਂਤ ਹ੍ਰਿਦਯ ਸੇ ਗਾਤਾ ਕੋਈ

[ਅੰਦਰੋਂ ਸਤੋਤ੍ਰ-ਪਾਠ ਗੁਣਗੁਣਾਉਂਦੇ ਹੋਏ ਬੰਨਿਆ ਬਾਪੂ ਆਉਂਦੇ ਹਨ । ਵਿਨਾਇਕ ਰਾਓ ਹੌਲੀ ਜਿਹੇ ਇਸ਼ਾਰਾ ਕਰਕੇ ਉਨ੍ਹਾਂ ਨੂੰ ਚੁੱਪ ਰਹਿਣ ਲਈ ਕਹਿੰਦੇ ਹਨ ।]

ਕੋਈ ਅਗਰ ਪੁਰਾਨੀ ਬਾਤੋਂ ਕੀ ਐਂਠਨ ਕੋ ਭੁਲਾ ਨ ਪਾਤਾ ਤੋਂ ਉਨਕੋ
ਚਟ-ਸੇ ਬਿਸਾਰ ਕਰ ਪਾਰ ਉਤਰ ਜਾਤਾ ਹੈ ਕੋਈ । ਬਿਨਾ ਦੀਪ ਕੇ ਹੀ ਯਦੀ

ਕੋਈ ਅਪਨਾ ਦੀਪਕ ਬਨ ਜਾਤਾ ਹੈ ਤੋ ਪਤੰਗ ਬਨ ਕਰ ਦੀਪਕ ਪਰ ਝਪਟ ਝੁਲਸ ਜਾਤਾ ਹੈ ਕੋਈ।

[ਉੱਠਦੀ ਹੈ। ਆਲਾਪਦੀ ਹੋਈ ਅੰਦਰ ਚਲੀ ਜਾਂਦੀ ਹੈ। ਅੰਦਰੋਂ ਆਲਾਪ ਸੁਣਦੇ ਰਹਿੰਦੇ ਹਨ।]

ਵਿਨਾਇਕ ਰਾਓ : ਕੋਈ ਹੰਸਤਾ ਅਗਰ ਮਰਨ ਪਰ।...ਜ਼ਰਾ ਜਾ ਕੇ ਗੀਤਾ ਪੜ੍ਹਦਾ ਹਾਂ। ਦਿਲ ਬਹੁਤ ਬੇਚੈਨ ਹੋ ਰਿਹਾ ਹੈ।

[ਦੁਖੀ ਹੋ ਕੇ ਅੰਦਰ ਜਾਂਦੇ ਹਨ। ਉਨ੍ਹਾਂ ਦੇ ਪਿੱਛੇ-ਪਿੱਛੇ ਆਨੰਦੀ ਜਾਂਦੀ ਹੈ।]

ਬੰਨਿਆ ਬਾਪੂ : (ਹੈਰਾਨ ਜਿਹਾ ਉਥੇ ਹੀ ਖੜ੍ਹਾ ਹੈ) ਜ਼ਰਾ ਪੱਖਾ ਤਾਂ ਚਲਾ ਮਧੋਬਾ—ਕਹੁਤ ਗਰਮੀ ਹੈ। ਇਹ ਕੌਣ ਹੈ ? ਹੈਂ, ਬੋਲ...ਮੈਂ ਅਗਰਬੱਤੀ ਜਲਾ ਕੇ ਲਿਆਉਂਦਾ ਹਾਂ। ਸੰਧਿਆ ਵੀ ਤਾਂ ਕਰਨੀ ਹੈ। ਬੜੀ ਗਰਮੀ ਹੈ...

[ਸਤੋਤ੍ਰ-ਪਾਠ ਕਰਦਾ ਹੋਇਆ ਅੰਦਰ ਜਾਂਦਾ ਹੈ।]

ਮਧੂ : ਸੁਸ਼ਮਾ, ਇਹੀ ਹੈ ਉਹ ਕੁੜੀ।

ਸੁਸ਼ਮਾ : ਬਹੁਤ ਚੰਗਾ ਗਾਉਂਦੀ ਹੈ, ਕਿਉਂ ? ਆਵਾਜ਼ ਵੀ ਤਪੇ ਹੋਏ ਸੋਨੇ ਦੇ ਤਾਰ ਵਰਗੀ ਹੈ।—ਦਰਦ ਭਰੀ, ਮਨ ਨੂੰ ਇਕ ਦਮ ਉਦਾਸ ਕਰ ਦੇਣ ਵਾਲੀ।

ਮਧੂ : ਕੀ ਕਿਹਾ ਸੁਸ਼ਮਾ ? ਤੈਨੂੰ, ਤੈਨੂੰ ਚੰਗੀ ਲਗਦੀ ਹੈ ਇਹ ? ਮੈਂ ਤੈਨੂੰ ਆਪਣਾ ਇਰਾਦਾ ਦੱਸ ਚੁੱਕਾ ਹਾਂ, ਤਾਂ ਉਸੇ ਤਰ੍ਹਾਂ ਹੀ ਕਰਨਾ ਹੈ ਨਾ ?

ਸੁਸ਼ਮਾ : ਮਧੂ—(ਚੁੱਪ)

ਮਧੂ : ਸਿਰਫ਼ ਅਸੀਂ ਨਾ ਵਿਛੜੀਏ ਇਸ ਲਈ।

ਸੁਸ਼ਮਾ : ਉਸਦੀ ਕੁਰਬਾਨੀ ਦਈਏ ? ਨਹੀਂ ਮਧੂ, ਉਹ ਆਵਾਜ਼, ਉਹ ਭੋਲੀਆਂ ਅੱਖਾਂ ! ਨਹੀਂ ਮਧੂ, ਨਹੀਂ, ਇਹ ਨਹੀਂ ਹੋ ਸਕਦਾ।

ਮਧੂ : ਤਾਂ ਹੋਰ ਰਾਹ ਹੀ ਕੀ ਹੈ ? ਹੋਰ ਕੋਈ ਰਸਤਾ ਵੀ ਤਾਂ ਨਹੀਂ। ਚਾਰੇ ਪਾਸੇ ਹਨ੍ਹੇਰਾ ਹੀ ਹਨ੍ਹੇਰਾ ਹੈ।

ਸੁਸ਼ਮਾ : ਮਧੂ, ਜਿਓਤਸ਼ ਉਤੇ ਤੈਨੂੰ ਇੰਨਾ ਭਰੋਸਾ ਹੈ ? ਇਸ ਅਮੂਰਤ, ਅਧੂਰੇ ਸ਼ਾਸਤਰ ਨੇ ਤੈਨੂੰ ਵੀ ਅੰਨ੍ਹਾ ਕਰ ਦਿੱਤਾ ਹੈ...

ਮਧੂ : ਜਿਓਤਸ਼ ਉਤੇ ਭਰੋਸਾ ਨਹੀਂ ਹੈ ਸੁਸ਼ਮਾ...ਨਾਨਾ ਉਤੇ ਹੈ। ਉਹ ਸਿਰਫ਼ ਜਿਓਤਸ਼ ਨਹੀਂ ਦੱਸਦੇ...ਉਹ ਉਸਤੋਂ ਵੀ ਅੱਗੇ ਪਹੁੰਚੇ ਹੋਏ ਹਨ। ਵਕਤ ਦੇ ਅਨਜਾਣ ਸਭ ਕੁਝ ਖਾ ਜਾਣ ਵਾਲੇ ਵਹਾਅ ਦੀ ਗਤੀ ਤੋਂ ਉਹ ਜਾਣੂ ਹਨ। ਅਗਿਆਤ ਦਾ ਅਨਹਦ ਨਾਦ ਉਹ ਸੁਣਦੇ ਹਨ। ਸੁਸ਼ਮਾ, ਬਚਪਨ ਤੋਂ ਹੀ ਮੈਂ ਦੇਖਦਾ ਆ ਰਿਹਾ ਹਾਂ...ਨਾਨਾ ਦਾ ਦੱਸਿਆ ਹੋਇਆ ਭਵਿੱਖ ਕਦੇ ਝੂਠਾ ਨਹੀਂ ਹੋਇਆ।

ਸੁਸ਼ਮਾ : ਇਹੀ ਮੈਂ ਵੀ ਸੁਣਿਆ ਹੋਇਆ ਹੈ। ਪਰ ਫੇਰ ਵੀ ਇਹ ਗੱਲ ਮੈਨੂੰ ਬਿਲਕੁਲ ਨਹੀਂ ਜਚਦੀ ਕਿ ਇਹ ਬੇਕਸੂਰ ਕੁੜੀ ਮੇਰੇ ਕਰਕੇ ਮਰੇ।... ਸੱਚੀਂ ਬਿਲਕੁਲ ਨਹੀਂ ਜਚਦੀ। ਉਸਦਾ ਗਾਣਾ ਸੁਣਦੇ-ਸੁਣਦੇ ਤਾਂ ਜਿਵੇਂ ਹੋਸ਼ ਹੀ ਨਹੀਂ ਰਹੀ ਮੈਨੂੰ। ਦਿਲ ਆਕੜਦਾ ਜਾ ਰਿਹਾ ਹੈ! ਉਸਦਾ ਸੁਰ ਦਿਲ ਨੂੰ ਖੁਰਚੀ ਜਾ ਰਿਹਾ ਸੀ। ਅੱਖਾਂ ਭਰ ਰਹੀਆਂ ਸਨ ਮੇਰੀਆਂ ਨਹੀਂ, ਨਹੀਂ ਉਸਨੂੰ ਇਸ ਅੱਗ ਵਿਚ ਨਹੀਂ ਝੋਂਕਣਾ, ਮਧੂ।

ਮਧੂ : ਤੇ ਜੇ ਇਹੀ ਉਸਦੀ ਕਿਸਮਤ ਵਿਚ ਹੋਇਆ ਤਾਂ ?

ਸੁਸ਼ਮਾ : ਤਾਂ ਉਹ ਸੁਆਰਥ ਹੋਏਗਾ—ਕੋਰਾ ਸੁਆਰਥ। ਉਸਦੀ ਕਿਸਮਤ ਮੁਕਤ ਹੈ। ਜਾਣ ਬੁਝ ਕੇ ਅਸੀਂ ਉਸਦੀ ਜਾਨ ਲਈਏ ? ਇਸ ਤੋਂ ਤਾਂ ਚੰਗਾ ਹੈ ਕਿ ਅਸੀਂ ਵਿਆਹ ਕਰ ਲਈਏ। ਮੈਂ ਕੁਰਬਾਨ ਹੋ ਜਾਵਾਂਗੀ। ਸਿਰਫ਼ ਆਪਣੇ ਪਿਆਰ ਦੇ ਲਈ...ਮੈਂ...

ਮਧੂ : ਉਸ ਹਾਲਤ ਵਿਚ ਤਾਂ ਕੁਰਬਾਨੀ ਮੈਂ ਕਰਾਂਗਾ। ਤੇਰੇ ਨਾ ਹੁੰਦਿਆਂ ਮੈਂ ਇਸ ਦੁਨੀਆਂ ਵਿਚ ਕਿਸਤਰ੍ਹਾਂ ਜਿਊਂਦਾ ਰਹਿ ਸਕਾਂਗਾ ? ਤੇ ਉਹ ਵੀ ਵਿਆਹ ਕਰਕੇ ? ਊਂ ਹੂੰ ਇਹ ਠੀਕ ਨਹੀਂ ਹੈ।...ਸੁਸ਼ਮਾ ਮੇਰਾ ਕਹਿਣਾ ਨਹੀਂ ਮੰਨੇਂਗੀ ? ਅਸੀਂ ਤਾਂ ਉਸਨੂੰ ਸਿੱਧੇ ਨਹੀਂ ਮਾਰ ਰਹੇ ਹਾਂ; ਉਹ ਖ਼ੁਦ ਹੀ ਮਰੇਗੀ।

ਸੁਸ਼ਮਾ : ਨਹੀਂ। ਨਾਨਾ ਉਤੇ ਜੇਕਰ ਤੈਨੂੰ ਇੰਨਾ ਭਰੋਸਾ ਹੈ ਤਾਂ ਇਹ ਸਭ ਕਹਿਣ ਦਾ ਤੈਨੂੰ ਕੋਈ ਹੱਕ ਨਹੀਂ ਹੈ। ਤੇਰੇ ਨਾਲ ਵਿਆਹ ਹੁੰਦਿਆਂ ਹੀ ਉਹ ਮਰ ਜਾਏਗੀ ਤੇ ਉਸਦੇ ਲਈ ਮੈਂ ਆਪਣੀ ਸਹਿਮਤੀ ਦਿਆਂ ? ਉਸਦੇ ਮਰਨ ਤੋਂ ਮਗਰੋਂ ਉਸਦਾ ਥਾਂ ਲੈ ਲਵਾਂ ? ਬਹੁਤ ਹੀ ਨਫ਼ਰਤ ਕਰਨ ਯੋਗ ਜ਼ੁਲਮ ਹੈ ਇਹ। ਮਧੂ, ਨਹੀਂ-ਨਹੀਂ...ਇਹ ਕਦੇ ਨਹੀਂ ਹੋ ਸਕਦਾ!

ਮਧੂ : ਚੰਗੀ ਗੱਲ ਹੈ। ਤਾਂ ਸੁਣ ਲੈ। ਕਲ੍ਹ ਮੈਂ ਇਸ ਦੁਨੀਆਂ ਵਿਚ ਨਹੀਂ ਹੋਵਾਂਗਾ।

ਸੁਸ਼ਮਾ : ਮਧੂ...ਇਹ ਨਾਦਾਨੀ ਹੈ। ਪਰ ਸ਼ਾਇਦ ਨਾਨਾ ਨੂੰ ਪਤਾ ਹੋਵੇ। ਤੇਰੀ ਉਮਰ ਦੀ ਲਕੀਰ ਦਾ ਭਵਿੱਖ।

ਮਧੂ : ਮੈਂ ਜ਼ਬਰਦਸਤੀ ਛਾਲ ਮਾਰ ਦਿਆਂਗਾ ਚਲਦੀ ਗੱਡੀ ਤੋਂ—ਹੱਥ-ਪੈਰ ਟੁੱਟ ਜਾਣਗੇ। ਸ਼ਾਇਦ ਜਿਊਂਦਾ ਵੀ ਰਹਾਂ...ਲੂਲ੍ਹਾ ਲੰਗੜਾ, ਅਪਾਹਜ ਮਧੂ...

ਸੁਸ਼ਮਾ : ਮਧੂ...(ਉਸਦੀਆਂ ਨਿਹਚਲ ਅੱਖਾਂ ਵਿਚ ਦੇਖਦੀ ਹੈ, ਹੱਥ ਫੜਦੀ ਹੈ) ਜੋ ਕਰਨਾ ਹੈ ਸੋ ਕਰ। ਇਸ ਦੁਨੀਆਂ ਵਿਚ ਮੈਨੂੰ ਇਕ ਹੀ ਆਦਮੀ ਪਿਆਰਾ ਹੈ। ਤੇ ਉਹ ਹੈ ਤੂੰ। ਮੈਂ ਤੇਰਾ ਹੁਕਮ ਮੰਨਾਂਗੀ। ਪਰ ਫੇਰ ਵੀ ਕੀ ਅਸੀਂ ਸੁਖੀ ਹੋ ਸਕਾਂਗੇ ? ਉਸਦੇ ਮਰ ਜਾਣ ਤੋਂ ਮਗਰੋਂ ?

ਮਧੂ : ਸ਼ਾਇਦ ਨਾ ਹੋ ਸਕੀਏ । ਪਰ ਨਾਲ-ਨਾਲ ਤਾਂ ਰਹਾਂਗੇ, ਭਾਵੇਂ ਦੁਖ ਵਿਚ ਹੀ ਕਿਉਂ ਨਾ ਹੋਈਏ । ਤੂੰ ਤਿਆਰ ਹੈਂ ਨਾ ?

[ਸ਼ਕੂ ਆਉਂਦੀ ਹੈ । ਨਵੀਂ ਸਾੜ੍ਹੀ ਪਾਈਂ ।]

ਸ਼ਕੂ : ਦੇਖਿਆ ? ਤੇਰੇ ਵਰਗੀ ਸਾੜ੍ਹੀ ਬੰਨ੍ਹੀ ਹੈ ਮੈਂ । ਪਰ ਤੇਰੀ ਸਾੜ੍ਹੀ ਦਾ ਰੰਗ ਕਿੰਨਾਂ ਚੰਗਾ ਹੈ । ਤੂੰ ਮਧੂ ਦੀ ਬੀਵੀ ਬਣੇਗੀ ਨਾ ? ਮੈਂ ਵੀ ਕਿਸੇ ਦੀ ਬੀਵੀ ਬਣਾਂਗੀ ? ਕਿਉਂ ? ਉਹ ਭੂਤ ਤਾਂ ਹੁਣ ਚਲਾ ਗਿਆ । ਮੈਂ ਚੰਗੀ ਲਗ ਰਹੀ ਹਾਂ ਨਾ ? ਦੇਖਿਆ, ਮੇਰੇ ਵਾਲ ਕਿੰਨੇਂ ਲੰਬੇ ਹਨ ? ਤੂੰ ਵਧਾਏਂਗੀ ਮੇਰੇ ਵਰਗੇ ਵਾਲ ? ਤੇਰੇ ਵਾਲ ਚੰਗੇ ਹਨ । (ਹਸਦੀ ਹੈ ।)

[ਸੁਸ਼ਮਾ ਰੋ ਪੈਂਦੀ ਹੈ । ਝੱਟ ਦਰਵਾਜ਼ਾ ਖੋਲ੍ਹ ਕੇ ਚਲੀ ਜਾਂਦੀ ਹੈ । ਮਧੂ ਦਰਵਾਜ਼ਾ ਬੰਦ ਕਰਦਾ ਹੈ ।]

ਇਸਤਰ੍ਹਾਂ ਕਿਉਂ ਚਲੀ ਗਈ ਉਹ ? ਕੀ ਗੁੱਸੇ ਹੋ ਗਈ ਮੇਰੇ ਨਾਲ ? ਗੁੱਸੇ ਹੋ ਗਈ ? ਤੁਹਾਡੀ ਬੀਵੀ ਬਣਨ ਵਾਲੀ ਹੈ ਨਾ ਉਹ ?

[ਹਸਦੀ ਹੈ । ਹਸਦੇ-ਹਸਦੇ ਗਾਉਂਦੀ ਹੈ ।]

ਇਕ ਕੁੜੀ ਬਣੇਗੀ ਰਾਣੀ
ਇਕ ਮੁੰਡੇ ਦੀ
ਬਣੇਗੀ ਰਾਣੀ ਬਣੇਗੀ ਨੱਕੀ
ਵਿਆਹ ਗੰਢ ਬੰਨ੍ਹੋ ਪੱਕੀ
ਭਾਜੜ ਰਾਜਾ ਦੀ
ਇਕ ਕੁੜੀ...

ਮਧੂ : ਸ਼ਕੂ...(ਬਿਲਕੁਲ ਨੇੜੇ ਆ ਜਾਂਦਾ ਹੈ ।)

[ਸ਼ਕੂ ਗਾਣਾ ਬੰਦ ਕਰ ਦਿੰਦੀ ਹੈ । ਪਿਛੇ ਹਟਦੀ ਹੈ ।]

ਮਧੂ : (ਉਸਦੇ ਕੋਲ ਜਾਂਦਾ ਹੈ) ਸ਼ਕੂ...

ਸ਼ਕੂ : ਕੀ ?

ਮਧੂ : ਤੂੰ...ਤੂੰ ਹੀ ਰਾਣੀ ਹੈਂ...ਤੂੰ ਹੀ !

[ਉਸਦੇ ਮੋਢੇ ਉਤੇ ਹੱਥ ਰੱਖ ਕੇ ਉਸ ਨਾਲ ਅੱਖਾਂ ਮਿਲਾਉਂਦਾ ਹੈ । ਉਹ ਥਰਥਰ ਕੰਬਣ ਲਗਦੀ ਹੈ ।]

ਸੱਚ

[ਸ਼ਕੂ ਉਛਲ ਕੇ ਦੂਰ ਹੋ ਜਾਂਦੀ ਹੈ । ਪਿਛੇ ਦੇਖਦੀ ਹੋਈ ਅੰਦਰ ਜਾਂਦੀ ਹੈ । ਛਿਣ ਭਰ ਵਿਚ ਉਹ ਕਾਫ਼ੀ ਬਦਲ ਗਈ ਹੈ ।]

[ਵਿਨਾਇਕ ਰਾਓ ਬਾਹਰ ਆਉਂਦੇ ਹਨ । ਗੀਤਾ ਦੀ ਸਤਰ ਗੁਣਗੁਣਾਉਂਦੇ ਹੋਏ ।]

ਵਿਨਾਇਕ ਰਾਓ : ਮਧੂ ? ਕਿਥੇ ਗੁਆਇਆ ਹੋਇਆ ਹੈਂ ?

ਮਧੂ : ਜੀ ? ਗੁਆਚਿਆ ਹੋਇਆ ਹਾਂ—!

ਵਿਨਾਇਕ ਰਾਓ : ਹਾਂ, ਤੂਫ਼ਾਨ ਉੱਠਿਆ ਹੈ ਤੂਫ਼ਾਨ। ਪਰ ਮਧੂ, ਵਕਤ ਦੀ ਗਤੀ...ਖ਼ੈਰ ਰਹਿਣ ਦੇ।

[ਕੱਚ ਦਾ ਪੇਪਰਵੇਟ ਚੁੱਕਦੇ ਹਨ, ਦੇਖਦੇ ਹਨ। ਮਧੂ ਨਿਰਲੇਪ ਜਿਹਾ ਖੜ੍ਹਾ ਹੈ। ਚਿਹਰੇ ਉਤੇ ਹਵਾਈਆਂ ਉਡ਼ ਰਹੀਆਂ ਹਨ। ਕੱਚ ਦੇ ਪੇਪਰਵੇਟ ਉਤੇ ਸਪਾਟ ਲਾਈਟ।]

(ਪਰਦਾ)

## ਦੂਜਾ ਅੰਕ

ਥਾਂ ਉਹੀ। ਸ਼ਾਮ ਦਾ ਸਮਾਂ। ਬੰਨਿਆ ਬਾਪੂ ਇੱਕ ਆਰਾਮ ਕੁਰਸੀ ਉੱਤੇ ਬੈਠੇ ਹਨ। ਕਿਸੇ ਖ਼ਿਆਲ ਵਿਚ ਗੁਆਚੇ ਹੋਏ। ਸਾਹਮਣੇ ਮਧੂ ਖੜ੍ਹਾ ਹੈ। ਕੁਝ ਗੱਲਬਾਤ ਹੋ ਚੁੱਕੀ ਹੈ। ਆਨੰਦੀ ਬਾਹਰ ਆਉਂਦੀ ਹੈ। ਨਾਲ ਸ਼ਕੂ ਹੈ ਬਾਹਰ ਜਾਣ ਲਈ ਤਿਆਰ। ਮਧੂ ਵੱਲ ਦੇਖ ਕੇ ਸ਼ਕੂ ਮੁਸਕਰਾਉਂਦੀ ਹੈ।

ਆਨੰਦੀ : ਜ਼ਰਾ ਘੁਮਾ ਲਿਆਉਂਦੀ ਹਾਂ ਇਸਨੂੰ।

ਬੰਨਿਆਬਾਪੂ : ਨਾਨੀ...

ਆਨੰਦੀ : ਤੁਸੀਂ ਫ਼ਿਕਰ ਨਾ ਕਰੋ, ਇੱਥੇ ਆ ਕੇ ਉਹ ਸਮਝਦਾਰ ਹੋ ਗਈ ਹੈ। ਤੇ ਉਹ ਨਾ ਸਮਝ ਸੀ ਹੀ ਕਦੋਂ ? ਭਲਾ ਉਸ ਪਿੰਡ ਦਾ ਇਸ ਸ਼ਹਿਰ ਨਾਲ ਕੀ ਮੁਕਾਬਲਾ ? ਵਿਚਾਰੀ ਦਾ ਦਿਲ ਬਹਿਲੇ ਵੀ ਤਾਂ ਕਿਸਤਰ੍ਹਾਂ ? ਘੁਮਾ ਲਿਆਉਂਦੀ ਹਾਂ ਜ਼ਰਾ। ਸ਼ਕੂ, ਚੱਲ ਬੇਟੀ। ਦਰ ਹੋ ਰਹੀ ਹੈ। ਚੱਲ, ਇਨ੍ਹਾਂ ਦੇ ਮੁੜਨ ਤੋਂ ਪਹਿਲਾਂ ਵਾਪਸ ਆਉਣਾ ਹੋਏਗਾ। ਬਹੁਤ ਚਿੜਚਿੜੇ ਹੋ ਗਏ ਹਨ ਉਹ ਅੱਜ ਕਲ੍ਹ। ਬੇਮਤਲਬ ਗੁੱਸੇ ਹੋਣਗੇ। ਸ਼ਕੂ...

ਬੰਨਿਆਬਾਪੂ : ਮੂਰਖ਼ ਹੈ ਮੂਰਖ। ਮੈਨੂੰ ਤਾਂ ਇਸ ਵਿੱਚ ਜ਼ਰਾ ਵੀ ਫ਼ਰਕ ਨਹੀਂ ਲਗ ਰਿਹਾ। ਇੱਕ ਦਮ ਪਾਗ਼ਲ ਹੈ, ਪਾਗ਼ਲ।

ਆਨੰਦੀ : ਇਹੀ, ਇਹੀ ਤਾਂ ਹੈ ..ਪਾਗ਼ਲ, ਪਾਗ਼ਲ, ਪਾਗ਼ਲ। ਮੂੰਹ ਫਾੜ ਕੇ ਚੀਖ਼ਦੇ ਰਹੋ ਉਸ ਦੇ ਕੰਨਾਂ ਵਿਚ। ਇਸ ਤਰ੍ਹਾਂ ਕੋਈ ਸਮਝਦਾਰ ਬਣਨੋਂ ਤਾਂ ਰਿਹਾ !

[ਸ਼ਕੂ ਮਧੂ ਵੱਲ ਦੇਖਦੀ ਰਹਿੰਦੀ ਹੈ।]

ਬੰਨਿਆਬਾਪੂ : ਜਾਂਦੀ ਹੈਂ ਜਾਂ ਨਹੀਂ ? ਪਾਗ਼ਲ ਕਿਤੋਂ ਦੀ।

[ਸ਼ਕੂ ਸ਼ਰਮਾਉਂਦੀ ਹੋਈ ਆਨੰਦੀ ਦੇ ਨਾਲ ਬਾਹਰ ਜਾਂਦੀ ਹੈ। ਬੰਨਿਆ ਬਾਪੂ ਦਰਵਾਜ਼ਾ ਬੰਦ ਕਰ ਲੈਂਦੇ ਹਨ।]

ਬੰਨਿਆਬਾਪੂ : ਪਾਗ਼ਲ ਨਾ ਹੋਏ ਕਿਸੇ ਥਾਂ ਦੀ।

ਮਧੂ : ਬੜੀ ਸਮਝਦਾਰ ਹੈ ਉਹ।

ਬੰਨਿਆਬਾਪੂ : ਕੀ ? ਕੀ ਕਹਿ ਰਿਹਾ ਹੈਂ ? ਸਮਝਦਾਰ ? ਕੌਣ, ਉਹ ? ਸ਼ਕੂ ? ਮਧੋਬਾ, ਕਿਉਂ ਸ਼ਰਮਿੰਦਾ ਕਰ ਰਿਹਾ ਹੈਂ ਮੈਨੂੰ ?

ਮਧੂ : ਬਾਪੂ, ਸੱਚ ਕਹਿ ਰਿਹਾ ਹਾਂ ਮੈਂ। ਸੱਚ ਮੁੱਚ ਉਹ ਸਮਝਦਾਰ ਹੈ। ਉਸ ਦੀ ਸਾਰੀ ਸਮਝਦਾਰੀ ਉਸ ਦੀਆਂ ਅੱਖਾਂ ਵਿੱਚ ਹੈ ਬਾਪੂ।

ਬੰਨਿਆ ਬਾਪੂ : ਨਾ ਨਾ ਨਾ। ਪੁੱਠੀਆਂ ਗੱਲਾਂ ਨਾ ਕਰ। ਉਹ ਮੂਰਖ ਹੈ ਮੂਰਖ—ਅੱਜ ਤੇਰੇ ਵੱਲ ਦੇਖ ਰਹੀ ਸੀ, ਕਲ੍ਹ ਕਿਸੇ ਹੋਰ ਵੱਲ ਤੱਕਣ ਲੱਗੇਗੀ। ਜਵਾਨ ਹੈ ਜਵਾਨ। ਤੇ ਫੇਰ ਕੁੜੀ ਜਾਤ। ਓਏ ਭਾਈ, ਇਸੇ ਦਾ ਤਾਂ ਮੈਨੂੰ ਸਭ ਤੋਂ ਵੱਧ ਫ਼ਿਕਰ ਹੈ। ਕਲ੍ਹ ਮੇਰੇ ਮਰਨ ਤੋਂ ਮਗਰੋਂ ਲੋਕ ਉਸ ਦਾ ਮਜ਼ਾਕ ਉਡਾਣਗੇ। ਸਿਰਫ਼ ਤੈਨੂੰ ਹੀ ਦੱਸ ਰਿਹਾ ਹਾਂ। ਇੱਕ ਵਾਰ ਤਾਂ ਮੈਂ ਇਸ ਨੂੰ ਜ਼ਹਿਰ ਦੇਣ ਲੱਗਾ ਸੀ। ਸੋਚਿਆ, ਮੈਂ ਇਸ ਨੂੰ ਮਾਰ ਸੁੱਟਾਂ ਤੇ ਛੁੱਟੀ ਮਿਲੇ! ਪਰ ਨਹੀਂ, ਇਸ ਕੰਮ ਲਈ ਹੱਥ ਹੀ ਨਹੀਂ ਅੱਗੇ ਵਧ ਸਕੇ। ਕਿਹੀ ਵੀ ਹੋਵੇ, ਹੈ ਤਾਂ ਆਪਣੀ ਔਲਾਦ?

ਮਧੂ : ਬਾਪੂ, ਤੁਹਾਡੇ ਕੋਲੋਂ ਇੱਕ ਜ਼ਰੂਰ ਗੱਲ ਪੁੱਛਣੀ ਹੈ; ਬਹੁਤ ਜ਼ਰੂਰੀ।

ਬੰਨਿਆ ਬਾਪੂ : ਮੇਰੇ ਤੋਂ? ਮੇਰੇ ਵਰਗੇ ਪੇਂਡੂ ਤੋਂ ਕੀ ਪੁੱਛੇਂਗਾ ਤੂੰ? ਮੈਂ ਤਾਂ ਹਾਂ ਅਨਪੜ੍ਹ ਗੰਵਾਰ। ਮੇਰਾ ਗਿਆਨ ਹੀ ਕਿੰਨਾ ਹੈ। ਆਵਾਜ਼ ਜ਼ਰੂਰ ਚੰਗੀ ਮਿਲੀ ਹੈ ਇਸ ਕਮਬਖ਼ਤ ਗਲੇ ਨੂੰ। ਉਵੇਂ ਸੁਰਾਂ ਦੀ ਤਾਂ ਸੁਆਹ ਵੀ ਜਾਣਕਾਰੀ ਨਹੀਂ ਹੈ। ਪਰ ਉਹ ਵੀ ਇਸ ਕਮਬਖ਼ਤ ਗਲੇ ਵਿੱਚ ਮੌਜੂਦ ਸਨ। ਹਾਂ, ਸਨ। ਇਹ ਛੋਕਰੀ ਪੈਦਾ ਹੋਈ, ਵੱਡੀ ਹੋਣ ਲੱਗੀ। ਤੇ ਸੁਰ ਗ਼ਾਇਬ ਹੋ ਗਏ, ਮਧੂ, ਗ਼ਾਇਬ ਹੋ ਗਏ!

ਮਧੂ : ਬਾਪੂ, ਉਹ ਸੁਰ ਹੁਣ ਉਸ ਨੂੰ ਮਿਲ ਗਏ ਹਨ। ਸ਼ਕੂ ਬਹੁਤ ਚੰਗਾ ਗਾਉਂਦੀ ਹੈ, ਬਾਪੂ। ਮੈਨੂੰ ਚੰਗੀ ਲਗਦੀ ਹੈ ਉਹ।...ਤੁਸੀਂ ਰਾਜ਼ੀ ਹੋਵੋ ਤਾਂ ਵਿਆਹ...

ਬੰਨਿਆ ਬਾਪੂ : (ਬਹੁਤ ਬੇਚੈਨੀ ਨਾਲ) ਮਧੂ, ਬੇਟੇ, ਇਹ ਕੀ ਕਹਿ ਰਿਹਾ ਹੈਂ ਤੂੰ? ਕਿਆਮਤ ਮੁੱਲ ਲਏਂਗਾ? ਨਹੀਂ, ਨਹੀਂ। ਮੈਂ ਕਲ੍ਹ ਹੀ ਇੱਥੋਂ ਬਿਸਤਰਾ ਗੋਲ ਕਰਦਾ ਹਾਂ ਆਪਣਾ। ਨਾਨਾ ਕੋਲ ਇਸ ਲਈ ਨਹੀਂ ਆਇਆ ਹਾਂ। ਰਾਮ, ਰਾਮ! ਨਾ ਬਾਬਾ ਨਾ। ਇਹ ਛੋਕਰੀ ਤੇਰੇ ਗਲੇ ਨਹੀਂ ਮੜ੍ਹ ਸਕਦਾ। ਇਸ ਨਾਲੋਂ ਤਾਂ ਉਸ ਨੂੰ ਅੰਨ੍ਹੇ ਖੂਹ ਵਿੱਚ ਧੱਕਾ ਦੇ ਦਿਆਂਗਾ, ਨਹੀਂ ਤਾਂ ਸਮੁੰਦਰ ਵਿੱਚ ਸੁੱਟ ਦਿਆਂਗਾ। ਨਾਨਾ ਦੇ ਘਰ ਵਿੱਚ ਇਹ ਪਾਗ਼ਲ ਛੋਕਰੀ। ਤੂੰ ਕਿੰਨਾਂ ਛਬੀਲਾ ਹੈਂ, ਪੜ੍ਹਿਆ-ਲਿਖਿਆ ਹੈਂ। ਤੈਨੂੰ ਤਾਂ ਪੜ੍ਹੀ-ਲਿਖੀ ਕੁੜੀ ਮਿਲਣੀ ਚਾਹੀਦੀ ਹੈ।...ਇਹ ਪਾਗ਼ਲ ਤੇਰੇ ਕਿਸ ਕੰਮ? ਪਰਸੋਂ ਇੱਥੇ ਇੱਕ ਚੰਗੀ ਜਿਹੀ ਕੁੜੀ ਦੇਖੀ ਸੀ—ਸੁਸ਼ਮਾ ਜਾਂ ਇਹੋ ਜਿਹਾ ਹੀ ਕੋਈ ਨਾਂ ਸੀ ਉਸ ਦਾ— ਉਹ ਕੀ ਬੁਰੀ ਹੈ? ਨਹੀਂ ਬਾਬਾ, ਉੱਪਰਲੇ ਰੰਗ ਉੱਤੇ ਜਾਏਂਗਾ ਤਾਂ ਦੁਖ ਪਾਏਂਗਾ...।

ਮਧੂ : ਜਿਹੜੀ ਇੱਥੇ ਸੀ, ਉਹ ਸਿਰਫ਼ ਦੋਸਤ ਹੈ ਮੇਰੀ। ਅਸੀਂ ਦੋਨੋਂ ਇੱਕੋ ਹੀ ਦਫ਼ਤਰ ਵਿੱਚ ਕੰਮ ਕਰਦੇ ਹਾਂ। ਕਦੇ-ਕਦੇ ਉਹ ਇੱਥੇ ਆ ਵੀ ਜਾਂਦੀ ਹੈ। ਪਰ ਮੈਨੂੰ ਸ਼ਕੂ ਬਹੁਤ ਚੰਗੀ ਲਗਦੀ ਹੈ। ਉਹ ਪਾਗ਼ਲ ਨਹੀਂ ਹੈ ਬਾਪੂ।

ਸੱਚ-ਮੁੱਚ ਪਾਗਲ ਨਹੀਂ ਹੈ।

ਬੰਨਿਆ ਬਾਪੂ : ਇਹ ਤੂੰ ਮੈਨੂੰ ਦੱਸ ਰਿਹਾ ਹੈਂ ? ਮੈਂ ਉਸ ਦਾ ਬਾਪ ਹਾਂ। ਤੂੰ ਤਾਂ ਸਿਰਫ਼ ਦੋ ਦਿਨ ਦੇਖਿਆ ਹੈ ਉਸ ਨੂੰ। ਇਹ ਫਲ ਉੱਪਰੋਂ ਹੀ ਚੰਗਾ ਦਿਖਦਾ ਹੈ ਮਧੂ। ਛੋਕਰੀ ਸਮਝਦਾਰ ਹੁੰਦੀ ਤਾਂ ਜ਼ੋਰ ਦੇ ਕੇ ਨਾਨਾ ਨੂੰ ਕਹਿੰਦਾ—ਨੂੰਹ ਬਣਾ ਲਓ। ਪਰ ਇਹ ਨਹੀਂ ਹੋ ਸਕਦਾ, ਬਿਲਕੁਲ ਨਹੀਂ ਹੋ ਸਕਦਾ। ਇਸ ਬਾਰੇ ਜ਼ਿਕਰ ਹੀ ਨਾ ਕਰੋਂ ਤਾਂ ਚੰਗਾ ਹੋਵੇ !

ਮਧੂ : ਬਾਪੂ, ਤੇ ਮੇਰੀ ਕਿਸਮਤ ਵਿੱਚ ਉਹੀ ਲਿਖੀ ਹੋਈ ਹੋਵੇ ਤਾਂ ? ਤੇ ਫੇਰ ਇੱਥੇ ਆਉਣ ਤੋਂ ਮਗਰੋਂ ਉਹ ਕਿੰਨੀਂ ਸੁਧਰ ਵੀ ਗਈ ਹੈ। ਵਿਆਹ ਹੋ ਜਾਣ ਤੋਂ ਮਗਰੋਂ ਉਹ ਪੱਕੇ ਤੌਰ ਉੱਤੇ ਹੋਰ ਸੁਧਰ ਜਾਏਗੀ। ਬਾਪੂ, ਮੇਰੀ ਇੰਨੀ ਗੱਲ ਮੰਨ ਲਓ—ਨਾਂਹ ਨਾ ਕਰੋ। ਮੈਂ ਉਸ ਨੂੰ ਪਿਆਰ ਕਰਦਾ ਹਾਂ, ਪਿਆਰ ਕਰਦਾ ਹਾਂ। ਪਾਗ਼ਲ ਹੋ ਜਾਵਾਂਗਾ ਮੈਂ, ਸੱਚ ਬਾਪੂ ਪਾਗ਼ਲ ਹੋ ਜਾਵਾਂਗਾ...।

ਬੰਨਿਆ ਬਾਪੂ : ਹੱਤ ਤੇਰੀ। ਕਹਿੰਦਾ ਹੈ ਇਹ ਕੁੜੀ ਕਰਾਂਗਾ। ਮੂਰਖ਼ ਹੈਂ ਤੂੰ ਮੂਰਖ। ਤੂੰ ਮਰਦ ਹੈਂ ਜਾਂ ਔਰਤ ? ਮੈਨੂੰ ਇਹ ਗੱਲ ਬਿਲਕੁਲ ਪਸੰਦ ਨਹੀਂ। ਮਰੇ ਮਰਦਾਂ ਨੂੰ ਅਜਿਹੀ ਗੱਲ ਕਰਨਾ ਚੰਗਾ ਲਗਦਾ ਹੈ—ਮੈਂ ਤਾਂ ਪਾਗ਼ਲ ਹੋ ਜਾਵਾਂਗਾ। ਹੱਤ ਤੇਰੀ !

ਮਧੂ : ਤੁਸੀਂ ਜੋ ਚਾਹੋ ਕਹਿ ਲਓ ਪਰ ਇੰਨੀਂ ਗੱਲ ਮਨ ਲਓ। ਉਹ ਜੇਕਰ ਪਾਗ਼ਲ ਹੈ ਤਾਂ ਸਮਝਦਾਰ ਵੀ ਹੋ ਸਕਦੀ ਹੈ। ਮੈਂ ਉਸ ਨੂੰ ਸਿਖਾਵਾਂਗਾ। ਸਾਰੀ ਦੁਨੀਆਂ ਨੂੰ ਉਸ ਦੀ ਸੁਰੀਲੀ ਆਵਾਜ਼ ਸੁਣਵਾਵਾਂਗਾ। ਬਾਪੂ ਇਹ ਸੁਰੀਲਾ ਸੂਰਜਮੁਖੀ ਕੰਡਿਆਲੀ ਝਾੜੀ ਵਿੱਚ ਲੁਕਿਆ ਹੀ ਸੁੱਕ ਜਾਣ ਲਈ ਨਹੀਂ ਖਿੜਿਆ ਹੈ। ਇਹ ਜਵਾਹਰ ਹੈ ਜਵਾਹਰ। ਤੁਸੀਂ ਤਾਂ ਉਸ ਨੂੰ ਮਾਰ ਹੀ ਸੁੱਟੋਗੇ।

ਬੰਨਿਆ ਬਾਪੂ : ਮਾਰ ਹੀ ਦਿੰਦਾ ਤਾਂ ਚੰਗਾ ਹੁੰਦਾ। ਨਾਨਾ ਕੀ ਸੋਚਣਗੇ ? ਉਹ ਸਮਝਣਗੇ ਮੈਂ ਇਸੇ ਲਈ ਇੱਥੇ ਆਇਆ ਸੀ। ਰਾਮ, ਰਾਮ !

ਮਧੂ : ਮੈਂ ਕੀ ਸਮਝਾਂਗਾ ? ਉਸ ਦੀ ਸੁਰੀਲੀ ਆਵਾਜ਼ ਉੱਤੇ ਹੀਰੇ-ਮੋਤੀ ਕੁਰਬਾਨ ਹਨ। ਜਿਸ ਰੱਬ ਨੇ ਉਸ ਨੂੰ ਇੰਨੀਂ ਸੁਰੀਲੀ ਆਵਾਜ਼ ਦਿੱਤੀ ਹੈ ਉਹ ਕੀ ਸੋਚੇਗਾ ? ਤੇ ਕੀ ਉਸ ਕੁੜੀ ਦੇ ਦਿਲ ਹੀ ਨਹੀਂ ਹੈ ? ਉਹ ਕਲ੍ਹ ਹੀ ਆ ਕੇ ਮੈਨੂੰ ਪੁੱਛ ਰਹੀ ਸੀ, ਸਿਰ ਝੁਕਾਈ, ਮੇਰਾ ਗਾਣਾ ਚੰਗਾ ਲੱਗਾ ਤੁਹਾਨੂੰ ? ਉਸ ਦੇ ਵੀ ਦਿਲ ਹੈ। ਉਹ ਕੀ ਸੋਚੇਗੀ ? ਜ਼ਰਾ ਤਾਂ ਖ਼ਿਆਲ ਕਰੋ...।

ਬੰਨਿਆ ਬਾਪੂ : (ਸੋਚੀਂ ਪੈ ਜਾਂਦੇ ਹਨ। ਸੁਪਾਰੀ ਕੱਟਦੇ ਹਨ।) ਕਮਬਖ਼ਤ ਬੜੀ ਕਰੜੀ ਹੈ ਇਹ ਸੁਪਾਰੀ, ਕੱਟਣ ਦਾ ਨਾਂ ਹੀ ਨਹੀਂ ਲੈਂਦੀ। ਉਫ਼...ਬਹੁਤ ਗਰਮੀ ਹੋ

ਰਹੀ ਹੈ—ਪੱਖਾ ਚਲਾਅ ਪੱਖਾ...ਇਨਾਂ ਹਲਕਾ ਕਿਉਂ ਚਲਾਇਆ ਹੈ ਜੀ... ਧੁੰਨੀਂ ਦੀ ਆਵਾਜ਼ ਘੂੰ...ਹਾਂ...

ਮਧੂ : (ਪੱਖਾ ਚਲਾਉਂਦਾ ਹੈ) ਗੱਲ ਨਾ ਟਾਲੋ ਬਾਪੂ ।......ਤਾਂ ਹੈ ਨਾ ਤੁਹਾਡੀ ਇਜਾਜ਼ਤ ?

ਬੰਨਿਆ ਬਾਪੂ : ਨਾਨਾ ਨੂੰ ਪੁੱਛ ਲਿਆ ਹੈ ?

ਮਧੂ : ਨਹੀਂ । ਉਹ ਤਾਂ ਤੁਸੀਂ ਹੀ ਪੁੱਛੋਗੇ ਬਾਪੂ ।

ਬੰਨਿਆ ਬਾਪੂ : ਉਨ੍ਹਾਂ ਤੋਂ ਮੈਂ ਪੁੱਛਾਂ ? ਜਮਦਗਨੀ ਹਨ ਉਹ । ਉਵੇਂ ਉਨ੍ਹਾਂ ਨਾਲ ਖ਼ੂਬ ਹਾਸਾ-ਮਜ਼ਾਕ ਕਰਾਂਗਾ ਪਰ ਬਾਬਾ ਇਹ ਗੱਲ ਉਨ੍ਹਾਂ ਤੋਂ ਨਹੀਂ ਪੁਛਾਂਗਾ, ਉਹ ਇਕ ਵਾਰ ਵਿਗੜ ਗਏ ਤਾਂ ਫੇਰ ਉਹ ਜੰਗਲ ਦੀ ਅੱਗ ਨਾਲੋਂ ਵੀ ਭੈੜੇ ਹਨ । ਖਾਂਡਵ ਵਣ ਦੇ ਸੱਪ ਸਤ੍ਰ ਵਰਗਾ ਹਾਲ ਹੋਏਗਾ, ਹਾਂ । ਨਾ ਬਾਬਾ ਨਾ ।

ਮਧੂ : ਤਾਂ ਫੇਰ ?

[ਬਹੁਤ ਘਬਰਾਇਆ ਹੋਇਆ ਜਿਹਾ ਸਿਰ ਫੜ ਕੇ ਸੋਫ਼ੇ ਉੱਤੇ ਬੈਠ ਜਾਂਦਾ ਹੈ ।]

ਬੰਨਿਆ ਬਾਪੂ : (ਧੀਮਾ ਪੈ ਜਾਂਦਾ ਹੈ । ਉੱਠ ਕੇ ਉਸਦੇ ਸਾਹਮਣੇ ਜਾਂਦਾ ਹੈ) ਮਧੂ, ਹੱਤ ਤੇਰੀ । ਇੰਨਾਂ ਹੌਂਸਲਾ ਛੱਡ ਦਿਤਾ ? ਪੁਛਾਂਗਾ, ਸਮਝਿਆ ? ਪੁਛਾਂਗਾ । ਤੁਸੀਂ ਜਵਾਨ ਲੋਕ ਸਿਰ ਫੜ ਕੇ ਬੈਠ ਜਾਓ ਤਾਂ ਕਿਸ ਤਰ੍ਹਾਂ ਕੰਮ ਚਲੇਗਾ ? ਮੈਂ ਪੁਛਾਂਗਾ । ਡਰ ਰਿਹਾ ਸੀ, ਕਿਉਂਕਿ ਕਿਉਂਕਿ, ਨਾਨਾ ਸ਼ਰੀਫ਼ ਆਦਮੀ ਹਨ, ਵੱਡੇ ਆਦਮੀ ਹਨ ਉਹ । ਕਲ੍ਹ ਦੱਸ ਰਹੇ ਸੀ, ਅਜ ਕਲ੍ਹ ਸ਼ਾਮ ਨੂੰ ਸਮੁੰਦਰ ਦੇ ਕੰਢੇ ਜਾ ਕੇ ਬੈਠਦੇ ਹਨ ਉਹ । ਕਹਿੰਦੇ ਹਨ ਵੈਰਾਗ ਹੋ ਰਿਹਾ ਹੈ । ਸਮੁੰਦਰ ਵੱਲ ਦੇਖਦੇ ਰਹਿਣਾ, ਉਸਦਾ ਗਰਜਣਾ ਸੁਣਨਾ ਉਨ੍ਹਾਂ ਨੂੰ ਚੰਗਾ ਲਗਦਾ ਹੈ । ਉਨ੍ਹਾਂ ਦਾ ਦਿਲ ਟਿਕਾਣੇ ਨਹੀਂ ਹੈ । ਮਧੂ, ਤੂੰ ਬਿਲਕੁਲ ਫ਼ਿਕਰ ਨਾ ਕਰ । ਮੈਂ ਪੁੱਛਦਾ ਹਾਂ ਉਨ੍ਹਾਂ ਤੋਂ ਪਰ ਸੁਣ, ਮੇਰਾ ਦਿਲ ਨਹੀਂ ਮੰਨਦਾ । ਮੇਰੀ ਧੀ ਪਾਗਲ ਹੈ—ਤੇ ਤੂੰ ਹੈਂ ਨਾਨਾ ਦਾ ਬੇਟਾ । ਪਰ ਪੁੱਛਾਂਗਾ...

[ਮਧੂ ਉੱਠ ਕੇ ਬੱਤੀ ਦਾ ਸਵਿੱਚ ਔਨ ਕਰਦਾ ਹੈ । ਬੱਤੀ ਜਲਦੀ ਹੈ । ]

ਸ਼੍ਰੀ ਹਰੀ ! ਸ਼੍ਰੀ ਹਰੀ ! (ਬੱਤੀ ਨੂੰ ਨਮਸਕਾਰ ਕਰਦੇ ਹਨ)

ਮਧੂ : ਬਾਪੂ, ਕਮਾਲ ਹੋ ਜਾਏਗਾ ਕਮਾਲ—ਸ਼ਕੂ ਇਕਦਮ ਬਦਲ ਜਾਏਗੀ ।

[ਘੰਟੀ ਵਜਦੀ ਹੈ । ਮਧੂ ਦਰਵਾਜ਼ਾ ਖੋਲ੍ਹਦਾ ਹੈ । ਆਨੰਦੀ ਤੇ ਸ਼ਕੂ ਅੰਦਰ ਆਉਂਦੀਆਂ ਹਨ ।]

ਆਨੰਦੀ : ਕਿਉਂ ਓਏ, ਆ ਗਏ ਇਹ ?

ਮਧੂ : ਅਜੇ ਨਹੀਂ ।

ਆਨੰਦੀ : ਇੰਨੀਂ ਦੇਰ ਕਿਉਂ ਹੋਈ ?

ਮਧੂ : ਆਉਂਦੇ ਹੀ ਹੋਣਗੇ—ਸ਼ਕੂ ਕਿੱਥੇ ਹੈ ?

ਆਨੰਦੀ : ਸ਼ਕੂ ? (ਰਹੱਸਮਈ ਮੁਸਕਰਾਹਟ ।)

ਬੰਨਿਆ ਬਾਪੂ : ਨਾਨੀ, ਸ਼ਕੂ ਕਿੱਥੇ ਹੈ ?

ਆਨੰਦੀ : ਤੁਸੀਂ ਪਛਾਣ ਸਕੋਗੇ ਉਸਨੂੰ ? ਸ਼ਕੂ, ਆ ਜਾ ਬੇਟਾ...।

[ਇਕ ਸ਼ਰਮਾਕਲ ਨਵੀਂ ਵਿਆਹੁਤਾ ਦੀ ਤਰ੍ਹਾਂ ਸ਼ਕੂ ਆਉਂਦੀ ਹੈ । ਹਲਕੇ ਨੀਲੇ ਰੰਗ ਦੀ ਸਾੜ੍ਹੀ ਬੰਨ੍ਹੀਂ । ਫੁੱਲਾਂ ਦੀ ਮਾਲਾ ਵਾਲਾਂ ਵਿਚ । ਨਵੀਆਂ ਚੂੜੀਆਂ ਪਾਈਂ ।]

ਪਛਾਣਿਆ ?

[ਦਰਵਾਜ਼ਾ ਬੰਦ ਕਰਦੀ ਹੈ ।]

ਮਧੂ : ਮਾਂ, ਸੱਚ ਮੁਚ ਬਹੁਤ ਖ਼ੂਬਸੂਰਤ...(ਅਟਕ ਜਾਂਦਾ ਹੈ ।)

ਬੰਨਿਆ ਬਾਪੂ : ਸ਼ਕੂ ?—ਨੀਂ ਸ਼ਕੂ ! ਕੀ ਠਾਠ ਹੈ ਇਹ ਤੇਰਾ ।

ਸ਼ਕੂ : ਮੈਂ ਨਹੀਂ—ਇਹ...ਇਹ ਨਾਨੀ ਨੇ ਲੈ ਦਿੱਤੀ ਹੈ ਇਹ ਸਾੜ੍ਹੀ, ਇਹ ਹਾਰ, ਇਹ ਚੂੜੀਆਂ, ਇਹ ਮੋਤੀਆਂ ਦੀ ਮਾਲਾ । ਮੈਂ...ਮੈਂ, ਸੱਚਮੁਚ ਇਨ੍ਹਾਂ ਤੋਂ ਕੁਝ ਨਹੀਂ ਮੰਗਿਆ ਸੀ । (ਕੰਬਣ ਲਗ ਜਾਂਦੀ ਹੈ)

ਆਨੰਦੀ : ਹਾਂ, ਹਾਂ, ਮੈਂ ਹੀ ਸਜਾਇਆ ਹੈ ਇਸਨੂੰ—ਪਤਾ ਹੈ ਕਿਉਂ ?

ਮਧੂ : ਕਿਉਂ ?

ਆਨੰਦੀ : (ਸਿਰਫ ਇਕ ਵਾਰ ਝਿੜਕ ਭਰੀ ਨਜ਼ਰ ਨਾਲ ਮਧੂ ਵੱਲ ਦੇਖਦੀ ਹੈ) ਬਾਪੂ, ਤੁਸੀਂ ਇਸਨੂੰ ਪਾਗਲ ਕਹਿੰਦੇ ਹੋ ਨਾ ? ਮੈਂ ਇਸਨੂੰ ਸਮਝਦਾਰ ਬਣਾਉਣਾ ਚਾਹੁੰਦੀ ਹਾਂ । ਇਹ ਕੁੜੀ ਜ਼ਰਾ ਵੀ ਪਾਗਲ ਨਹੀਂ ਹੈ । ਇਸਨੂੰ ਤੁਸੀਂ ਕਦੇ ਚੰਗਾ ਪਾਉਣ ਨਹੀਂ ਦਿਤਾ, ਚੰਗੇ ਫੁੱਲ ਨਹੀਂ ਗੁੰਦਣ ਦਿਤੇ, ਚੰਗਾ ਖਾਣਾ, ਕੁਝ ਵੀ ਤਾਂ ਨਹੀਂ ਦਿਤਾ । ਹਮੇਸ਼ਾਂ ਉਸਨੂੰ ਚੀਖ਼-ਚੀਖ਼ ਕੇ ਕਹਿੰਦੇ ਰਹੇ—ਤੇਰੇ ਉੱਤੇ ਭੂਤ ਸਵਾਰ ਹੈ । ਉਸਦੇ ਗਾਣੇ ਦੀ ਕੀ ਕਦੇ ਤਾਰੀਫ਼ ਕੀਤੀ ਤੁਸੀਂ ? ਉਹ ਪਾਗਲ ਨਹੀਂ ਤਾਂ ਹੋਰ ਕੀ ਹੋਏਗੀ ? ਤੁਸੀਂ ਬਾਹਰ ਜਾਂਦੇ ਤਾਂ ਵੀ ਇਸਨੂੰ ਘਰ ਵਿਚ ਬੰਦ ਕਰਕੇ ਜਾਂਦੇ ਸੀ ।

ਬੰਨਿਆ ਬਾਪੂ : ਜੀ, ਆਪਣੇ ਧਰਮ ਨੇ ਕਿਹਾ ਸੀ—ਪਿੰਡ ਦੇ ਭੈਰੋਂ ਨੇ ਕੋਲ ਦਿਤਾ ਸੀ...ਕਿ ਇਸਨੂੰ ਭੂਤ ਨੇ ਪਛਾੜਿਆ ਹੈ । ਜੁਗ-ਜੁਗ ਤੋਂ ਚਲਿਆ ਆ ਰਿਹਾ ਸਾਡਾ ਕੁਲ ਦਾ ਆਚਾਰ ਕੀ ਝੂਠਾ ਹੈ ? ਨਵੇਂ ਕਪੜੇ ਪਾਉਣ ਲਈ ਦਿੰਦਾ ਤਾਂ ਇਹ ਉਨ੍ਹਾਂ ਦੀਆਂ ਧੱਜੀਆਂ ਉੜਾ ਦਿੰਦੀ । ਫੁੱਲਾਂ ਵੱਲ ਤਾਂ ਇਹ ਅੱਖ ਵੀ ਨਹੀਂ ਸੀ ਚੁਕ ਕੇ ਦੇਖਦੀ । ਤੁਸੀਂ ਮੈਨੂੰ ਕਿਉਂ ਕਸੂਰਵਾਰ ਕਹਿੰਦੇ ਹੋ ?

ਆਨੰਦੀ : ਭੂਤ, ਭੂਤ ਕਹਿਕੇ ਤੁਸੀਂ ਅੱਠੇ ਪਹਿਰ ਚੀਖ਼ਦੇ ਰਹਿੰਦੇ ਸੀ ਉਸਦੇ ਸਾਹਮਣੇ । ਕੀ ਕਰਦੀ ਵਿਚਾਰੀ ਬਿਨਾਂ ਮਾਂ ਦੀ ਬੱਚੀ ? ਦੇਖ ਲਓ ਇਥੇ ਆਉਂਦੇ ਹੀ ਦੋ ਦਿਨਾਂ ਵਿਚ ਬਦਲ ਗਈ ਇਕ ਦਮ ।

ਸ਼ਕੂ : ਬਾਪੂ, ਮੈਂ...ਮੈਂ ਸਭ ਕੁਝ ਦੱਸ ਦਿਤਾ—ਨਾਨੀ ਨਾਲ ਮੈਂ ਝੂਠ ਨਹੀਂ ਬੋਲ

ਸਕੀ। ਬਾਪੂ, ਮੈਨੂੰ ਮਾਰੋਗੇ ਤਾਂ ਨਹੀਂ ਬਾਪੂ ?

ਆਨੰਦੀ : ਤੁਸੀਂ ਛੈਂਟੇ ਮਾਰਿਆ ਕਰਦੇ ਸੀ ਇਸਨੂੰ—ਭੂਤ ਭਜਾਉਣ ਲਈ। ਕੀ ਕਰਦੇ ਸੀ ਇਹ ਤੁਸੀਂ, ਬਾਪੂ ?

ਸ਼ਕੂ : ਨਾਨੀ, ਉਨ੍ਹਾਂ ਨੂੰ ਕੁਝ ਨਾ ਕਹੋ ਨਾਨੀ, ਮੈਂ ਹੀ ਗ਼ਲਤੀ ਕੀਤੀ। ਹੁਣ ਫੇਰ ਮਾਰਣਗੇ ਮੈਨੂੰ ਬਾਪੂ।

[ਬੰਨਿਆ ਬਾਪੂ ਰੋ ਪੈਂਦੇ ਹਨ। ਉਸਨੂੰ ਗਲੇ ਲਾ ਲੈਂਦੇ ਹਨ ਤੇ ਥਾਪੜਦੇ ਹਨ।]

ਬੰਨਿਆ ਬਾਪੂ : ਨਹੀਂ ਸ਼ਕੂ ਨਹੀਂ, ਗ਼ਲਤੀ ਮੇਰੇ ਤੋਂ ਹੀ ਹੋਈ ਹੈ। ਸਮਝਦਾਰ ਹੈ ਮੇਰੀ ਬੇਟੀ। ਇਕ ਦਮ ਸਮਝਦਾਰ। ਨਾਨੀ, ਮਾਫ਼ੀ ਚਾਹੁੰਦਾ ਹਾਂ ਮੈਂ ਤੁਹਾਡੇ ਕੋਲੋਂ। ਨਾਨੀ ਬਾ ਮਾਫ਼ ਕਰੋ ਮੈਨੂੰ।

[ਉਦੋਂ ਹੀ ਤੇਜ਼ੀ ਨਾਲ ਆਨੰਦੀ ਮਧੂ ਵੱਲ ਦੇਖਦੀ ਹੈ।]

ਉਸਨੂੰ ਕਿਉਂ ਡਪਟਦੀ ਹੈਂ ਨਾਨੀ ਬਾ ? ਦੇ ਦਿੱਤੀ ਜੀ ਤੈਨੂੰ ਮੈਂ ਆਪਣੀ ਬੇਟੀ, ਮਧੂ। ਦੇ ਦਿੱਤੀ, ਸੱਚਮੁੱਚ ਦੇ ਦਿਤੀ। ਨਾਨਾ ਕੁਝ ਨਹੀਂ ਕਹਿਣਗੇ।

ਆਨੰਦੀ : (ਕੀ ਕੀਤਾ ਜਾਏ ਵਾਂਗ ਜੜ੍ਹ ਹੋ ਕੇ) ਕੀ ? ਮਧੂ। (ਸੁਰ ਵਿਚ ਕੁੜਤੱਣ ਤੇ ਤਿਰਸਕਾਰ।)

ਬੰਨਿਆ ਬਾਪੂ : ਉਸਦਾ ਕੋਈ ਕਸੂਰ ਨਹੀਂ ਨਾਨੀ—ਉਸਦੇ ਦਿਲ ਵਿਚ ਸਮਾ ਗਈ ਇਹ—ਉਸਨੇ ਸਭ ਕੁਝ ਮੈਨੂੰ ਦੱਸ ਦਿਤਾ ਹੈ।

ਆਨੰਦੀ : ਬਾਪੂ, ਬਾਪੂ, ਤੁਸੀਂ ਉਸਦੀ ਕੀ ਸੁਣਦੇ ਹੋ ? ਬੱਚਿਆਂ ਦੀਆਂ ਸਭ ਗੱਲਾਂ ਨਹੀਂ ਸੁਣੀਦੀਆਂ, ਬਾਪੂ।

ਬੰਨਿਆ ਬਾਪੂ : ਮੈਨੂੰ ਕੋਈ ਇਤਰਾਜ਼ ਨਹੀਂ। ਹੁਣ ਮੈਂ ਇਸਨੂੰ ਪਿੰਡ ਨਹੀਂ ਲੈ ਜਾਵਾਂਗਾ। ਤੁਸੀਂ ਚਾਹੋ ਤਾਂ ਇਸਨੂੰ ਘਰ ਵਿਚ ਰੱਖੋ ਤੇ ਚਾਹੋ ਤਾਂ ਸਮੁੰਦਰ ਵਿਚ ਧੱਕਾ ਦੇ ਦਿਓ। ਮੈਂ ਤਾਂ ਹਾਂ ਪੇਂਡੂ—ਮੈਨੂੰ ਰੱਤੀ ਭਰ ਅਕਲ ਨਹੀਂ। ਹੁਣ ਤਾਂ ਇਹੀ ਘਰ ਹੈ ਇਸਦਾ।

ਆਨੰਦੀ : (ਸ਼ਕੂ ਨੂੰ) ਚੱਲ ਅੰਦਰ...

[ਖ਼ੁਦ ਅੱਗੇ ਜਾਂਦੀ ਹੈ—ਨਾਰਾਜ਼ਗੀ ਨਾਲ। ਪਿੱਛੇ ਸ਼ਕੂ ਘਬਰਾਈ ਹੋਈ ਜਿਹੀ।]

ਬੰਨਿਆ ਬਾਪੂ : ਆ...ਆ ..ਆ...ਆ ਗਈ ਕਮਬਖ਼ਤ ਗਲੇ ਵਿਚ ਮੁੜ ਆਵਾਜ਼...(ਆਲਾਪਣ ਲਗਦੇ ਹਨ) 'ਆਪਨੇ ਬੋਲੇ ਨਾ ਬੋਲੂੰ ਮੈਂ' (ਪਦ ਗਾਉਂਦੇ ਹਨ।)

[ਸ਼ਕੂ ਆਉਂਦੀ ਹੈ। ਦਰਵਾਜ਼ੇ ਵਿਚ ਖੜ੍ਹੀ ਹੋ ਜਾਂਦੀ ਹੈ। ਆਨੰਦੀ ਸਿਰ ਨੀਵਾਂ ਕਰੀਂ ਖੜ੍ਹੀ ਹੈ। ਮਧੂ ਵੀ ਨਿਰਲੇਪ ਜਿਹਾ ਖੜ੍ਹਾ ਹੈ। ਉਦੋਂ ਹੀ ਕਾਲ-ਬੈੱਲ ਵਜਦੀ ਹੈ। ਬੰਨਿਆ ਬਾਪੂ ਗਾਣੇ ਵਿਚ ਰੁਝੇ ਹੋਏ ਹਨ। ਆਨੰਦੀ ਦਰਵਾਜ਼ਾ ਖੋਲ੍ਹਦੀ

ਹੈ। ਮਧੂ ਜਲਦੀ ਨਾਲ ਅੰਦਰ ਚਲਾ ਜਾਂਦਾ ਹੈ। ਵਿਨਾਇਕ-ਰਾਓ ਅੰਦਰ ਆਉਂਦੇ ਹਨ। ਪਦ ਸੁਣਦੇ ਖੜ੍ਹੇ ਰਹਿੰਦੇ ਹਨ। ਸ਼ਕੂ ਚੁੱਪ ਹੈ। ਫੇਰ ਆਨੰਦੀ ਨਾਲ ਅੰਦਰ ਜਾਣ ਲਗਦੀ ਹੈ। ਵਿਨਾਇਕ ਰਾਓ ਦਰਵਾਜ਼ਾ ਬੰਦ ਕਰਦੇ ਹਨ ।]

ਬੰਨਿਆ ਬਾਪੂ : (ਇਕ ਦਮ ਹੋਸ਼ ਵਿਚ ਆ ਕੇ ਚਾਰੇ ਪਾਸੇ ਦੇਖਦੇ ਹਨ) ਨਾਨਾ, ਆਵਾਜ਼ ਮੁੜ ਆਈ ਇਸ ਕਮਬਖ਼ਤ ਗਲੇ ਵਿਚ...ਆਪਣਾ ਗਾਣਾ ਮੈਂ ਖ਼ੁਦ ਸੁਣ ਰਿਹਾ ਸੀ ।

ਵਿਨਾਇਕ ਰਾਓ : ਬਨੋਬਾ, ਰੁਕ ਕਿਉਂ ਗਿਆ ਪਾਗਲ ? ਮੈਂ ਸੁਣ ਰਿਹਾ ਸੀ—ਤੂੰ ਬੁੱਢਾ ਹੋ ਗਿਆ ਹੈਂ ਪਰ ਆਵਾਜ਼ ਜਿਵੇਂ ਪਹਿਲਾਂ ਸੀ ਉਹੋ ਜਿਹੀ ਹੁਣ ਵੀ ਹੈ। ਇਕ ਵੀ ਥਾਂ ਬੇਸੁਰਾ ਨਹੀਂ ਹੋਇਆ ।

ਬੰਨਿਆ ਬਾਪੂ : ਕਿੱਥੇ ਲੁਕੇ ਸੀ, ਪਤਾ ਨਹੀਂ, ਦੁਬਕੇ ਬੈਠੇ ਸੀ ਕਿਤੇ ਸੁਆਹ ਵਿਚ ਲੁਕੇ ਹੋਏ ਕਨਖਜੂਰੇ ਦੀ ਤਰ੍ਹਾਂ। ਨਾਨਾ, ਦੱਸ, ਇਹ ਕਰਾਮਾਤ ਕਿਵੇਂ ਹੋਈ ? ਤੂੰ ਤਾਂ ਭਵਿੱਖ ਜਾਣਦਾ ਹੈਂ ਨਾ ?

ਵਿਨਾਇਕ ਰਾਓ : ਹਾਂ ਬਾਬਾ, ਜਾਣਦਾ ਹਾਂ। ਸਭ ਕੁਝ ਚੰਗੀ ਤਰ੍ਹਾਂ ਜਾਣਦਾ ਹਾਂ। ਬੇਟੀ ਸਮਝਦਾਰ ਹੋ ਗਈ, ਕਿਉਂ ?

ਬੰਨਿਆ ਬਾਪ : ਬਿਲਕੁਲ ਠੀਕ ਪਛਾਣਿਆ। ਨਾਨੀ ਬਾ ਤੇ ਮਧੂ ਨੇ ਅੱਖਾਂ ਖੋਲ੍ਹ ਦਿੱਤੀਆਂ ਮੇਰੀਆਂ। ਅਸਲ ਵਿਚ ਮੇਰੇ ਤੋਂ ਹੀ ਥੋੜ੍ਹੀ ਗ਼ਲਤੀ ਹੋਈ ਯਾਰ ।

ਵਿਨਾਇਕ ਰਾਓ : ਸਮੁੰਦਰ ਦੀ ਆਵਾਜ਼ ਹੁਣ ਵੀ ਕੰਨਾਂ ਵਿਚ ਗੂੰਜ ਰਹੀ ਹੈ । ਗੂੰਜੀ ਹੀ ਜਾ ਰਹੀ ਹੈ। ਉਫ਼ਣ-ਉਫ਼ਣ ਕੇ ਆ ਰਹੀਆਂ ਹਨ ਲਹਿਰਾਂ । ਲਹਿਰਾਂ ਉੱਤੇ ਫੈਲਦੀ ਹੋਈ ਝੱਗ, ਲਹਿਰਾਂ ਦੀ ਗਰਜ—ਤਾਂਡਵ ਨਾਚ ਹੋ ਰਿਹਾ ਹੈ। ਮੈਨੂੰ ਇਸਦੇ ਗ੍ਰਹਿ ਠੀਕ-ਠੀਕ ਕੁਝ ਵੀ ਨਹੀਂ ਦੱਸ ਰਹੇ ਹਨ । ਪਹਿਲਾਂ ਕਦੇ ਵੀ ਅਜਿਹਾ ਨਹੀਂ ਹੋਇਆ ਸੀ, ਮੇਰੇ ਭਾਈ। ਇਹ ਤੀਲ੍ਹਾ ਜਿਓਤਸ਼-ਸ਼ਾਸ਼ਤਰ ਨੂੰ ਝੁਕਾ ਰਿਹਾ ਹੈ...ਬਨੋਬਾ, ਭਜਨ ਗਾਏਂਗਾ ਕੋਈ। ਤੇਰੇ ਅੰਦਰ ਦਾ ਤਾਨ-ਪੂਰਾ ਜਦ ਖਿੜ ਹੀ ਚੁੱਕਾ ਹੈ ਤਾਂ ਸੁਣਾ ਕੋਈ ਭਜਨ।

ਬੰਨਿਆ ਬਾਪੂ : ਸੁਣਾਉਂਦਾ ਹਾਂ। ਲੇਕਿਨ ਦਿਲ ਦੀ ਗੱਲ ਤੈਨੂੰ ਕਹਿਣਾ ਚਾਹੁੰਦਾ ਹਾਂ ਉਹ ਪਹਿਲਾਂ ਕਹਿ ਲਵਾਂ ਤੇ ਫੇਰ। ਨਾਨੀ ਬਾ, ਜ਼ਰਾ ਹੋ ਜਾਏ ਚਾਹ ਚੰਗੀ ਜਿਹੀ—ਨਾਨੀ ਬਾ ਜ਼ਿੰਦਗੀ ਵਿਚ ਅਜਿਹਾ ਦਿਨ ਵਾਰ-ਵਾਰ ਨਹੀਂ ਆਉਂਦਾ। ਸੂਰਜ ਭਗਵਾਨ ਦੀ ਮਿਹਰਬਾਨੀ...

ਵਿਨਾਇਕ ਰਾਓ : ਤੂੰ ਕੀ ਸੁਣਾਏਂਗਾ ? ਮੈਂ ਗਾਉਣ ਲਈ ਕਹਿ ਰਿਹਾ ਹਾਂ ਤੇ ਤੂੰ ਕੁਝ ਹੋਰ ਹੀ ਸੁਣਾਉਣ ਲੱਗਾ ਹੈਂ—ਅਜਿਹਾ ਕੋਈ ਹੀ ਦਿਨ ਆਉਂਦਾ ਹੈ।...

ਬੰਨਿਆ ਬਾਪੂ : ਨਹੀਂ, ਨਹੀਂ। ਅਜਿਹੀ ਗੱਲ ਨਹੀਂ ਨਾਨ ਬਾ, ਬਹੁਤ ਅਹਿਮ ਗੱਲ ਦੱਸਾਂਗਾ।

ਵਿਨਾਇਕ ਰਾਓ : ਬਨੋਬਾ, ਪਰਸੋਂ ਤੂੰ ਜਨਮ ਪੱਤਰੀ ਦਿਤੀ ਸੀ ਮੈਨੂੰ...

ਬੰਨਿਆ ਬਾਪੂ : ਹਾਂ...ਹਾਂ...

ਵਿਨਾਇਕ ਰਾਓ : ਮੈਂ ਦੇਖ ਲਈ ਹੈ। ਤੇ...ਤੇ...

[ਖ਼ਾਲੀ ਨਜ਼ਰ ਨਾਲ ਦੇਖਣ ਲਗਦੇ ਹਨ। ਸ਼ਕੂ ਚਾਹ ਲੈ ਕੇ ਆਉਂਦੀ ਹੈ।]

ਵਿਨਾਇਕ ਰਾਓ : ਸ਼ਕੂ। ਛੋਕਰੀ ਨੂੰ ਨਜ਼ਰ ਲਗ ਜਾਏਗੀ, ਬਨੋਬਾ ਸ਼ਕੂ, ਹੁਣ ਪਿੰਡ ਕਦੋਂ ਜਾਏਂਗੀ ?

ਬੰਨਿਆ ਬਾਪੂ : (ਚਾਹ ਲੈਂਦੇ ਹਨ) ਪਿੰਡ ? ਨਹੀਂ ਨਾਨ ਬਾ-ਹੁਣ ਤਾਂ ਉਸਦਾ ਇਹੀ ਪਿੰਡ ਹੈ ?

[ਸ਼ਕੂ ਸ਼ਰਮਾ ਕੇ ਅੰਦਰ ਜਾਂਦੀ ਹੈ।]

ਵਿਨਾਇਕ ਰਾਓ : ਇਹੀ ਪਿੰਡ ਹੈ ? ਇਸਦਾ ਕੀ ਮਤਲਬ ਬਨੋਬਾ ?

ਬੰਨਿਆ ਬਾਪੂ : ਜਿਓਤਸ਼ਾਚਾਰਿਅ ਨੂੰ ਇਸਦਾ ਮਤਲਬ ਮੈਂ ਦੱਸਾਂ ?

ਵਿਨਾਇਕ ਰਾਓ : ਇੱਥੇ ਇਸ ਲਈ ਕੋਈ ਰਿਸ਼ਤਾ ਲੱਭ ਲਿਆ ਹੈ ?

ਬੰਨਿਆ ਬਾਪੂ : ਹਾਂ ਨਾਨ ਬਾ—ਤੂੰ ਬਿਲਕੁਲ ਠੀਕ ਕਿਹਾ। ਇੱਥੇ ਹੀ

ਵਿਨਾਇਕ ਰਾਓ : ਵਾਹ, ਖ਼ੂਬ ! ਕਿੱਥੇ ? ਮੁੰਡਾ ਤਾਂ ਚੰਗਾ ਹੈ ਨਾ ?

ਬੰਨਿਆ ਬਾਪੂ : ਚੰਗਾ ਹੈ ? ਜੀ ਇਹ ਕੀ ਪੁੱਛ ਰਿਹਾ ਹੈਂ ? ਛੈਲਾ ਹੈ, ਛੈਲਾ।

ਵਿਨਾਇਕ ਰਾਓ : ਪੜ੍ਹਿਆ—ਲਿਖਿਆ ਕਿੰਨਾ ਹੈ ?

ਬੰਨਿਆ ਬਾਪੂ : ਐਮ. ਏ. ਹੈ। ਇੱਕ ਵੱਡੀ ਕੰਪਨੀ ਵਿੱਚ ਨੌਕਰ ਹੈ।

ਵਿਨਾਇਕ ਰਾਓ : ਵਾਹ ! ਤਾਂ ਇਹੀ ਖ਼ਬਰ ਸੁਣਾਉਣ ਵਾਲਾ ਸੀ ? ਵਾਹ ! ਬਹੁਤ ਖ਼ੁਸ਼ੀ ਦੀ ਗੱਲ ਹੈ। ਬਨੋਬਾ, ਹੁਣ ਗਾ ਤਾਂ ਸਈ...ਛੋਕਰੀ ਬੜੀ ਖ਼ੁਸ਼ਕਿਸਮਤ ਹੈ।

ਬੰਨਿਆ ਬਾਪੂ : ਉਹ ਤਾ ਖ਼ੁਸ਼ਕਿਸਮਤ ਹੈ ਹੀ। ਪਰ ਉਸਤੋਂ ਵੱਧ ਖ਼ੁਸ਼ਕਿਸਮਤ ਮੈਂ ਹਾਂ ਨਾਨ ਬਾ। ਚੰਗੇ ਘਰ ਵਿੱਚ ਕੁੜੀ ਦਾ ਵਿਆਹ ਹੋ ਜਾਣਾ ਇਹ ਕੀ ਘੱਟ ਖ਼ੁਸ਼ਕਿਸਮਤੀ ਹੈ ? ਇੱਕ ਪੇਂਡੂ ਬਾਪ ਲਈ ?

ਵਿਨਾਇਕ ਰਾਓ : 'ਪੀਆ ਘਰ ਜਾਏ ਦੁਲਹਨੀਆ'...ਗਾ...ਗਾ...ਇਹੀ ਪਦ ਗਾ !

ਬੰਨਿਆ ਬਾਪੂ : ਤੈਨੂੰ ਮੰਜ਼ੂਰ ਹੈ ?

ਵਿਨਾਇਕ ਰਾਓ : ਪਦ ਗਾਉਣ ਲਈ ਮੰਜ਼ੂਰੀ ? ਇਹ ਤੂੰ ਕੀ ਕਹਿ ਰਿਹਾ ਹੈਂ ?

ਬੰਨਿਆ ਬਾਪੂ : ਪਦ ਗਾਉਣ ਲਈ ਨਹੀਂ ਨਾਨ ਬਾ—ਇਸ ਵਿਆਹ ਲਈ।

ਵਿਨਾਇਕ ਰਾਓ : ਵਿਆਹ ਲਈ ਮੰਜ਼ੂਰੀ ? ਉਹ ਕਿਸ ਲਈ ਬਨੋਬਾ ? ਓਏ ਭਾਈ, ਵਿਆਹ ਹੈ ਤੇਰੀ ਧੀ ਦਾ—ਸਾਨੂੰ ਇਸ ਗੱਲ ਦੀ ਖ਼ੁਸ਼ੀ ਹੈ। ਉਸਨੂੰ ਦਿਖਾਉਣ ਲਈ ਲਿਆਇਆ ਸੀ ਡਾਕਟਰ ਨੂੰ ਤੇ ਦਵਾ ਮਿਲ ਗਈ ਵਿਆਹ ਦੀ। ਖ਼ੂਬ ! ਬਨੋਬਾ ਤੈਨੂੰ ਪੇਂਡੂ ਕੌਣ ਕਹੇਗਾ ਭਲਾ ?

ਬੰਨਿਆ ਬਾਪੂ : ਛੱਡ ਵੀ। ਯੋਗ ਦੀ ਹੀ ਗੱਲ ਹੈ, ਸਿਰਫ਼ ਯੋਗ ਦੀ। ਪਰ ਇਹ ਕੰਮ ਤਾਂ ਹੀ ਹੋਏਗਾ ਜੇ ਤੇਰੀ ਮੰਜ਼ੂਰੀ ਹੋਵੇ। ਨਾਨ ਬਾ, ਹੁਣ ਮਜ਼ਾਕ ਛੱਡ। ਬੇਟੀ ਤੇਰੇ ਹੀ ਘਰ ਵਿੱਚ...।

ਵਿਨਾਇਕ ਰਾਓ : ਕੋਈ ਹਰਜ਼ ਨਹੀਂ। ਇੱਥੇ ਹੀ ਵਿਆਹ ਹੋਣ ਦੇ—ਮੇਰੇ ਘਰ ਵਿੱਚ ਉੱਪਰ

ਛੱਤ ਹੈ ਹੀ। ਤੇਰਾ ਡੇਰਾ ਇੱਥੇ ਹੀ ਹੋਏਗਾ। ਮੇਰੇ ਘਰੋਂ ਹੀ ਸ਼ਕੂ ਦੀ ਡੋਲੀ ਸਹੁਰੇ ਚਲੀ ਜਾਏਗੀ। ਇਹੀ ਉਸਦਾ ਮਾਇਕਾ ਸਈ । ਓਏ, ਤੇਰੀ ਧੀ ਕੀ ਮੇਰੇ ਲਈ ਪਰਾਈ ਹੈ ? ਚਾਹੇ ਤਾਂ ਸੌਤ ਮੈਂ ਕੱਢ ਦਿੰਦਾ ਹਾਂ...।

ਬੰਨਿਆ ਬਾਪੂ : ਹੁਣ ਵੀ ਮਜ਼ਾਕ, ਹੁਣ ਵੀ ? ਤੇਰੇ ਪੁੱਤਰ ਨੂੰ ਹੀ ਦੇ ਰਿਹਾ ਹਾਂ ਮੈਂ ਆਪਣੀ ਧੀ।

ਵਿਨਾਇਕ ਰਾਓ : ਕੀ ? ਮਧੂ ਨੂੰ ?

ਬੰਨਿਆ ਬਾਪੂ : ਕਿਉਂ, ਤੈਨੂੰ ਕੋਈ ਇਤਰਾਜ਼ ਹੈ ?

ਵਿਨਾਇਕ ਰਾਓ : ਇਤਰਾਜ਼ ਕਿਉਂ ਹੋਏਗਾ ? ਪਰ ਕੀ ਉਹ ਮਧੂ ਨੂੰ ਪਸੰਦ ਹੈ ?

ਬੰਨਿਆ ਬਾਪੂ : ਪਸੰਦ ਹੈ। ਓਏ ਨਾਨ ਬਾ, ਉਸੇ ਨੇ ਤਾਂ ਸਭ ਕੁੱਝ, ਮਤਲਬ ਸ਼ਕੂ ਉਸਦੇ ਦਿਲ ਵਿੱਚ ਸਮਾ ਗਈ ਹੈ ਵਗੈਰਾ, ਮੈਨੂੰ ਦੱਸਿਆ । ਤੇਰੀ ਹਾਂ ਕਰਾਉਣ ਦੀ ਜ਼ਿੰਮੇਵਾਰੀ ਮੇਰੇ ਉੱਤੇ ਛੱਡ ਦਿੱਤੀ।

ਵਿਨਾਇਕ ਰਾਓ : (ਗੰਭੀਰ ਹੋ ਜਾਂਦੇ ਹਨ) ਚੰਗੀ ਗੱਲ ਹੈ । ਇਸ ਬਾਰੇ ਮੈਂ ਆਪਣੀ ਬੀਵੀ ਨਾਲ ਗੱਲ ਕਰਨੀ ਹੈ।

ਬੰਨਿਆ ਬਾਪੂ : ਕਰ ਲੈ ਬਾਬਾ, ਕਰ ਲੈ। ਉਨ੍ਹਾਂ ਦੀ ਇਜਾਜ਼ਤ ਤਾਂ ਜ਼ਰੂਰੀ ਹੈ ਹੀ। ਹੁਣ ਗਾਂਵਾਂ ਪਦ ?

ਵਿਨਾਇਕ ਰਾਓ : ਅਜੇ ਰਹਿਣ ਦੇ। ਪਿੱਛੋਂ...ਏ ਜੀ ਸੁਣਿਆ ਤੂੰ...ਜ਼ਰਾ ਬਾਹਰ ਤਾਂ ਆ। ਬਨੋਬਾ, ਤੂੰ ਜ਼ਰਾ...ਫੇਰ ਸੱਦਦਾ ਹਾਂ ਤੈਨੂੰ ।

ਬੰਨਿਆ ਬਾਪੂ : ਠੀਕ ਹੈ, ਠੀਕ ਹੈ। ਤੁਸੀਂ ਤੈ ਕਰ ਲਓ ਆਪਸ ਵਿੱਚ ।

[ਗੁਣਗੁਣਾਉਂਦੇ ਹੋਏ ਜਾਂਦੇ ਹਨ । ਆਨੰਦੀ ਦਰਵਾਜ਼ੇ ਵਿੱਚ ਕੁਝ ਸਹਿਮੀ-ਜਿਹੀ ਖੜ੍ਹੀ ਹੈ।]

ਵਿਨਾਇਕ ਰਾਓ : ਆ ਗਈ ? ਆ, ਅੰਦਰ ਦਾ ਦਰਵਾਜ਼ਾ ਬੰਦ ਕਰ ਲੈ ।

[ਆਨੰਦੀ ਉਸੇ ਤਰ੍ਹਾਂ ਕਰਦੀ ਹੈ।]

ਤਾਂ ਇਸ ਹੱਦ ਤਕ ਗੱਲ ਪਹੁੰਚ ਗਈ ? ਕਿਸਨੇ ਸਜਾਇਆ ਸ਼ਕੂ ਨੂੰ ? ਬਲੀ ਲਈ ਸਜਾ ਰਹੀ ਹੈਂ ਸ਼ਾਇਦ ? ਤੈਨੂੰ ਨਹੀਂ ਲਗਦਾ ਕਿ ਇਹ ਪਾਪ ਹੈ ? ਤੇ ਉਹ ਵੀ ਇਸ ਘਰ ਵਿਚ ? ਤੂੰ ਜਾਣਦੀ ਹੈਂ, ਕਿਸਨੂੰ ਬਲੀ ਚੜ੍ਹਾਉਣ ਵਾਲੀ ਹੈ ਤੂੰ ?

ਆਨੰਦੀ : ਕੁੱਝ ਮੇਰੀ ਵੀ ਸੁਣੋਗੇ ?

ਵਿਨਾਇਕ ਰਾਓ : ਤੂੰ ਮੈਨੂੰ ਸੁਣਾਏਂਗੀ ?

ਆਨੰਦੀ : ਤਾਂ ਕੀ ਮੈਨੂੰ ਤੁਹਾਨੂੰ ਕੁੱਝ ਵੀ ਸੁਣਾਉਣ ਦਾ ਹੱਕ ਨਹੀਂ ? ਅੱਜ ਤਕ ਭੁੱਲ ਕੇ ਵੀ ਮੈਂ ਤੁਹਾਡੇ ਸਾਹਮਣੇ ਮੂੰਹ ਨਹੀਂ ਖੋਲ੍ਹਿਆ, ਪਰ ਅੱਜ ਖੋਲ੍ਹਾਂਗੀ ।

ਵਿਨਾਇਕ ਰਾਓ : ਬੋਲ...।

ਆਨੰਦੀ : ਕੀ ਮੈਂ ਚਾਹਾਂਗੀ ਕਿ ਮਧੂ ਨਾਲ ਸ਼ਕੂ ਵਿਆਹੀ ਜਾਏ ? ਮੇਰਾ ਦਿਲ ਕੀ ਇੰਨਾ ਕਾਲਾ ਹੈ ? ਕੀ ਤੁਹਾਨੂੰ ਪਤਾ ਹੈ ਕਿ ਮੈਂ ਸ਼ਕੂ ਨੂੰ ਇੰਨਾਂ ਕਿਉਂ

ਸਜਾਇਆ ?

ਵਿਨਾਇਕ ਰਾਓ : ਇਸ ਲਈ ਕਿ ਬਲੀ ਸੋਹਣੀ ਨਜ਼ਰ ਆਏ ।

ਆਨੰਦੀ : ਬਿਲਕੁਲ ਨਹੀਂ, ਉਸਨੂੰ ਸਮਝਦਾਰ ਬਣਾਉਣ ਲਈ । ਬਾਪੂ ਨੇ ਉਸ ਉੱਤੇ ਕੀ ਕੀ ਜ਼ੁਲਮ ਨਹੀਂ ਢਾਏ ਪਤਾ ਹੈ ਤੁਹਾਨੂੰ ? ਕਦੀ ਵੀ ਉਸਨੂੰ ਉਨ੍ਹਾਂ ਨੇ ਚੰਗਾ ਪਹਿਨਣ ਨੂੰ ਨਹੀਂ ਦਿੱਤਾ । ਬਣਨ-ਸੌਰਣ ਨਹੀਂ ਦਿੱਤਾ; ਦਿਨ-ਰਾਤ ਉਹ ਉਸਦੇ ਕੰਨਾਂ ਵਿੱਚ ਚੀਖ਼ਦੇ ਰਹੇ—ਤੈਨੂੰ ਭੂਤ ਨੇ ਦੱਬਿਆ ਹੋਇਆ ਹੈ । ਉਸ ਭੂਤ ਨੂੰ ਲਾਹੁਣ ਲਈ ਉਨ੍ਹਾਂ ਨੇ ਉਹਦੀਆਂ ਅੱਖਾਂ ਵਿੱਚ ਤਿੱਖੇ ਮਸਾਲੇ ਪਾਏ, ਉਸਨੂੰ ਛੈਂਟੇ ਮਾਰੇ, ਉਸਦੇ ਜਿਸਮ ਨੂੰ ਜਲਾਇਆ ।

ਵਿਨਾਇਕ ਰਾਓ : ਇਹ ਸਭ ਤੈਨੂੰ ਜਿਸਨੇ ਕਿਹਾ ?

ਆਨੰਦੀ : ਖ਼ੁਦ ਉਸ ਕੁੜੀ ਨੇ । ਰੋ ਪਈ ਵਿਚਾਰੀ—ਇੰਨਾਂ ਜਿਹਾ ਮੂੰਹ ਬਣਾਈਂ ਸਭ ਕੁਝ ਦੱਸਦੀ ਰਹੀ । ਬਾਹਰ ਜਾਂਦੇ ਸੀ ਤਾਂ ਉਸਨੂੰ ਬਾਹਰੋਂ ਬੰਦ ਕਰ ਜਾਂਦੇ ਸੀ—ਉਹ ਬਾਹਰ ਨਾ ਨਿਕਲੇ ਤੇ ਲੋਕ ਉਸਦਾ ਮਜ਼ਾਕ ਨਾ ਉੜਾਉਣ ।

ਵਿਨਾਇਕ ਰਾਓ : ਮੂਰਖ ਹੈ ਬਨੋਬਾ—ਗੰਵਾਰ ! ਮਾਰ ਹੀ ਕਿਉਂ ਨਾ ਸੁੱਟਿਆ ਉਸ ਨੇ ਸ਼ਕੂ ਨੂੰ ?

ਆਨੰਦੀ : ਹਾਂ, ਜ਼ਹਿਰ ਵੀ ਦੇ ਰਹੇ ਸਨ । ਪਰ ਬਾਪੂ ਭਾਵੇਂ ਕਿਹੋ ਜਿਹੇ ਵੀ ਹੋਣ ਪਰ ਆਖ਼ਰ ਪਿਤਾ ਹੀ ਤਾਂ ਹਨ । ਇਸ ਲਈ ਮੈਂ ਸੋਚਿਆ ਉਸਨੂੰ ਥੋੜ੍ਹਾ ਬਣਾਵਾਂ—ਸੁਆਰਾਂਗੀ । ਉਸਨੂੰ ਪਿਆਰ ਕਰਾਂਗੀ, ਘੁੰਮਾਉਣ ਲੈ ਜਾਵਾਂਗੀ, ਨਵੀਂ ਸਾੜ੍ਹੀ ਖ਼ਰੀਦੀ, ਆਪਣੀ ਉਮਾ ਚਾਚੀ ਦੇ ਘਰ ਜਾ ਕੇ ਉਸਨੂੰ ਉਹ ਬੰਨ੍ਹਵਾਈ । ਬਲੀ ਦੇ ਤੌਰ ਉੱਤੇ ਨਹੀਂ । ਇਸ ਬਾਰੇ ਮੈਂ ਮਧੂ ਨੂੰ ਸਾਫ਼ ਕਹਿ ਦਿੱਤਾ ਹੈ—ਇਹ ਨਹੀਂ ਹੋ ਸਕਦਾ । ਤੁਸੀਂ ਸੱਚ ਮੰਨੋ ਜਾਂ ਨਾ, ਮੈਂ ਇਸਤੋਂ ਵੱਧ ਕੁਝ ਨਹੀਂ ਕਹਿਣਾ ।

ਵਿਨਾਇਕ ਰਾਓ : ਜੇਕਰ ਇਹ ਵਿਆਹ ਨਾ ਹੋਇਆ ਤਾਂ—ਤਾਂ ਬਨੋਬਾ ਫੇਰ ਨਹੀਂ ਗਾ ਸਕੇਗਾ । ਸ਼ਾਇਦ ਸ਼ਕੂ ਵੀ ਮੁੜ ਪਾਗਲ ਹੋ ਜਾਏ, ਕੁੱਝ ਨਹੀਂ ਕਿਹਾ ਜਾ ਸਕਦਾ । ਅੱਜ ਮੈਂ ਹੀ ਸਭ ਕੁੱਝ ਖਾ ਜਾਣ ਵਾਲੇ ਹਨ੍ਹੇਰੇ ਵਿੱਚ ਟੋਹ ਰਿਹਾ ਹਾਂ । ਇਸ ਹੱਦ ਤਕ ਮਧੂ ਪਹੁੰਚ ਜਾਏਗਾ, ਇਹ ਮੈਨੂੰ ਨਹੀਂ ਸੀ ਪਤਾ । ਕੀ ਕਰੀਏ ? ਵਿਆਹ ਹੁੰਦੇ ਹੀ ਸ਼ਕੂ ਬਲੀ ਚੜ੍ਹ ਜਾਏਗੀ ਇਹ ਮੈਨੂੰ ਪਤਾ ਹੈ ਤੇ ਤੈਨੂੰ ਹੈ :

ਆਨੰਦੀ : ਤੁਸੀਂ ਸਾਫ਼ ਸਾਫ਼ ਨਾਂਹ ਕਰ ਦਿਓ ।

ਵਿਨਾਇਕ ਰਾਓ : ਲੇਕਿਨ ਅਜਿਹਾ ਕਰਨ ਨਾਲ ਕੀ ਮਧੂ ਸੁਖੀ ਹੋਏਗਾ ? ਮੇਰੇ ਖ਼ੂਨ ਤੋਂ ਜਨਮਿਆ ਇਹ ਕੁਲ ਦਾ ਦੀਪਕ ਅੱਜ ਇੱਕ ਬੇਕਸੂਰ ਜੀਵ ਨੂੰ ਨਿਗਲ ਜਾਣਾ ਚਾਹੁੰਦਾ ਹੈ । ਘਰ ਦਾ ਸਾਰਾ ਅਮਨ ਤਬਾਹ ਹੋ ਰਿਹਾ ਹੈ; ਇਸੇ ਲਈ ਸਮੁੰਦਰ ਉੱਤੇ ਜਾਂਦਾ ਹਾਂ ਆਨੰਦੀ, ਇਸੇ ਲਈ । ਜੀ ਕਰਦਾ ਹੈ ਕਿ ਤੂੰ ਤੇ ਮੈਂ ਕਿਤੇ ਦੂਰ ਚਲੇ ਜਾਈਏ । ਪਰ ਇਹ ਵੀ ਤਾਂ ਭੱਜਣਾ ਹੋਏਗਾ, ਮੈਂ ਡਰਪੋਕ ਕਹਾਵਾਂਗਾ । ਇੱਕ ਦਮ ਮਨ੍ਹਾ ਕਰ ਦੇਣਾ ਵੀ ਤਾਂ ਮੁਸ਼ਕਲ ਹੈ ।

ਮਧੂ, ਕੀ ਕੀਤਾ ਇਹ ਤੂੰ ? ਇਹ ਸਭ ਕਿਉਂ ? ਸਿਰਫ਼ ਵਾਸ਼ਨਾ ਭਰੇ ਪਿਆਰ ਲਈ ? ਆਪਣੀ ਸੁਸ਼ਮਾ ਲਈ ਤੂੰ ਇੱਕ ਹੀਰੇ ਜਿਹੇ ਜੀਵ ਨੂੰ ਤਬਾਹ ਕਰਨ ਉੱਤੇ ਤੁਲਿਆ ਹੋਇਆ ਹੈਂ ? ਨਹੀਂ, ਆਨੰਦੀ, ਤੂੰ ਜਾ ਕੇ ਸਾਫ਼-ਸਾਫ਼ ਕਹਿ ਦੇ ਉਸਨੂੰ—ਇਹ ਵਿਆਹ ਨਹੀਂ ਹੋਏਗਾ। ਜ਼ੋਰ ਨਾਲ ਕਹੀਂ—ਜ਼ਰਾ ਵੀ ਲਿਹਾਜ਼ ਦੀ ਲੋੜ ਨਹੀਂ।

ਆਨੰਦੀ : ਕਹਿ ਦਿੰਦੀ ਹਾਂ।

[ਅੰਦਰ ਦਾ ਦਰਵਾਜ਼ਾ ਖੁਲ੍ਹਦਾ ਹੈ। ਦਰਵਾਜ਼ੇ ਵਿਚ ਸ਼ਕੂ ਹੈ। ਆਨੰਦੀ ਪਿੱਛੇ ਨੂੰ ਹੁੰਦੀ ਹੈ। ਸ਼ਕੂ ਹੌਲੀ ਪਰ ਪਕਿਆਈ ਨਾਲ ਕਦਮ ਵਧਾਉਂਦੀ ਅਗੇ ਆਉਂਦੀ ਹੈ। ਝੁਕ ਕੇ ਦੋਹਾਂ ਨੂੰ ਨਮਸਕਾਰ ਕਰਦੀ ਹੈ। ਦੋਵੇਂ ਚੁੱਪ ਹਨ।]

ਸ਼ਕੂ : ਤੁਸੀਂ ਚੁੱਪ ਕਿਉਂ ਹੋ ? ਨਾਨਾ ਤੁਸੀਂ ਮੇਰਾ ਭੂਤ ਉਤਾਰ ਦਿੱਤਾ ਹੈ ਨਾ ? ਹੈ ਨਾ ?

ਵਿਨਾਇਕ ਰਾਓ : ਮੈਂ ਕੌਣ ਹੁੰਦਾ ਹਾਂ ਸ਼ਕੂ ?

ਸ਼ਕੂ : ਰਿਸ਼ੀ। ਬਹੁਤ ਵੱਡੇ ਰਿਸ਼ੀ—ਰੱਬ ਦੇ ਘਰ ਦੇ। ਮੈਨੂੰ ਬਾਪੂ ਦਾ ਡਰ ਲਗਦਾ ਹੈ। ਤੁਹਾਡਾ ਨਹੀਂ, ਜ਼ਰਾ ਵੀ ਨਹੀਂ, ਕਸਮ ਨਾਲ।

ਆਨੰਦੀ : ਸ਼ਕੂ, ਹੁਣ ਤੂੰ ਠੀਕ ਹੋ ਗਈ ਹੈਂ। ਹੁਣ ਤੈਨੂੰ ਪਿੰਡ ਜਾਣਾ ਚਾਹੀਦਾ ਹੈ, ਕਿਉਂ ? ਜਾਏਂਗੀ ਨਾ ਪਿੰਡ ?

ਸ਼ਕੂ : ਜਾਵਾਂ ਮੈਂ ? ਨਾਨੀ, ਸੱਚਮੁੱਚ ਜਾਵਾਂ ਮੈਂ ? ਮੈਂ ਇਹੀ ਪੁੱਛਣ ਆਈ ਹਾਂ, ਸੱਚ। ਸੋਚਿਆ, ਦਰਵਾਜ਼ਾ ਬੰਦ ਹੈ—ਥੋੜ੍ਹਾ ਰੁਕ ਜਾਵਾਂ। ਤਾਂ ਜਾਵਾਂ ਮੈਂ ?

ਵਨਾਇਕ ਰਾਓ : ਬੇਟਾ, ਇਹ ਘਰ ਦੂਜੇ ਦਾ ਹੈ ਨਾ ? ਤੂੰ ਦੂਜੇ ਦੇ ਘਰ ਰਹੇਂਗੀ ?

ਸ਼ਕੂ : ਜੀ, ਪਰ ਮੈਂ ਇਸਨੂੰ ਪਰਾਇਆ ਘਰ ਨਹੀਂ ਸਮਝਦੀ। ਇਹ ਮੇਰਾ ਹੀ ਘਰ ਹੈ। ਮੈਂ ਇੱਥੇ ਰਹਿਣ ਦੀ ਜ਼ਿੱਦ ਕਰਾਂਗੀ। ਨਾਨਾ, ਤੁਸੀਂ ਮੈਨੂੰ ਕੱਢ ਦਿਓਗੇ ? ਕੱਢ ਦਿਓ। ਫੇਰ ਉਹ ਭੂਤ ਮੇਰੀ ਗਰਦਨ ਨੱਪ ਲਏਗਾ...ਮੁੜ...

ਆਨੰਦੀ : (ਪੱਲੇ ਨਾਲ ਅੱਖਾਂ ਪੂੰਝਦੀ ਹੈ) ਤੂੰ ਕਹਿਣਾ ਕੀ ਚਾਹੁੰਦੀ ਹੈਂ ?

[ਸ਼ਕੂ ਸਿਰ ਝੁਕਾ ਲੈਂਦੀ ਹੈ।]

ਵਿਨਾਇਕ ਰਾਓ : ਸ਼ਕੂ, ਤੂੰ ਕੁੱਝ ਕਹਿਣਾ ਚਾਹੁੰਦੀ ਸੀ ਨਾ, ਕਿਉਂ ?

ਸ਼ਕੂ : (ਸਿਰਫ ਨਜ਼ਰ ਚੁੱਕ ਕੇ ਦੇਖਦੀ ਹੈ) ਮੈਨੂੰ ਉਨ੍ਹਾਂ ਨੇ—ਭੇਜਿਆ ਹੈ।

ਆਨੰਦੀ : ਮਧੂ ਨੇ ?

ਸ਼ਕੂ : (ਸਿਰਫ਼ ਗਰਦਨ ਹਿਲਾਕੇ ਹਾਂ ਕਹਿੰਦੀ ਹੈ) ਉਹ ਪਿਆਰ ਕਰਦੇ ਹਨ ਮੈਨੂੰ। ਪਿਆਰ ਕੀ ਹੁੰਦਾ ਹੈ ? ਕਿਹਾ ਹੁੰਦਾ ਹੈ ? ਨਾਨੀ, ਕੀ ਤੁਸੀਂ ਕਦੇ ਕਿਸੇ ਨੂੰ ਪਿਆਰ ਕੀਤਾ ਹੈ ?

[ਆਨੰਦੀ ਵਿਨਾਇਕ ਰਾਓ ਵੱਲ ਦੇਖਦੀ ਹੈ।]

ਨਾਨੀ, ਮੈਨੂੰ ਨਹੀਂ ਪਤਾ ਪਿਆਰ ਕੀ ਹੁੰਦਾ ਹੈ। ਨਾਨਾ, ਉਹ ਕਹਿੰਦੇ ਹਨ ਨਾਨਾ ਰਾਜ਼ੀ ਨਹੀਂ ਹਨ—ਨਾਨੀ ਵੀ ਨਹੀਂ ਹਨ। ਉਹ ਕਿਉਂ ? ਕੀ ਮੈਂ ਇੰਨੀ ਬੁਰੀ ਹਾਂ ? ਮੈਂ ਪਾਗਲ ਹਾਂ ? ਕੀ ਮੈਂ ਤੁਹਾਡੀ ਨੂੰਹ ਬਣਨ ਲਾਇਕ ਨਹੀਂ ਹਾਂ ? ਦੱਸੋ ਨਾ ?

ਵਿਨਾਇਕ ਰਾਓ : ਸ਼ਕੂ, ਮੈਨੂੰ ਸੱਚ ਦੱਸ, ਕੀ ਇਹ ਤੂੰ ਕਹਿ ਰਹੀ ਹੈਂ ? ਜਾਂ ਕਿਸੇ ਨੇ ਸਿਖਾ ਕੇ ਭੇਜਿਆ ਹੈ ਤੈਨੂੰ ? ਸੱਚ ਦੱਸ।

ਸ਼ਕੂ : ਜੀ ? (ਘਬਰਾ ਜਾਂਦੀ ਹੈ)

ਵਿਨਾਇਕ ਰਾਓ : ਸ਼ਕੂ, ਘਾਬਰ ਨਾ ਬੇਟਾ, ਸੱਚ ਦੱਸ ਮਧੂ ਨੇ ਤੈਨੂੰ ਪੜ੍ਹਾ ਕੇ ਭੇਜਿਆ ਹੈ ਨਾ ? ਝੂਠ ਹੈ ?

ਸ਼ਕੂ : ਜੀ, ਜੀ ? ਹਾਂ ਜੀ...ਹਾਂ ਜੀ...ਪਰ ਨਾਨਾ ਉਨ੍ਹਾਂ ਨੇ...(ਰੁਕ ਜਾਂਦੀ ਹੈ।)

ਆਨੰਦੀ : ਅੱਗੇ ਦੱਸ, ਦੱਸ ਸ਼ਕੂ।

ਸ਼ਕੂ : ਰਾਣੀ ਕਿਹਾ ਹੈ ਮੈਨੂੰ ਆਪਣੀ। ਮੈਂ ਕੀ ਰਾਣੀ ਹਾਂ ? ਕੀ ਉਹ ਮੈਨੂੰ ਐਵੇਂ ਹੀ ਰਾਣੀ ਕਹਿਣਗੇ ? ਪਿੰਡ ਦੇ ਲੋਕ ਮੈਨੂੰ ਭੂਤ ਕਿਹਾ ਕਰਦੇ ਸਨ। ਜਦੋਂ ਮੈਂ ਮੰਦਰ ਜਾਂਦੀ ਸੀ ਤਾਂ ਉਹ ਫੱਟੀਆਂ ਹੋਈਆਂ ਅੱਖਾਂ ਵਾਲਾ ਪੁਜਾਰੀ ਕਹਿੰਦਾ ਸੀ, ਸ਼ਕੂ ਆ ਮੇਰੇ ਕੋਲ, ਮੈਂ ਤੇਰਾ ਭੂਤ ਲਾਹ ਦਿੰਦਾ ਹਾਂ। ਮੈਂ ਅੱਕ ਗਈ ਸੀ ਉਸਤੋਂ। ਇਕ ਵਾਰ ਇਕ ਬੁੱਢੀ ਨੇ—ਉਸ ਵਿਚ ਕੋਈ ਸ਼ਕਤੀ ਆਉਂਦੀ ਸੀ—ਮੇਰੀ ਤਲੀ ਉੱਤੇ ਮਘਦਾ ਕੋਇਲਾ ਰੱਖ ਦਿਤਾ। ਪਤਾ ਹੈ ਮੈਂ ਕਿੰਨੇ ਜ਼ੋਰ ਨਾਲ ਚੀਖ਼ ਪਈ ? ਉਹਨੇ ਕਿਹਾ, ਦੇਖਿਆ ਭੂਤ ਕਿਵੇਂ ਚੀਖ਼ਿਆ ਹੈ, ਦੇਖ ਲਓ। ਇਹ ਦੇਖਿਆ ਦਾਗ ? ਅਜੇ ਤਕ ਤਲੀ ਉੱਤੇ ਹੈ। ਮੈਂ ਉਸੇ ਪਿੰਡ ਵਾਪਸ ਜਾਵਾਂ ? ਉਸ ਪਿੰਡ ਵਿਚ ਮੈਨੂੰ ਕੌਣ ਰਾਣੀ ਕਹੇਗਾ। ਪਿੰਡ ਵਿਚ ਇਕ ਬਹੁਤ ਵੱਡਾ ਬੋੜ੍ਹ ਦਾ ਦਰਖ਼ਤ ਹੈ। ਇਕ ਦਿਨ ਦੀ ਗੱਲ ਹੈ, ਮੈਂ ਗਾਉਂਦੀ ਹੋਈ ਜਾ ਰਹੀ ਸੀ। ਪਰਛਾਵੇਂ ਫੈਲੇ ਹੋਏ ਸਨ। ਸੀਟੀ ਵੱਜੀ ਤੇ ਕਿਸੇ ਨੇ ਪਿੱਛੋਂ ਆ ਕੇ ਮੈਨੂੰ ਫੜ ਲਿਆ। ਮੈਂ ਚੀਖ਼ ਮਾਰੀ। ਬਾਪੂ ਕੋਲ ਹੀ ਸਨ, ਖੇਤ ਵਿਚ। ਭੱਜਦੇ ਹੋਏ ਆਏ। ਤਾਂ ਬੋੜ੍ਹ ਦੇ ਪਿੱਛਿਓਂ ਕਿਸੇ ਨੇ ਮੋਟੀ ਆਵਾਜ਼ ਵਿਚ ਕਿਹਾ, ਮੈਂ ਭੂਤ ਹਾਂ। ਮੈਂ ਇਸਦੇ ਜਿਸਮ ਉੱਤੇ ਕਬਜ਼ਾ ਕਰ ਲਿਆ ਹੈ। ਇਹ ਸਰੀਰ ਮੇਰਾ ਹੈ...

[ਕੰਬਣਾ ਸ਼ੁਰੂ ਕਰਦੀ ਹੈ। ਅੱਖਾਂ ਵਿਚ ਅਸੰਤੋਖ ਝਲਕਦਾ ਹੈ।

ਵਿਨਾਇਕ ਰਾਓ : ਸ਼ਕੂ...

[ਆਨੰਦੀ ਉਸਨੂੰ ਆਪਣੇ ਕੋਲ ਖਿੱਚ ਲੈਂਦੀ ਹੈ।]

ਸ਼ਕੂ : (ਸਾਹੋ ਸਾਹੀ ਹੋਈ ਸੋਫ਼ੇ ਉੱਤੇ ਬੈਠ ਜਾਂਦੀ ਹੈ) ਚਲਾ ਗਿਆ ਉਹ ?

ਵਿਨਾਇਕ ਰਾਓ : ਉਸਨੂੰ ਪਰਸੋਂ ਭਜਾ ਨਹੀਂ ਦਿਤਾ ਸੀ ? ਹੁਣ ਮੁੜ ਕੇ ਕਿਵੇਂ ਆਏਗਾ ਉਹ ?—ਦੱਸ ਕਿਵੇਂ ਆਏਗਾ ?

ਸ਼ਕੂ : ਨਹੀਂ ਆਏਗਾ, ਤੁਸੀਂ ਰਿਸ਼ੀ ਹੋ, ਨਾਨਾ, ਪਹੁੰਚੇ ਹੋਏ ਰਿਸ਼ੀ। ਨਹੀਂ ਆਏਗਾ। ਪਰ ਉਹ ਪਿੰਡ ਗਿਆ ਹੋਏਗਾ। ਉਸ ਬੋੜ ਕੋਲ ਖੜ੍ਹਾ ਇੰਤਜ਼ਾਰ ਕਰ ਰਿਹਾ ਹੋਏਗਾ। ਮੇਰੇ ਪਿੰਡ ਪਹੁੰਚਦੇ ਹੀ—(ਝੱਟ ਉੱਠਕੇ ਨਾਨਾ, ਦੇ ਗਲੇ ਵਿਚ ਬਾਹਾਂ ਪਾ ਦਿੰਦੀ ਹੈ) ਨਾਨਾ, ਨਾ ਭੇਜੋ ਮੈਨੂੰ ਪਿੰਡ ਨਾਨਾ। ਮੈਂ ਮਰ ਜਾਵਾਂਗੀ—ਸੱਚ ਮੁੱਚ ਮਰ ਜਾਵਾਂਗੀ। ਭੇਜੋਗੇ ਮੈਨੂੰ ?

ਵਿਨਾਇਕ ਰਾਓ : ਨਹੀਂ, ਨਹੀਂ...ਕਦੇ ਨਹੀਂ ਭੇਜਾਂਗਾ। ਤੂੰ ਇਥੇ ਹੀ ਰਹਿ ਸ਼ਕੂ.. ਇਥੇ ਹੀ ਰਹਿ।

ਸ਼ਕੂ : ਸੱਚ ?

ਆਨੰਦੀ : ਹਾਂ, ਹਾਂ, ਰਹਿ, ਖੁਸ਼ੀ ਨਾਲ ਰਹਿ।

ਸ਼ਕੂ : ਬਾਪੂ ਨੂੰ ਕਹੋਗੇ ਨਾ ?

ਵਿਨਾਇਕ ਰਾਓ : ਹਾਂ, ਕਹਾਂਗੇ। ਤੂੰ ਜਾ ਹੁਣ।

[ਸ਼ਕੂ ਗੋਲ-ਗੋਲ ਘੁੰਮਦੀ ਹੋਈ ਅੰਦਰ ਜਾਂਦੀ ਹੈ। ਅੰਦਰੋਂ ਆਲਾਪਣ ਦੀ ਆਵਾਜ਼ ਆਉਂਦੀ ਹੈ।]

ਬੇਟੀ ਕਿਸਮਤ ਦਾ ਵਿਧਾਨ ਬੜਾ ਅਜੀਬ ਹੁੰਦਾ ਹੈ। ਉਹ ਭੂਤ ਇਸੇ ਘਰ ਵਿਚ ਹੈ ਬੇਟੀ, ਇਸੇ ਘਰ ਵਿਚ। ਮਧੂ, ਰੱਬ ਤੈਨੂੰ ਮਾਫ਼ ਕਰੇ...

[ਆਨੰਦੀ ਉਦਾਸ ਹੋ ਕੇ ਅੰਦਰ ਜਾਂਦੀ ਹੈ। ਵਿਨਾਇਕਰਾਓ ਕੱਚ ਦਾ ਪੇਪਰਵੇਟ ਚੁੱਕਦੇ ਹਨ। ਅੰਦਰੋਂ ਬੰਨਿਆ ਬਾਪੂ ਆਉਂਦੇ ਹਨ।]

ਬੰਨਿਆ ਬਾਪੂ : ਤਾਂ ਕੀ ਫੈਸਲਾ ਕੀਤਾ ?

ਵਿਨਾਇਕਰਾਓ : ਤੈ ਕਰ ਲਿਆ। ਜੋ ਤੂੰ ਕਹੇਂ।

ਬੰਨਿਆ ਬਾਪੂ : ਵੱਡੇ ਲੋਕ ਹੋ ਤੁਸੀਂ, ਪਰ ਨਾਨ ਬਾ, ਕੋਈ ਗ਼ਲਤ ਫ਼ਹਿਮੀ ਨਾ ਰਹੇ, ਸਮਝਿਆ ? ਇਸ ਮਤਲਬ ਲਈ ਮੈਂ ਇੱਥੇ ਨਹੀਂ ਆਇਆ ਸੀ। ਮੈਂ ਹਾਂ ਪੇਂਡੂ ਆਦਮੀ, ਮਾਫ ਕਰੀਂ। ਬੇਟੀ ਨੂੰ ਅਪਣਾ ਰਿਹਾ ਹੈਂ, ਹੁਣ ਪਿੰਡ ਦੀ ਮਿੱਟੀ ਦੀ ਕੁਟੀਆ ਵਿਚ ਬੈਠਕੇ ਜ਼ਿੰਦਗੀ ਭਰ ਭਜਨ ਕਰਦਾ ਰਹਾਂਗਾ। ਛੋਕਰੀ ਨੂੰ ਬਹੁਤ ਸਤਾਇਆ ਹੈ ਮੈਂ, ਪਰ ਅੱਜ ਤੋਂ ਉਹ ਮੇਰੀ ਨਹੀਂ ਰਹੀ। ਸ਼ਕੂ, ਪਰ ਜਾਣ ਬੱਝ ਕੇ ਤੈਨੂੰ ਮੈਂ ਨਹੀਂ ਸਤਾਇਆ। ਅਜ ਪਤਾ ਨਹੀਂ ਕੀ ਕੀ ਯਾਦ ਆ ਰਿਹਾ ਹੈ...

ਪੀਆ ਘਰ ਜਾਏ ਦੁਲਹਨੀਆ
ਮੁੜ-ਮੁੜ ਕਰ ਦੇਖਤ ਪਾਛੇ

[ਪਦ ਗਾਉਂਦੇ ਹਨ। ਵਿਨਾਇਕਰਾਓ ਹੋਰ ਵੀ ਗੰਭੀਰ ਹੋ ਜਾਂਦੇ ਹਨ।]

ਵਿਨਾਇਕਰਾਓ : ਅੱਖਾਂ ਪੂੰਝ ਬਨੋਬਾ। ਤੇਰੀ ਬੇਟੀ ਇਸ ਘਰ ਵਿਚ ਵੀ...

[ਰੁਕ ਜਾਂਦੇ ਹਨ। ਖ਼ਲਾਅ ਵਿਚ ਦੇਖਦੇ ਹਨ।]

ਬੰਨਿਆ ਬਾਪੂ : ਕਿਉਂ ? ਰੁਕ ਕਿਉਂ ਗਿਆ ? ਕਿੱਥੇ ਦੇਖ ਰਿਹਾ ਹੈਂ ਨਾਨ ਬਾ ?

ਵਿਨਾਇਕ ਰਾਓ : ਕੁਝ ਨਹੀਂ ਬਨੋਬਾ, ਮੇਰੀਆਂ ਅੱਖਾਂ ਵੀ ਭਰ ਆਈਆਂ। ਮੇਰੀ ਧੀ ਨਹੀਂ ਹੈ, ਪਰ ਹੁੰਦੀ ਤਾਂ...ਇਹੀ ਗੱਲ ਦਿਲ ਵਿਚ ਆ ਗਈ...

[ਰੌਸ਼ਨੀ ਹੌਲੀ-ਹੌਲੀ ਘੱਟ ਹੋ ਜਾਂਦੀ ਹੈ। ਸ਼ਹਿਨਾਈ ਤੇ ਨਗਾਰੇ ਵਜਦੇ ਹਨ। ਵੱਡਾ ਢੋਲ ਵੱਜਣ ਲਗਦਾ ਹੈ। ਮੰਗਲਾ-ਸ਼ਟਕ ਦੀ ਗੂੰਜ ਸੁਣਦੀ ਹੈ। 'ਪੀਆ ਘਰ ਜਾਏ ਦੁਲਹਨੀਆਂ' ਗਾਉਂਦੇ ਹੋਏ ਬੰਨਿਆ ਬਾਪੂ ਜਾ ਰਹੇ ਹਨ। ਹੌਲੀ-ਹੌਲੀ ਸਾਰੇ ਸੁਰ ਦੂਰ ਹੁੰਦੇ ਜਾ ਰਹੇ ਹਨ। ਰੌਸ਼ਨੀ ਹੁੰਦੀ ਹੈ। ਰੰਗਮੰਚ ਉੱਤੇ ਮਧੂ ਇਕੱਲਾ ਖੜਾ ਹੈ। ਫੋਨ ਕੋਲ ਕਿਤੇ ਬਾਹਰ ਜਾਣ ਲਈ ਤਿਆਰ। ਸ਼ਕੂ ਬਣ ਠਣ ਕੇ ਆਉਂਦੀ ਹੈ। ਉਸਦੇ ਹੱਥ ਵਿੱਚ ਪਰਸ ਹੈ।]

ਸ਼ਕੂ : ਚੱਲੋਗੇ ਨਾ ?

ਮਧੂ : ਅੰ ? ਹਾਂ, ਠਹਿਰੋ ਜ਼ਰਾ...

ਸ਼ਕੂ : ਇਹ ਕਪੜੇ ਠੀਕ ਹੈਨ ਨਾ ? ਇਹ ਰੰਗ ਬਹੁਤ ਚੰਗਾ ਹੈ।

ਮਧੂ : ਬਿਲਕੁਲ ਠੀਕ...

ਸ਼ਕੂ : ਇਹ ਸਾੜ੍ਹੀ ਪਸੰਦ ਹੈ ਤੁਹਾਨੂੰ ?

ਮਧੂ : ਕਿਉਂ ਨਹੀਂ। ਹੈਲੋ...

ਸ਼ਕੂ : ਇਹ ਥੈਲੀ ਦੇਖੀ ਹੈ ?

ਮਧੂ : ਥੈਲੀ ਨਹੀਂ, ਪਰਸ ਹੈ ਉਹ। ਪਾਗਲ ਕਿਤੋਂ ਦੀ।

ਸ਼ਕੂ : ਕਿਸੇ ਨਾਲ ਗੱਲ ਕਰਨੀ ਹੈ ?

ਮਧੂ : ਹਾਂ, ਜ਼ਰਾ ਦੇਰ ਮਗਰੋਂ ਆਏਂਗੀ ?

ਸ਼ਕੂ : ਕਿਉਂ ? ਇੱਥੇ ਹੀ ਬੈਠ ਜਾਂਦੀ ਹਾਂ। ਨਾ ਬੈਠਾਂ ਇੱਥੇ ? ਮੈਂ ਬੈਠੀ ਗਾਉਂਦੀ ਰਹਾਂਗੀ।

ਮਧੂ : ਜ਼ਰਾ ਨਿਜੀ ਗਲ ਕਰਨੀ ਹੈ ਆਫ਼ਿਸ ਨਾਲ...

ਸ਼ਕੂ : ਨਿਜੀ ? ਕਿਸ ਨਾਲ ? ਨਿਜੀ ਕੀ ਹੁੰਦੀ ਹੈ ?

ਮਧੂ : ਅੰਦਰ ਜਾ।

ਸ਼ਕੂ : ਚੰਗਾ। ਕਰ ਲਓ ਗੱਲ। ਫੇਰ ਸੱਦ ਲੈਣਾ ਮੈਨੂੰ।

[ਗੁਣਗੁਣਾਉਂਦੀ ਹੋਈ ਅੰਦਰ ਜਾਂਦੀ ਹੈ।]

ਮਧੂ : ਹੈਲੋ...ਘਰ ਨਹੀਂ ਹੈ ? ਕਹਿ ਦੇਣਾ, ਮੈਂ ਮਧੂ ਬੋਲ ਰਿਹਾ ਹਾਂ।

[ਛਿਣ ਭਰ ਮਗਰੋਂ]

ਸ਼ਕੂ : (ਆਉਂਦੀ ਹੈ) ਮੈਨੂੰ ਸੱਦਿਆ ? ਹੋ ਗਈ ਨਿਜੀ ਗੱਲ ?

ਮਧੂ : ਨਹੀਂ—ਤੈਨੂੰ ਐਵੇਂ ਹੀ ਧੋਖਾ ਲੱਗਾ। ਹੈਲੋ, ਮੈਂ ਮਧੂ... (ਸ਼ਕੂ ਅੰਦਰ ਜਾਂਦੀ

ਹੈ।) ਆ ਰਹੀ ਹੈਂ ਨਾ ਤੂੰ ? ਮੈਂ ਟਿਕਟ ਕਟਾ ਲਏ ਹਨ । ਦੋ, ਨਹੀਂ ਬਈ, ਉਹ ਤਿਆਰ ਹੋ ਰਹੀ ਹੈ। ਪਰ ਉਸ ਨੂੰ ਕਿਸ ਗੱਲ ਦਾ ਬੁਰਾ ਲਗੇਗਾ ? ਤੇ ਲਗਦਾ ਹੈ ਤਾਂ ਲਗਦਾ ਰਹੇ। ਉਹ ਸਿਰਫ਼ ਇਕ ਸੋਹਣਾ ਜਿਹਾ ਪੁਲ ਹੈ...ਉਸਦੇ ਸਹਾਰੇ ਤੇਰੇ ਕੋਲ ਆਉਣਾ ਹੈ। ਤਾਂ ਆਏਂਗੀ ਨਾ ਫੇਰ ? ਨਹੀਂ ? ਇਹ ਨਹੀਂ ਹੋ ਸਕਦਾ। ਮੈਂ ਆ ਰਿਹਾਂ, ਹੈਂ, ਚੱਲ ਹੀ ਪਿਆ ਸਮਝ। ਥਿਏਟਰ ਤੇ ਹੀ ਮਿਲਾਂਗਾ। ਚੰਗਾ।

[ਰਿਸੀਵਰ ਰੱਖ ਦਿੰਦਾ ਹੈ। ਫੇਰ ਦਰਵਾਜ਼ੇ ਕੋਲ ਜਾਂਦਾ ਹੈ। ਦਬੇ ਕਦਮਾਂ ਨਾਲ ਦਰਵਾਜ਼ੇ ਕੋਲ ਆਉਂਦਾ ਹੈ। ਹੌਲੀ ਜਿਹੀ ਦਰਵਾਜ਼ਾ ਖੁਲ੍ਹਦਾ ਹੈ ਤੇ ਚਲਦਾ ਜਾਂਦਾ ਹੈ। ਫ਼ੋਨ ਦੀ ਘੰਟੀ ਵਜਦੀ ਹੈ। ਸ਼ਕੂ ਬਾਹਰ ਆਉਂਦੀ ਹੈ। ਚਾਰੇ ਪਾਸੇ ਹੈਰਾਨ ਹੋਈ ਦੇਖਦੀ ਹੈ। ਦਰਵਾਜ਼ੇ ਕੋਲ ਜਾਂਦੀ ਹੈ। ਬਾਹਰ ਦੇਖਦੀ ਹੈ, ਫੇਰ ਦਰਵਾਜ਼ਾ ਬੰਦ ਕਰ ਲੈਂਦੀ ਹੈ। ਘੰਟੀ ਵਜਦੀ ਜਾ ਰਹੀ ਹੈ। ਫ਼ੋਨ ਕੋਲ ਜਾਂਦੀ ਹੈ। ਫੇਰ ਮੁੜ ਪੈਂਦੀ ਹੈ। 'ਨਾਨੀ...ਨਾਨੀ...ਨਾਨਾ...ਨਾਨਾ' ਹਾਕਾਂ ਮਾਰਦੀ ਹੈ।]

ਵਿਨਾਇਕ ਰਾਓ : (ਆਉਂਦੇ ਹਨ) ਮਧੂ ਚਲਾ ਗਿਆ ? ਤੂੰ ਇੱਥੇ ਹੀ ਹੈਂ ?

ਸ਼ਕੂ : ਉਹ...ਉਹ ਵਜ ਰਿਹਾ ਹੈ...ਦੇਖੋ।

ਵਿਨਾਇਕ ਰਾਓ : (ਰਿਸੀਵਰ ਚੁਕਦੇ ਹਨ) ਹੈਲੋ, ਜਿਓਤਸ਼ਾਚਾਰਿਆ—ਮਾਫ਼ ਕਰਨਾ, ਦੋ ਵਾਰ ਇਸ਼ਤਿਹਾਰ ਦੇ ਚੁਕਾ ਹਾਂ। ਨਹੀਂ। [ਰਿਸੀਵਰ ਰਖ ਦਿੰਦੇ ਹਨ) ਸ਼ਕੂ, ਉਹ ਚਲਾ ਗਿਆ ?

ਸ਼ਕੂ : ਹਾਂ, ਚਲੇ ਗਏ। ਮੈਨੂੰ ਨਾਲ ਲੈ ਜਾਣਾ ਸੀ। ਇਥੇ ਫ਼ੋਨ ਕੋਲ ਖੜੀ ਸੀ। ਮੈਨੂੰ ਕਹਿਣ ਲੱਗੇ, ਮੈਂ ਜ਼ਰਾ ਆਫਿਸ ਨਾਲ ਨਿਜੀ ਗਲ ਕਰ ਰਿਹਾ ਹਾਂ, ਤੂੰ ਅੰਦਰ ਜਾ। ਮੈਂ ਕਿਹਾ, ਜਾਂਦੀ ਹਾਂ। ਸੱਦਦੇ ਹੀ ਆ ਜਾਵਾਂਗੀ। ਪਰ ਬਾਹਰ ਆਕੇ ਦੇਖਦੀ ਹਾਂ ਤਾਂ ਉਹ ਜਾ ਚੁੱਕੇ ਸੀ। ਕਿਉਂ ਉਨ੍ਹਾਂ ਨੇ ਇਸ ਤਰ੍ਹਾਂ ਕੀਤਾ ? ਕਿਤੇ ਨਾਰਾਜ਼ ਤਾਂ ਨਹੀਂ ਹਨ ਉਹ ਮੇਰੇ ਨਾਲ ? ਕੀ ਮੈਂ ਉਨ੍ਹਾਂ ਨੂੰ ਚੰਗੀ ਨਹੀਂ ਲਗਦੀ ?

ਵਿਨਾਇਕ ਰਾਓ : ਸ਼ਕੂ, ਅਜਿਹੀ ਕੋਈ ਗੱਲ ਨਹੀਂ। ਕੁਝ ਕੰਮ ਆ ਪਿਆ ਹੋਏਗਾ (ਅਚਾਨਕ) ਤੂੰ ਘੁੰਮਣ ਜਾਏਗੀ ? ਜਾ ਨਾ ਆਪਣੀ ਨਾਨੀ ਦੇ ਨਾਲ।

ਸ਼ਕੂ : ਨਹੀਂ। ਕਲ੍ਹ ਜਾਵਾਂਗੀ ਇਨ੍ਹਾਂ ਦੇ ਨਾਲ। ਨਾਨਾ, ਪਹਿਲਾਂ ਮੈਂ ਪੜ੍ਹ-ਲਿਖ ਸਕਦੀ ਸੀ ਪਰ ਅੱਜ ਕਲ੍ਹ ਸਭ ਕੁਝ ਭੁਲ ਗਈ ਹਾਂ। ਉਹ ਪਰਸੋਂ ਕਹਿ ਰਹੇ ਸੀ—ਤੂੰ ਚੰਗੀ ਤਰ੍ਹਾਂ ਪੜ੍ਹ ਨਹੀਂ ਸਕਦੀ। ਲਿਖ ਨਹੀਂ ਸਕਦੀ। ਤੁਸੀਂ ਮੈਨੂੰ ਪੜ੍ਹਾਓਗੇ ? ਪੜ੍ਹਾਓਗੇ ?

ਵਿਨਾਇਕ ਰਾਓ : ਕਿਉਂ ਨਹੀਂ।

[ਘੰਟੀ ਵਜਦੀ ਹੈ। ਸ਼ਕੂ ਜਾ ਕੇ ਦਰਵਾਜ਼ਾ ਖੋਲ੍ਹਦੀ ਹੈ। ਦੇਖਦੀ ਹੀ ਰਹਿ ਜਾਂਦੀ ਹੈ। ਸਾਹਮਣੇ ਇਕ ਰੋਬ੍ਹਦਾਰ ਨੌਜਵਾਨ ਖੜਾ ਹੈ। ਪ੍ਰਸੰਨ ਮੁਦ੍ਰਾ ਵਿੱਚ।]

ਸ਼ਕੂ...ਮੁੜ ਆ...

ਸ਼ਕੂ : ਜੀ ? ਹਾਂ। ਇਹ ਦੇਖੋ ਕੌਣ ਹਨ। ਕਿੰਨੇ ਚੰਗੇ ਹਨ। ਤੁਹਾਨੂੰ ਨਹੀਂ ਚੰਗੇ ਲੱਗੇ।

ਵਿਨਾਇਕ ਰਾਓ : ਮੁੜਦੀ ਹੈਂ ਜਾਂ ਨਹੀਂ...

[ਸ਼ਕੂ ਮੁੜ ਆਉਂਦੀ ਹੈ। ਉਹ ਨੌਜਵਾਨ ਅੰਦਰ ਆਉਂਦਾ ਹੈ।]

ਸ਼ਕੂ : ਨਾਨਾ—(ਦਰਵਾਜ਼ਾ ਬੰਦ ਕਰਦੀ ਹੈ) ਕਿੰਨੀ ਚੰਗੀ ਖ਼ੁਸ਼ਬੂ ਆ ਰਹੀ ਹੈ ਇਨ੍ਹਾਂ ਦੇ ਜਿਸਮ ਤੋਂ। ਆਪਣੇ ਮਧੂ ਹੈਨ ਨਾ, ਉਨ੍ਹਾਂ ਦੇ ਮੂੰਹ ਤੋਂ ਬਦਬੂ ਆਉਂਦੀ ਹੈ। ਕਹਿੰਦੇ ਹਨ ਉਹ ਸ਼ਰਾਬ ਜਾਂ ਇਹੋ ਜਿਹਾ ਹੀ ਕੁਝ ਪੀਇਆ ਕਰਦੇ ਹਨ। ਛੀ...ਜੀ ਕੱਚਾ ਹੋਣ ਲਗਦਾ ਹੈ ਮੇਰਾ...ਸੱਚ।

[ਨਾਨਾ ਦੀਆਂ ਅੱਖਾਂ ਵਲ ਦੇਖਦੀ ਹੈ। ਘਬਰਾ ਜਾਂਦੀ ਹੈ।]

ਵਿਨਾਇਕ ਰਾਓ : ਜਾ ਅੰਦਰ। ਕਹਿ ਰਿਹਾ ਹਾਂ ਨਾ ਜਾ ? ਮੂਰਖ।

[ਸ਼ਕੂ ਅੰਦਰ ਜਾਂਦੀ ਹੈ।]

ਰਾਜਾ : (ਇਸ ਘਟਨਾ ਤੋਂ ਘਬਰਾ ਗਿਆ ਹੈ ?) ਮਾਫ਼ ਕਰਨਾ।

ਵਿਨਾਇਕ ਰਾਓ : ਮਾਫ਼ੀ ਕਿਸ ਲਈ ? ਤੁਸੀਂ ਕੀ ਕੀਤਾ ਹੈ ? ਕੀ ਕੰਮ ਸੀ ? ਭਵਿੱਖ ਜਾਣਨ ਲਈ ਆਏ ਹੋ ?

ਰਾਜਾ : ਜੀ ਨਹੀਂ। ਮੈਂ ਹਾਂ ਰਾਜਾ ਮਾਂਜਰੇਕਰ। ਮੈਂ ਤੁਹਾਡਾ ਇੰਟਰਵਿਊ ਲੈਣ ਆਇਆ ਸੀ। ਤੁਸੀਂ ਆਪਣਾ ਕੰਮ ਬੰਦ ਕਰਨ ਦਾ ਇਸ਼ਿਹਾਰ ਦਿੱਤਾ ਹੈ। ਉਸ ਸਿਲਸਿਲੇ ਵਿੱਚ।

ਵਿਨਾਇਕ ਰਾਓ : ਇੰਟਰਵਿਊ ਪਈ ਖੂਹ ਵਿਚ। ਤੁਸੀਂ ਜਾਓ।

ਰਾਜਾ : ਜਾਣ ਲਈ ਨਹੀਂ ਆਇਆ ਹਾਂ। ਇੰਟਰਵਿਊ ਦਿਉ, ਫੇਰ ਚਲਾ ਜਾਵਾਂਗਾ...

ਵਿਨਾਇਕ ਰਾਓ : ਕੀ ਇੰਟਰਵਿਊ ਲਉਗੇ ? ਕਹਿੰਦੇ ਹਨ ਇੰਟਰਵਿਊ ਲਵਾਂਗੇ। ...ਬਹੁਤ ਦੇਖੇ ਹਨ। ਇੰਟਰਵਿਊ ਲੈਣ ਨੂੰ,ਆਖਿਰ ਤੁਸੀਂ ਸਮਝਦੇ ਕੀ ਹੋ ? ਬੋਲੋ ? ਖੇਲ੍ਹ ? ਮੈਂ ਬਹੁਤ ਸ਼ੋਹਰਤ ਹਾਸਲ ਕਰ ਚੁਕਾ ਹਾਂ। ਹੋਰ ਜ਼ਿਆਦਾ ਨਾਂ ਦੀ ਲੋੜ ਨਹੀਂ ਹੈ। ਜਦ ਪੇਸ਼ਾ ਹੀ ਬੰਦ ਕਰ ਦਿੱਤਾ ਤਾਂ ਨਾਂ ਕਿਸ ਲਈ ? ਤੁਸੀਂ ਜਾਓ।

ਰਾਜਾ : ਨਾਨਾ ਸਾਹਿਬ, ਤੁਸੀਂ ਕੁਝ ਨਾਰਾਜ਼ ਹੋ ? ਪਰ ਜੋ ਕੁਝ ਵੀ ਹੋਇਆ ਉਸ ਵਿਚ ਮੇਰੀ ਕੋਈ ਗ਼ਲਤੀ ਨਹੀਂ। ਅਸਲ ਵਿੱਚ ਕਸੂਰ ਉਨ੍ਹਾਂ ਦਾ ਹੈ। ਜੇ ਮੈਂ ਕੁਝ ਖ਼ੂਬਸੂਰਤ ਹਾਂ ਤਾਂ ਕੀ ਇਸ ਵਿਚ ਮੇਰਾ ਕੋਈ ਕਸੂਰ ਹੈ ? ਸੈਂਟ ਦੀ ਖ਼ੁਸ਼ਬੂ ਉਨ੍ਹਾਂ ਨੂੰ ਚੰਗੀ ਲੱਗੀ ਹੋਵੇਗੀ। ਮੈਂ ਸਮਝਦਾ ਹਾਂ...ਉਹ ਕੁਝ...ਪਰ

ਜਾਣ ਦਿਉ। ਨਾਨਾ ਸਾਹਿਬ, ਕੀ ਮੈਂ ਮਗਰੋਂ ਆਵਾਂ ?

ਵਿਨਾਇਕਰਾਓ : ਕਦੇ ਵੀ ਨਾ ਆਓ। ਪਰ ਹੁਣ ਆ ਹੀ ਗਏ ਹੋ ਤਾਂ ਚਾਹ ਪੀ ਕੇ ਜਾਓ। ਅੱਜ ਤਕ ਕਿਸੇ ਨੂੰ ਇੰਟਰਵਿਊ ਨਹੀਂ ਦਿੱਤੀ। ਤੇ ਇਸ ਤੋਂ ਮਗਰੋਂ ਕਦੇ ਦਿਆਂਗਾ ਵੀ ਨਹੀਂ। ਸੁਣਦੀ ਹੈਂ ?...(ਆਨੰਦੀ : ਅੰਦਰੋਂ 'ਕਹੋ') ਚਾਹ ਲਿਆ। ਮੈਂ ਨਾਰਾਜ਼ ਨਹੀਂ ਹਾਂ। ਉਹ ਜ਼ਰਾ...ਪਰ ਰਹਿਣ ਦਿਓ—ਅਸਲ ਵਿੱਚ ਤੁਹਾਨੂੰ ਇਸ ਘਰ ਵਿੱਚ ਇਹ ਸਭ ਦੇਖਣ ਨੂੰ ਮਿਲਿਆ...ਪਰ ਕਦੇ-ਕਦੇ ਗ਼ਲਤੀ ਨਾਲ ਵੀ ਅਜਿਹਾ ਹੋ ਜਾਂਦਾ ਹੈ...।

ਰਾਜਾ : ਕਿਉਂ ਨਾਨਾ ਸਾਹਿਬ, ਮੈਂ ਸਮਝਦਾ ਹਾਂ ਕਿਸੇ ਆਦਮੀ ਦਾ ਭਵਿੱਖ ਦੇਖਣਾ ਵੀ...ਮਤਲਬ ਉਸ ਦੇ ਲਈ ਵੀ...ਇੱਕ ਖ਼ਾਸ ਨਜ਼ਰ ਦੀ ਲੋੜ ਨਹੀਂ ਹੈ ? ਨਹੀਂ ਤਾਂ ਉਹ ਸਿਰਫ਼ ਹਿਸਾਬ ਹੈ, ਪਰ ਤੁਸੀਂ ਬਿਲਕੁਲ ਠੀਕ-ਠੀਕ ਭਵਿੱਖ ਦੱਸਦੇ ਹੋ। ਇਹ ਵੀ ਵਾਚਾ ਸਿੱਧੀ ਦੀ ਤਰ੍ਹਾਂ ਹੀ।—ਤੁਹਾਡਾ ਕੀ ਖ਼ਿਆਲ ਹੈ ? (ਵਿਨਾਇਕਰਾਓ ਥੋੜ੍ਹਾ ਮੁਸਕਰਾਉਂਦੇ ਹਨ।) ਤੁਸੀਂ ਮੁਸਕਰਾ ਰਹੇ ਹੋ ? ਬੇਵਕੂਫ਼ਾਂ ਵਾਲੀਆਂ ਗੱਲਾਂ ਕਰ ਰਿਹਾ ਹਾਂ...ਤੁਹਾਡਾ ਅਧਿਕਾਰ ਸੱਚਮੁੱਚ ਸ੍ਰੇਸ਼ਠ ਹੈ, ਪਰ ਮੈਂ ਹਮੇਸ਼ਾ ਹੀ ਭਵਿੱਖ ਬਾਣੀ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦਾ ਰਿਹਾ ਹਾਂ। ਤੁਹਾਡੇ ਜਿਹੇ ਭਵਿੱਖ ਦੱਸਣ ਵਾਲੇ ਜਿਹੜੇ ਵਿਧਾਤਾ ਦੇ ਰਹੱਸਾਂ ਨੂੰ ਵੀ ਜਾਣਦੇ ਹਨ, ਲੋਕਾਂ ਦਿਆਂ ਸਾਧਾਰਣ ਸਵਾਲਾਂ ਉੱਤੇ ਜ਼ਰੂਰ ਹੱਸਦੇ ਹੋਣਗੇ—ਠੀਕ ਹੈ ਨਾ ? (ਵਿਨਾਇਕਰਾਓ ਫੇਰ ਥੋੜ੍ਹਾ ਮੁਸਕਰਾਉਂਦੇ ਹਨ।) ਫੇਰ ਵੀ ਤੁਸੀਂ ਮੁਸਕਰਾ ਰਹੇ ਹੋ। ਭਵਿੱਖ ਕੀ ਸੱਚਮੁੱਚ ਹਿਸਾਬ ਹੈ ਜਾਂ ਕੁੱਝ ਤਰਕ ਸ਼ਾਸਤਰ ਦੀ ਤਰ੍ਹਾਂ ਹੈ, ਜਾਂ ਉਸ ਦੇ ਲਈ ਵੀ ਪ੍ਰਤਿਭਾ ਹੋਣਾ ਜ਼ਰੂਰੀ ਹੈ ? ਤੁਸੀਂ ਜਦ ਕੁੰਡਲੀ ਬਣਾਉਂਦੇ ਹੋ ਤਾਂ ਉਸ ਦੇ ਗ੍ਰਹਿ ਦੀ ਤੁਹਾਨੂੰ ਕੁੱਝ ਰਹੱਸ ਦੱਸਦੇ ਹਨ ?

[ਵਿਨਾਇਕਰਾਓ ਰਾਜਾ ਨੂੰ ਬਾਰੀਕੀ ਨਾਲ ਦੇਖਦੇ ਹਨ। ਰਾਜਾ ਉਨ੍ਹਾਂ ਦੀ ਨਜ਼ਰ ਬਚਾਉਂਦਾ ਹੈ। ਅੰਦਰੋਂ ਗਾਣੇ ਦੀ ਇੱਕ ਉੱਚੀ ਤਾਨ ਸੁਣਦੀ ਹੈ। ਰਾਜਾ ਅੰਦਰ ਵੱਲ ਦੇਖਣ ਲਗਦਾ ਹੈ। ਕੰਨ ਲਾ ਕੇ ਸੁਣਦਾ ਹੈ।]

ਰੇਡੀਓ ਹੈ ? ਨਹੀਂ ? ਕੌਣ ਗਾ ਰਿਹਾ ਹੈ ?

ਵਿਨਾਇਕਰਾਓ : ਕੀ ਕਿਹਾ ਤੁਸੀਂ ?

ਰਾਜਾ : (ਹੜਬੜਾ ਜਾਂਦਾ ਹੈ) ਜੀ, ਕੁੱਝ ਨਹੀਂ। ਤਾਂ ਆਓ ਅਸੀਂ ਆਪਣੀ ਗੱਲ ਕਰੀਏ। ਮੈਂ ਹੀ ਬੋਲੀ ਜਾ ਰਿਹਾ ਹਾਂ ਉਦੋਂ ਤੋਂ। ਜਵਾਬ ਦਿਓ ਨਾ ਮੈਨੂੰ ਕੁੱਝ ?

ਵਿਨਾਇਕਰਾਓ : ਮੈਂ ਭਵਿੱਖ ਦੇਖ ਰਿਹਾ ਹਾਂ...

ਰਾਜਾ : ਕਿਸਦਾ ?

ਵਿਨਾਇਕਰਾਓ : ਉਹ ਮੈਂ ਹਮੇਸ਼ਾ ਹੀ ਦੇਖਦਾ ਰਹਿੰਦਾ ਹਾਂ...ਕਿਸੇ ਪੱਥਰ ਦਾ ਵੀ ਭਵਿੱਖ ਹੁੰਦਾ ਹੈ...ਘਾਹ ਦੇ ਤੀਲ੍ਹੇ ਦਾ ਵੀ...ਅੰਦਰੋਂ ਗਾਣੇ ਦਾ ਆਲਾਪ। ਸ਼ਕੂ ਚਾਹ ਲੈ ਕੇ ਆਉਂਦੀ ਹੈ।

ਸ਼ਕੂ : ਚਾਹ ਲਓ ! ਤੁਹਾਡਾ ਨਾਂ ਕੀ ਹੈ ਜੀ ?

ਰਾਜਾ : ਰਾਜਾ (ਚਾਹ ਦੀ ਪਿਆਲੀ ਲੈਂਦਾ ਹੈ।)

ਸ਼ਕੂ : ਰਾਜਾ !...ਨਾਨਾ, ਚਾਹ ਲਓ, ਮੈਂ ਬਣਾਈ ਹੈ। ਮੇਰੀ ਬਣਾਈ ਚਾਹ ਤੁਸੀਂ ਪਸੰਦ ਕਰਦੇ ਹੋ : ਇਹ ਵੀ ਪਸੰਦ ਕਰਨਗੇ। ਪਸੰਦ ਹੈ ਤੁਹਾਨੂੰ ?

ਰਾਜਾ : ਹਾਂ ਜੀ...

ਵਿਨਾਇਕਰਾਓ : ਜਾ (ਜਾਂਦੀ ਹੈ) ਹੁਣ ਤੁਸੀਂ ਵੀ ਜਾ ਸਕਦੇ ਹੋ !

ਰਾਜਾ : ਜੀ ? ਹਾਂ ਜੀ। ਹੁਣ ਜਾਣਾ ਹੀ ਚਾਹੀਦਾ ਹੈ। (ਉੱਠਦਾ ਹੈ।)

ਸ਼ਕੂ : (ਤੇਜ਼ੀ ਨਾਲ ਆਉਂਦੀ ਹੈ) ਸੁਪਾਰੀ। (ਰਾਜਾ ਸੁਪਾਰੀ ਲੈਂਦਾ ਹੈ।)

ਵਿਨਾਇਕਰਾਓ : (ਗੁੱਸੇ ਹੁੰਦੇ ਹਨ) ਸ਼ਕੂ, ਅੰਦਰ ਜਾ।

[ਰਾਜਾ ਮੁੜ-ਮੁੜ ਕੇ ਪਿੱਛੇ ਦੇਖਦਾ ਹੈ। ਵਿਨਾਇਕਰਾਓ ਕੁੱਝ ਨਾਰਾਜ਼ਗੀ ਨਾਲ ਹੀ ਦਰਵਾਜ਼ਾ ਬੰਦ ਕਰਦੇ ਹਨ।]

ਸ਼ਕੂ : (ਦਰਵਾਜ਼ੇ ਉੱਤੇ ਹੀ ਚੌਕੰਨੀ ਜਿਹੀ ਖੜ੍ਹੀ ਹੈ, ਸਿਰ ਲਟਕਾਈ) ਮੇਰੇ ਤੋਂ ਕੁੱਝ ਗ਼ਲਤੀ ਹੋਈ ਨਾਨਾ ?

ਵਿਨਾਇਕਰਾਓ : ਆਂ ? (ਚੁੱਪ) ਹਾਂ, ਥੋੜ੍ਹੀ ਗਲਤੀ ਹੋਈ...

ਸ਼ਕੂ : ਚਾਹ ਤੋਂ ਮਗਰੋਂ ਤੁਸੀਂ ਸਭ ਨੂੰ ਦਿੰਦੇ ਹੋ ਨਾ ਸੁਪਾਰੀ ਜ਼ੋਰ ਨਾਲ...ਇਸ ਲਈ ਮੈਂ ਸੋਚਿਆ...ਮੈਂ ਸੋਚਿਆ...(ਆਵਾਜ਼ ਵਿੱਚ ਰੋਣਾ ਝਲਕਦਾ ਹੈ।)

ਵਿਨਾਇਕਰਾਓ : ਸ਼ਕੂ ਬੇਟੀ, ਇਹ ਪਰਾਏ ਲੋਕ ਹਨ। ਤੈਨੂੰ ਹੁਣ ਇਹ ਜਾਣਨਾ ਚਾਹੀਦਾ ਹੈ। ਸਾਰਿਆਂ ਦੀਆਂ ਅੱਖਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਤੂੰ ਨਿਹ ਪਾਪ ਹੈਂ। ਪਰ ਦੁਨੀਆਂ ਇਸ ਗੱਲ ਨੂੰ ਕਿੱਥੇ ਸਮਝਦੀ ਹੈ ? ਇਸ ਬਾਹਰਲੀ ਦੁਨੀਆਂ ਤੋਂ ਤੈਨੂੰ ਹਮੇਸ਼ਾ ਥੋੜ੍ਹਾ ਦੂਰ ਰਹਿਣਾ ਚਾਹੀਦਾ ਹੈ। ਕਪੂਰ ਖੁੱਲ੍ਹਾ ਹੋਵੇ, ਅਤਰ ਦੀ ਸ਼ੀਸ਼ੀ ਨੂੰ ਡਾਟ ਨਾ ਲੱਗਾ ਹੋਵੇ, ਤਾਂ ਉਡ਼ ਜਾਂਦੇ ਹਨ ਇਹ। ਸਮਝੀ ? ਮੈਂ ਤੇਰੇ ਉੱਤੇ ਨਾਰਾਜ਼ ਹੋਇਆ, ਮਾਫ਼ ਕਰੀਂ ਮੈਨੂੰ।

ਸ਼ਕੂ : ਨਹੀਂ ਨਾਨਾ, ਇਹ ਸਭ ਮੇਰੀ ਸਮਝ ਵਿੱਚ ਨਹੀਂ ਆਉਂਦਾ। ਉਹ ਜਿਹੜੇ ਆਏ ਸਨ ਨਾ, ਉਨ੍ਹਾਂ ਦਾ ਰੋਬ੍ਹ ਮੈਨੂੰ ਚੰਗਾ ਲੱਗਾ। ਨਾਂ ਵੀ ਚੰਗਾ ਲੱਗਾ। ਪਰ ਇਸ ਵਿੱਚ ਕੀ ਕੋਈ ਪਾਪ ਹੈ ? ਪਾਪ ਕੀ ਹੁੰਦਾ ਹੈ ?

ਵਿਨਾਇਕਰਾਓ : ਸਹੀ ਅਰਥਾਂ ਵਿੱਚ ਪਾਪ ਕੀ ਹੁੰਦਾ ਹੈ ? (ਦੱਸਿਆ, ਸਮਝਾਇਆ ਨਹੀਂ ਜਾ ਸਕਦਾ) ਹੋਏਗਾ ਕੁੱਝ ? ਨਾਨੀ ਕਿੱਥੇ ਗਈ ?

ਸ਼ਕੂ : ਨਾਨੀ.. ਹਨ ? ਅੰਦਰ ਬੈਠੇ ਹਨ। ਭੇਜਾਂ ਉਨ੍ਹਾਂ ਨੂੰ ?

ਵਿਨਾਇਕਾਰਾਓ : ਹਾਂ, ਭੇਜ ਦੇ। ਕਹੀਂ, ਮੈਂ ਬਾਹਰ ਜਾ ਰਿਹਾ ਹਾਂ।

ਸ਼ਕੂ : ਭੇਜਦੀ ਹਾਂ ਨਾਨੀ ਨੂੰ। (ਜਾਂਦੀ ਹੈ)

ਵਿਨਾਇਕਰਾਓ : (ਬੜਬੜਾਉਂਦੇ ਹਨ) ਸਹੀ ਅਰਥਾਂ ਵਿੱਚ ਪਾਪ ਕੀ ਹੁੰਦਾ ਹੈ ?

ਆਨੰਦੀ : (ਆਉਂਦੀ ਹੈ) ਕੋਈ ਕੰਮ ਸੀ ?

ਵਿਨਾਇਕਰਾਓ : ਆਂ ? ਹਾਂ...ਨਹੀਂ, ਕੰਮ ਨਹੀਂ ਸੀ। ਚੋਪਾਟੀ ਜਾਂਦਾ ਹਾਂ। ਸਮੁੰਦਰ ਦੇ ਕੰਢੇ ਜਾ ਕੇ ਬੈਠਦਾ ਹਾਂ। ਇਸ ਦੇ ਨਾਲ ਮਧੂ ਦਾ ਸਲੂਕ ਸ਼ਾਇਦ ਚੰਗਾ ਨਹੀਂ ਹੈ ? ਅੱਜ ਉਹ ਇਸ ਨੂੰ ਘੁੰਮਾਉਣ ਨਹੀਂ ਲੈ ਗਿਆ...ਬਲੀ ਚੜ੍ਹਾਉਣਾ ਹੈ ਤਾਂ ਘੱਟੋ-ਘੱਟ ਸ਼ਰਾਫ਼ਤ ਨਾਲ ਤਾਂ ਚੜ੍ਹਾਏ। ਅੱਜ-ਕਲ੍ਹ ਸ਼ਾਇਦ ਉਹ ਸ਼ਰਾਬ ਵੀ ਪੀਣ ਲੱਗਾ ਹੈ...

ਆਨੰਦੀ : ਮੈਂ ਤਾਂ ਅੱਕ ਗਈ ਹਾਂ ਇਸ ਦੁਨੀਆਂ ਤੋਂ। ਜੋ ਕਦੇ ਨਹੀਂ ਹੋਇਆ, ਉਹ ਸਭ ਦੇਖਣਾ ਪੈ ਰਿਹਾ ਹੈ ਅੱਜ। ਸਾਹ ਘੁਟ ਰਿਹਾ ਹੈ ਮੇਰਾ...

ਵਿਨਾਇਕਰਾਓ : ਤੇ ਇਹ ਕੁੜੀ ਹੈ ਭੋਲੀ-ਭਾਲੀ। ਪਾਪ ਤੇ ਪੁੰਨ ਤੋਂ ਪਰੇ ਇੱਕ ਅਬੋਧ ਕੁੜੀ। ਉਸ ਨੂੰ ਸੰਭਾਲੇਗਾ ਕੌਣ ? ਤੂੰ। ਮੇਰੇ ਲਈ ਮੁਮਕਿਨ ਨਹੀਂ। ਅੱਖਾਂ ਵਿੱਚ ਤੇਲ ਪਾਈਂ ਸੰਭਾਲਣਾ ਪਏਗਾ ਉਸਨੂੰ, ਨਹੀਂ ਤਾ ਇਹ ਪੰਛੀ ਉੜ ਜਾਏਗਾ। ਮੈਂ ਸਮੁੰਦਰ ਉੱਤੇ ਜਾਂਦਾ ਹਾਂ। (ਜਾਂਦੇ ਹਨ)

ਆਨੰਦੀ : (ਦਰਵਾਜ਼ਾ ਬੰਦ ਕਰਦੀ ਹੈ) ਸ਼ਕੂ...

ਸ਼ਕੂ : (ਆਉਂਦੀ ਹੈ) ਕੀ ਨਾਨੀ ?

ਆਨੰਦੀ : ਅੰਦਰ ਕੀ ਕਰ ਰਹੀ ਹੈਂ ?

ਸ਼ਕੂ : ਛੱਤ ਦੀਆਂ ਪੌੜੀਆਂ ਉੱਤੇ ਉੱਪਰ-ਥੱਲੇ ਭੱਜ ਰਹੀ ਸੀ। ਬੜਾ ਮਜ਼ਾ ਆਉਂਦਾ ਹੈ। ਗੋਲ਼ ਪੌੜੀਆਂ ਹਨ। ਮਜ਼ਾ ਆਉਂਦਾ ਹੈ। ਪੌੜੀਆਂ ਵੀ ਬੋਲਦੀਆਂ ਹਨ। ਨਾਨੀ, ਤੁਸੀਂ ਵੀ ਭੱਜੋਗੇ ਮੇਰੇ ਨਾਲ ਪੌੜੀਆਂ ਉੱਤੇ ? ਸੱਚ, ਬਹੁਤ ਮਜ਼ਾ ਆਏਗਾ। ਚੱਲੋ ਨਾ...ਚੱਲੋ...

ਆਨੰਦੀ : ਨੀਂ ਸ਼ਕੂ, ਤੂੰ ਇਹ ਕੀ ਕਹਿ ਰਹੀ ਹੈਂ ਮੈਨੂੰ ? ਇਸ ਉਮਰ ਵਿੱਚ ਮੈਨੂੰ ਮਰੀ ਨੂੰ ਕੀ ਇਹ ਚੰਗਾ ਲੱਗੇਗਾ ? ਤੇ ਤੂੰ ਵੀ ਕੀ ਬੱਚੀ ਹੈਂ ?

ਸ਼ਕੂ : ਮੈਂ ਵੱਡੀ ਹਾਂ ? ਹੇ ਰਾਮ ! ਆਦਮੀ ਵੱਡਾ ਹੁੰਦਾ ਹੈ ਤਾਂ ਕੀ ਹੁੰਦਾ ਹੈ, ਨਾਨੀ ?

ਆਨੰਦੀ : ਕੀ ਹੁੰਦਾ ਹੈ ?

ਸ਼ਕੂ : ਵਾਲ ਪੱਕਦੇ ਹਨ ਉਸ ਦੇ। ਪਤਾ ਹੈ ਚਿੱਟੇ ਵਾਲ ਧੁੱਪ ਵਿੱਚ ਕਿੰਨਾ ਚਮਕਦੇ ਹਨ ? ਨਾਨਾ ਜਦ ਇੱਥੇ ਧੁੱਪ ਵਿੱਚ ਖੜ੍ਹੇ ਹੁੰਦੇ ਹਨ ਤਾਂ ਉਨ੍ਹਾਂ ਦੀ ਚਿੱਟੀ ਦਾੜ੍ਹੀ ਕਿੰਨੀਂ ਚਮਕਦੀ ਹੈ ?

ਆਨੰਦੀ : ਹੁਣ ਕੀ ਕਹਾਂ ਤੈਨੂੰ, ਸ਼ਕੂ ? ਤੇਰੀਆਂ ਇਹ ਸਭ ਗੱਲਾਂ ਸੁਣ ਕੇ ਚਿੰਤਾ ਵਿੱਚ ਪੈ ਜਾਂਦੀ ਹਾਂ ਮੈਂ ! ਸ਼ਕੂ, ਇੱਕ ਗੱਲ ਪੁੱਛਾਂ ਤੇਰੇ ਤੋਂ ?

ਸ਼ਕੂ : ਪੁੱਛੋ...।

ਆਨੰਦੀ : ਮਧੂ ਤੇਰੇ ਨਾਲ ਕੀ ਕੀ ਗੱਲਾਂ ਕਰਦਾ ਹੈ।

ਸ਼ਕੂ : ਨਹੀਂ ਜੀ, ਉਹ ਨਹੀਂ ਬੋਲਦੇ ਮੇਰੇ ਨਾਲ ? ਮੈਂ ਹੀ ਬੋਲਦੀ ਰਹਿੰਦੀ ਹਾਂ—ਮੈਂ ! ਮੈਨੂੰ ਕੋਲ ਬਿਠਾਉਂਦੇ ਹਨ ਤੇ...ਤੇ ਧੱਕ ਦਿੰਦੇ ਹਨ। ਕਹਿੰਦੇ ਹਨ ਤੈਨੂੰ ਲਿਖਣਾ ਨਹੀਂ ਆਉਂਦਾ, ਪੜ੍ਹਨਾ ਨਹੀਂ ਆਉਂਦਾ। ਮੈਂ ਉਨ੍ਹਾਂ ਤੋਂ ਪੁੱਛਦੀ ਹਾਂ, ਮੈਂ ਗਾਵਾਂ ? ਤਾਂ ਕਹਿੰਦੇ ਹਨ, ਨਹੀਂ । ਭਲੇ ਘਰ ਦੇ ਲੋਕ ਹਰ ਵਕਤ ਨਹੀਂ ਗਾਉਂਦੇ ਰਹਿੰਦੇ। ਕੀ ਮੈਂ ਉਨ੍ਹਾਂ ਨੂੰ ਚੰਗੀ ਨਹੀਂ ਲਗਦੀ ? ਉਹ ਮੈਨੂੰ ਬੜੇ-ਬੜੇ ਚੰਗੇ ਲਗਦੇ ਹਨ।

ਆਨੰਦੀ : ਸ਼ਕੂ—(ਛਿਣ ਭਰ ਚੁੱਪ ਰਹਿੰਦੀ ਹੈ) ਸ਼ਕੂ—ਰਾਤ ਨੂੰ...।

ਸ਼ਕੂ : ਨਾਨੀ, ਉਹ ਮੇਰੇ ਕੋਲ ਆਉਂਦੇ ਹਨ, ਕੁੱਝ ਸੋਚਦੇ ਰਹਿੰਦੇ ਹਨ। ਫੇਰ ਕੁੱਝ ਪੜ੍ਹਦੇ ਰਹਿੰਦੇ ਹਨ, ਕੁੱਝ ਪੀਂਦੇ ਹਨ ਤੇ ਫੇਰ ਸੌਂ ਜਾਂਦੇ ਹਨ । ਮੈਂ ਅੱਕ ਗਈ ਹਾਂ ਉਸ ਬੋ ਤੋਂ ਉਹ ਕੀ ਪੀਂਦੇ ਹਨ ? ਸ਼ਰਾਬ ? ਕਿਹੀ ਲਗਦੀ ਹੈ ਸ਼ਰਾਬ ? ਤੁਸੀਂ ਪੀਂਦੇ ਹੋ ?

ਆਨੰਦੀ : ਸ਼ਕੂ—(ਪੀਣ ਦੀ ਗੱਲ ਟਾਲਦੀ ਹੈ) ਵਿਆਹ ਹੋਏ ਪੰਦਰਾਂ ਦਿਨ ਹੋ ਗਏ। ਇਸ ਦੌਰਾਨ ਉਹੋ ਜਿਹਾ ਕੁੱਝ ਹੋਇਆ ?

ਸ਼ਕੂ : ਕਿਹੋ ਜਿਹਾ ?

ਆਨੰਦੀ : ਹੁਣ ਕਿਵੇਂ ਪੁੱਛਾਂ ਤੈਨੂੰ ? ਸ਼ਕੂ, ਉਹ ਕੋਲ ਆਉਂਦਾ ਹੈ ? ਸੌਂਦਾ ਹੈ ਤੇਰੇ ਨਾਲ ?

ਸ਼ਕੂ : ਨਹੀਂ ਜੀ ! ਉਹ ਆਰਾਮ-ਕੁਰਸੀ ਉੱਤੇ ਪਏ ਰਹਿੰਦੇ ਹਨ। ਮੈਂ ਉਨ੍ਹਾਂ ਨੂੰ ਕਹਿੰਦੀ ਹਾਂ, ਤੁਸੀਂ ਗੱਦੇ ਉੱਤੇ ਸੌਂ ਜਾਓ। ਮੈਂ ਸੌਂ ਜਾਂਦੀ ਹਾਂ। ਆਰਾਮ ਕੁਰਸੀ ਉੱਤੇ, ਤਾਂ ਅੱਖਾਂ ਕੱਢਣ ਲਗਦੇ ਹਨ । ਮੈਂ ਤਾਂ ਸੱਚਮੁਚ ਡਰਦੀ ਹਾਂ ਉਨ੍ਹਾਂ ਅੱਖਾਂ ਤੋਂ, ਪਰ ਮੈਂ ਚਾਹੁੰਦੀ ਹਾਂ ਉਹ ਮੇਰੇ ਕੋਲ ਆਉਣ—ਇੱਕਦਮ ਕੋਲ...ਸਾਰਾ ਸਰੀਰ ਕੰਬ ਜਾਂਦਾ ਹੈ। ਅਜਿਹਾ ਕਿਉਂ ਹੁੰਦਾ ਹੈ ਮੈਨੂੰ ਨਾਨੀ ? ਕੀ ਤੁਹਾਨੂੰ ਵੀ ਇਹੋ ਜਿਹਾ ਹੀ ਲਗਦਾ ਹੈ ?

ਆਨੰਦੀ : ਚੁੱਪ ਰਹਿ ਮੂੰਹ ਸੜੀਏ। ਤੂੰ ਬੇਕਾਰ ਹੀ ਔਰਤ-ਜਨਮ ਲਿਆ । ਕਿਉਂ ਤੇ ਕਿਸਤਰ੍ਹਾਂ ਸਮਝਾਵਾਂ ਤੈਨੂੰ ਸ਼ਕੂ ? ਛੋਕਰੀ, ਕਿਸ ਮਿੱਟੀ ਦਾ ਰੱਬ ਨੇ ਤੈਨੂੰ ਢਾਲਿਆ ਹੈ, ਪਤਾ ਨਹੀਂ । ਸੁਣ, ਜੇ ਉਹ ਤੇਰੇ ਨਾਲ ਗੱਦੇ ਉੱਤੇ ਸੌਣਾ ਚਾਹੇ ਤਾਂ ਉਸਨੂੰ ਸੌਣ ਨਾ ਦੇਈਂ।

ਸ਼ਕੂ : ਕਿਉਂ ?

ਆਨੰਦੀ : ਕਿਉਂ ? ਤਾਂ ਮਰ ! ਜੋ ਹੋਣਾ ਹੋਏਗਾ ਹੁੰਦਾ ਰਹੇਗਾ।

ਸ਼ਕੂ : ਉਨ੍ਹਾਂ ਦੇ ਨਾਲ ਸੌਣ ਨਾਲ ਮੌਤ ਆਏਗੀ ? ਕਿਸਦੀ ? ਉਨ੍ਹਾਂ ਦੀ ਜਾਂ ਮੇਰੀ।

ਆਨੰਦੀ : ਉਸਦੀ।

ਸ਼ਕੂ : ਅੱਛਾ ? ਤਾਂ ਨਹੀਂ—ਬਿਲਕੁਲ ਨਹੀਂ, ਨਹੀਂ ਸੌਣ ਦਿਆਂਗੀ ਉਨ੍ਹਾਂ ਨੂੰ

ਆਪਣੇ ਕੋਲ । ਨਾਨੀ ਸੱਚੀਂ ਨਹੀਂ ਸੌਣ ਦਿਆਂਗੀ । ਉਨ੍ਹਾਂ ਨੂੰ ਮਰਨ ਨਹੀਂ ਦਿਆਂਗੀ । ਨਾਨੀ ਉਹ ਮੇਰੇ ਪਤੀ ਹੈਨ ਨਾ ? ਪਤੀ ਦਾ ਮਤਲਬ ਕੀ ? ਉਨ੍ਹਾਂ ਨੂੰ ਬਹੁਤ ਜੀਣਾ ਚਾਹੀਦਾ ਹੈ, ਕਿਉਂ ? ਤੁਹਾਡੀਆਂ ਅੱਖਾਂ ਵਿੱਚ ਹੰਝੂ ਕਿਵੇਂ ?

ਆਨੰਦੀ : (ਪੱਲੇ ਨਾਲ ਅੱਖਾਂ ਪੂੰਝਦੀ ਹੈ । ਉਸਨੂੰ ਥਾਪੜਦੀ ਹੈ ।) ਸਮਝਦਾਰ ਹੈ, ਮੇਰਾ ਹੀਰਾ । ਹੇ ਰੱਬਾ ਇਸ ਹੀਰੇ ਦੀ ਲਾਜ ਰੱਖੀਂ, ਬਾਬਾ...।

[ਘੰਟੀ ਵਜਦੀ ਹੈ । ਆਨੰਦੀ ਦਰਵਾਜ਼ਾ ਖੋਲ੍ਹਦੀ ਹੈ । ਸੁਸ਼ਮਾ ਆਉਂਦੀ ਹੈ । ਆਨੰਦੀ ਦਰਵਾਜ਼ਾ ਬੰਦ ਕਰਦੀ ਹੈ ।]

ਸੁਸ਼ਮਾ : ਨਾਨੀ—

ਆਨੰਦੀ : ਕਿਉਂ ਬਈ ? ਇਸ ਸਮੇਂ ? ਇਕੱਲੀ ਹੀ ਆਈ ਹੈਂ ?

ਸੁਸ਼ਮਾ : ਜੀ—ਸ਼ਕੂ ਦਾ ਗਾਣਾ ਸੁਣਨ...।

ਸ਼ਕੂ : ਤੂੰ ਮੇਰਾ ਗਾਣਾ ਸੁਣੇਂਗੀ ? ਉਸ ਬਾਜੇ ਦਾ...ਅਟਾਰੀ ਦੇ...।

ਸੁਸ਼ਮਾ : ਇਹ ਬਾਜਾ ਵੀ ਵਜਾਉਂਦੀ ਹੈ ?

ਆਨੰਦੀ : ਨਹੀਂ ਜੀ...ਰੇਡੀਓ ਨੂੰ ਬਾਜਾ...ਪੇਟੀ ਕਹਿੰਦੀ ਹੈ । ਗਾ, ਗਾ...ਉਸ ਵਿਚੋਂ ਸੁਣਿਆ ਹੋਇਆ ਹੀ ਗਾ...।

ਸੁਸ਼ਮਾ : ਸੱਚੀਂ ਗਾ ਸ਼ਕੂ...।

ਅਨੰਦੀ : ਸ਼ਕੂ, ਅੰਦਰੋਂ ਜ਼ਰਾ ਉਹ ਲਿਆਏਂਗੀ ?

ਸ਼ਕੂ : ਕੀ ?

ਆਨੰਦੀ : ਪਾਣੀ—ਪਾਣੀ...ਪਿਆਸ ਲੱਗੀ ਹੈ...।

[ਸ਼ਕੂ ਅੰਦਰ ਜਾਂਦੀ ਹੈ । ਆਨੰਦੀ ਸੁਸ਼ਮਾ ਦੇ ਬਿਲਕੁਲ ਨੇੜੇ ਆ ਜਾਂਦੀ ਹੈ ।]

ਉਹ ਤੇਰੇ ਘਰ ਆਇਆ ਸੀ ਨਾ ? ਅੱਜ ਕਲ੍ਹ ਉਹ ਪੀਣ ਲਗ ਪਿਆ ਹੈ...ਕੀ ਹੋਏਗਾ ਇਸ ਬੱਚੇ ਦਾ ? ਤੇਰੇ ਘਰ ਆਇਆ ਸੀ ?

ਸੁਸ਼ਮਾ : ਹਾਂ ਜੀ, ਆਇਆ ਸੀ । ਉਸਦੇ ਆਉਣ ਤੋਂ ਪਹਿਲਾਂ ਹੀ ਮੈਂ ਨਿਕਲ ਆਈ ਸੀ । ਪਤਾ ਨਹੀਂ ਕਿੱਥੇ-ਕਿੱਥੇ ਭਟਕਦੀ ਫਿਰੀ । ਨਾਨੀ ਸੱਚਮੁੱਚ ਦਿਲ ਨਹੀਂ ਕਰਦਾ ਉਸਨੂੰ ਮਿਲਣ ਨੂੰ । ਤੇ ਮਿਲਣ ਨੂੰ ਜੀ ਵੀ ਕਰਦਾ ਹੈ । ਪਰ ਉਦੋਂ ਹੀ ਸ਼ਕੂ ਆ ਜਾਂਦੀ ਹੈ ਅੱਖਾਂ ਦੇ ਸਾਹਮਣੇ । ਚਾਹੁੰਦੀ ਹਾਂ ਉਸਦੀ ਲੰਬੀ ਉਮਰ ਹੋਵੇ—ਬਹੁਤ ਲੰਬੀ ।

[ਸ਼ਕੂ ਪਾਣੀ ਲਈ ਆਉਂਦੀ ਹੈ ।]

ਸ਼ਕੂ : (ਗਿਲਾਸ ਵਿੱਚ ਦੇਖਦੀ ਹੈ) ਕਿਉਂ ? ਕੀ ਪਾਣੀ ਦਾ ਰੰਗ ਹੁੰਦਾ ਹੀ ਨਹੀਂ ? ਨਹੀਂ ਹੁੰਦਾ ?

ਆਨੰਦੀ : ਸੁਸ਼ਮਾ...(ਪਾਣੀ ਪੀ ਕੇ) ਹੈ ਇਸਦਾ ਜਵਾਬ ?

ਸੁਸ਼ਮਾ : ਗਾਉਂਦੀ ਹੈਂ ਨਾ ਤੂੰ ? ਰੇਡੀਓ ਉੱਤੇ ਸੁਣਿਆ ਹੋਇਆ ਕੋਈ ਗੀਤ ? ਗਾ ਨਾ !—ਸੱਚਮੁੱਚ, ਮੈਂ ਤੇਰਾ ਗਾਣਾ ਸੁਣਨ ਲਈ ਹੀ ਆਈ ਹਾਂ—

ਸ਼ਕੂ : (ਗਾਉਣ ਲਈ ਤਿਆਰ ਹੁੰਦੀ ਹੈ—ਗੁਣ ਗੁਣਾਉਣ ਲਗਦੀ ਹੈ)
ਵਿਹਗੋਂ ਕਾ ਵਨਗੀਤ ਖੋਜਤੀ ਫਿਰਤੀ ਹੂੰ ਸੁਨਮਾਨ ਮੇਂ
ਕਬ ਸੇ ਚਾਰੋਂ ਓਰ ਭਟਕਤੀ ਆਈ ਹੂੰ ਅਨਜਾਨ ਮੇਂ
ਪਾਨੀ ਕੀ ਧਾਰਾ ਮੇਂ ਬਹਿਤਾ ਪੱਤਾ ਦੂਰ ਚਲਾ ਜਾਤਾ
ਫਿਰ ਭੀ ਕਿਉਂ ਬੇਬਸ ਹੈ ਪਾਨੀ ਪੱਤੇ ਕੀ ਪਹਿਚਾਨ
ਮੇਰੀ ਇਨ ਬਹਿਕੀ ਆਹੋਂ ਸੇ ਊਸ਼ਣ ਅਸ਼ਰੂ ਕੀ ਧਾਰਾ ਮੇਂ
ਗੀਤ ਨਾ ਜਗਤਾ, ਆਤੀ ਜਾਗ੍ਰਤੀ—ਸੁਪਤੀ ਨਹੀਂ ਅਨੁਮਾਨ ਮੇਂ
ਸੂਨੇ ਮੇਂ ਕਰ ਜੈਸੇ ਨਿਰਝਰ ਤਾਲ ਦੀਆ ਕਰਤਾ ਚੁਪ ਕੇ
ਵੈਸੇ ਸਹਿਜ ਬੋਲ ਯੇ ਮੇਰੇ ਕਿਉਂ ਨਾ ਫੂਟਤੇ ਗਾਨ ਮੇਂ
ਬੈਠ ਬੋਲਤੀ ਪਰ ਤੰਦ੍ਰਾ ਮੇਂ ਲੀਨ ਹੁਆ ਦੇਖੋ ਪਕਸ਼ੀ
ਪਦ-ਰਵ ਹੋਤੇ ਹੀ ਵਹੁ ਓਝਲ ਹੋਗਾ ਨੀਲ ਵਿਤਾਨ ਮੇਂ
ਬਿਨ ਮਾਂਗੇ ਜੋ ਮਿਲ ਨਾ ਸਕਾ, ਜੋ ਮਾਂਗ-ਮਾਂਗ ਕਰ ਭੀ ਨਾ ਮਿਲਾਂ
ਕੋਈ ਭੀ ਤੋ ਚਾਹ ਨਾ ਥੀ, ਬਸ ਚਾਹ ਰਹੀ ਥੀ ਗਾਨ ਮੇਂ
ਨੀਰਵਤਾ ਮੁਖਰਿਤ ਹੋ ਜਾਏ ਐਸਾ ਵਨ ਕਾ ਗੀਤ ਜਗੇ
ਦੂਰ ਦਰ ਤਕ ਜਿਸਕੀ ਪ੍ਰਤੀਧਵਨੀ ਗੂੰਜ ਉਠੇ ਸੁਨਮਾਨ ਮੇਂ ।

[ਚੁੱਪ ਹੋ ਜਾਂਦੀ ਹੈ ਤੇ ਸੋਫ਼ੇ ਉੱਤੇ ਬੈਠਦੀ ਹੈ]

ਸੁਸ਼ਮਾ, ਇਸ ਗਾਣੇ ਦਾ ਕੀ ਮਤਲਬ ? ? ਦੱਸੇਂਗੀ ਮੈਨੂੰ ? ਦੱਸੇਂਗੀ ?

ਸੁਸ਼ਮਾ : ਮਤਲਬ ਦੱਸਾਂ ? ਮੈਂ ? ਤੂੰ ਨਹੀਂ ਦੱਸਿਆ ਸਾਰਾ ਗਾਉਂਦੇ ਹੋਏ ? ਨਸ ਨਸ ਵਿੱਚ ਮਤਲਬ ਸਮਾਏ ਬਿਨਾ ਵੀ ਕੀ ਕੋਈ ਅਜਿਹਾ ਗਾਣਾ ਗਾ ਸਕਦਾ ਹੈ ? ਮਜ਼ਾਕ ਤਾਂ ਨਹੀਂ ਉਡਾ ਰਹੀ ਮੇਰਾ ? ਤੇਰੀਆਂ ਇਨ੍ਹਾਂ ਦੋਹਾਂ ਅੱਖਾਂ ਵਿੱਚ ਮਤਲਬ ਭਰਿਆ ਹੋਇਆ ਹੈ ਸ਼ਕੂ ।

ਸ਼ਕੂ : ਨਹੀਂ ਜੀ ! ਪਰਸੋਂ ਜਦ ਮੈਂ ਇਹ ਗਾਣਾ ਗੁਣਗੁਣਾ ਰਹੀ ਸੀ ਤਾਂ ਉਨ੍ਹਾਂ ਨੇ ਮਤਲਬ ਪੁੱਛਿਆ ਸੀ । ਮੈਂ ਦੱਸ ਨਹੀਂ ਸਕੀ । ਕੀ ਗਾਣੇ ਦਾ ਵੀ ਮਤਲਬ ਹੁੰਦਾ ਹੈ ? ਮਤਲਬ ਕਿਸ ਨੂੰ ਕਹਿੰਦੇ ਹਨ ?

ਆਨੰਦੀ : ਦੇ ਹੁਣ ਜਵਾਬ ! ਇਸ ਕੁੜੀ ਦਾ ਕੀ ਹੋਏਗਾ, ਸੁਸ਼ਮਾ ?

[ਘੰਟੀ ਵਜਦੀ ਹੈ । ਆਨੰਦੀ ਦਰਵਾਜ਼ਾ ਖੋਲ੍ਹਦੀ ਹੈ । ਮਧੂ ਆਉਂਦਾ ਹੈ । ਪਰੇਸ਼ਾਨ ਜਿਹਾ, ਸੁਸ਼ਮਾ ਨੂੰ ਦੇਖਕੇ ਚੁੱਪਚਾਪ ਖੜ੍ਹਾ ਰਹਿੰਦਾ ਹੈ ।]

ਮਧੂ : ਸੁਸ਼ਮਾ ? ਤੂੰ ਇੱਥੇ ?

[ਸ਼ਕੂ ਉੱਠ ਕੇ ਦੂਰ ਖੜੀ ਹੋ ਜਾਂਦੀ ਹੈ ।]

ਸੁਸ਼ਮਾ : ਨਾਨੀ, ਹੁਣ ਮੈਂ ਚਲਦੀ ਹਾਂ। ਐਵੇਂ ਹੀ ਚਲੀ ਆਈ ਸੀ। ਨਾਨਾ ਕਿੱਥੇ ਗਏ ?

ਆਨੰਦੀ : ਚੌਪਾਟੀ ਉੱਤੇ—ਰੋਜ਼ ਦੀ ਤਰ੍ਹਾਂ...

ਸੁਸ਼ਮਾ : ਤਾਂ ਚੱਲਾਂ ਮੈਂ ?

ਆਨੰਦੀ : ਪਰ ਚਾਹ ਤਾਂ ਪੀ ਜਾ।

ਸੁਸ਼ਮਾ : ਪੀ ਲੈਂਦੀ...ਪਰ ਬਹੁਤ ਦੇਰ ਹੋ ਗਈ ਹੈ...

ਸ਼ਕੂ : ਹੁਣੇ ਤਾਂ ਆਈ ਹੈਂ। ਦੇਰ ਕਿੱਥੇ ਹੋਈ ? ਬੈਠ ਵੀ। ਦੂਜਾ ਗਾਣਾ ਗਾਵਾਂ ਮੈਂ ?

ਸੁਸ਼ਮਾ : ਮੇਰੇ ਘਰ ਚੱਲੇਂਗੀ ? ਨਾਨੀ, ਭੇਜੋਗੇ ਇਸਨੂੰ ? ਕਲ੍ਹ ਸਵੇਰੇ ਛੱਡ ਜਾਵਾਂਗੀ। ਪਾਪਾ ਨੂੰ ਦੱਸਿਆ ਮੈਂ ਇਸ ਦੇ ਗਾਣੇ ਦੇ ਬਾਰੇ ਵਿੱਚ। ਉਹ ਕਹਿਣ ਲੱਗੇ, ਕਦੇ ਲੈ ਆਈਂ ਉਸਨੂੰ। ਲੈ ਜਾਵਾਂ ਮੈਂ ?

ਮਧੂ : ਸੁਸ਼ਮਾ...

ਸੁਸ਼ਮਾ : ਤੂੰ ਆ ਗਿਆ ? ਮੇਰਾ ਧਿਆਨ ਹੀ ਨਹੀਂ ਸੀ। ਸਭ ਠੀਕ ਹੈ ਨਾ ? ਕੀ ਕਹਿੰਦੀ ਹੈ ਤੇਰੀ ਨਵੀਂ ਗ੍ਰਿਹਸਥੀ ?

ਸ਼ਕੂ : ਲੈ ਗਾਉਂਦੀ ਹਾਂ...ਸੁਣ...(ਸ਼ਕੂ ਗੁਣਗੁਣਾਉਣ ਲਗਦੀ ਹੈ।)

ਮਧੂ : (ਚੀਖ਼ਦਾ ਹੈ) ਬੰਦ ਕਰ ਆਪਣਾ ਗੁਣਗੁਣਾਉਣਾ...ਇੱਕਦਮ ਬੰਦ ਕਰ ਹੁਣੇ...

[ਸ਼ਕੂ ਹੈਰਾਨ ਜਿਹੀ ਹੋ ਕੇ ਅੰਦਰ ਜਾਂਦੀ ਹੈ।]

ਆਨੰਦੀ : ਕਿੰਨੇਂ ਜ਼ੋਰ ਨਾਲ ਚੀਖ਼ ਪਿਆ ਉਸ ਉੱਤੇ ? ਇਹ ਚੰਗਾ ਨਹੀਂ ਲੱਗਦਾ ਤੈਨੂੰ। (ਅੰਦਰ ਜਾਂਦੀ ਹੈ।) (ਸੁਸ਼ਮਾ ਜਾਣ ਲਈ ਉੱਠ ਕੇ ਦਰਵਾਜ਼ੇ ਤਕ ਜਾਂਦੀ ਹੈ।)

ਮਧੂ : ਸੁਸ਼ਮਾ, ਠਹਿਰ। (ਸੁਸ਼ਮਾ ਰੁਕ ਜਾਂਦੀ ਹੈ।)
(ਕੋਲ ਜਾਂਦਾ ਹੈ) ਇਸ ਸਭ ਦਾ ਮਤਲਬ ?

ਸੁਸ਼ਮਾ : ਕਿਸਦਾ ? ਅੱਜਕਲ੍ਹ ਤੂੰ ਪੀਣੀ ਸ਼ੁਰੂ ਕਰ ਦਿੱਤੀ ਹੈ ?

ਮਧੂ : ਸਭ ਕੁੱਝ ਜਾਣਦੇ ਹੋਏ ਵੀ ਸਤਾਅ ਰਹੀ ਹੈਂ। ਆਖ਼ਿਰ ਕਿਉਂ ? ਪੀਵਾਂ ਨਾ ਤਾਂ ਹੋਰ ਕੀ ਕਰਾਂ ?

ਸੁਸ਼ਮਾ : ਮਧੂ, ਹੁਣ ਮੈਂ ਤੈਨੂੰ ਕਿਉਂ ਮਿਲਾਂ ? ਤੇ ਤੂੰ ਮੈਨੂੰ ਕਿਉਂ ਮਿਲੇਂ ? ਇਸ ਘਰ ਉੱਤੇ ਜ਼ਰਾ ਵੀ ਹੱਕ ਹੈ ਮੇਰਾ ? ਤੇਰਾ ਵਿਆਹ ਹੋ ਗਿਆ। ਅਸਲ ਵਿੱਚ ਉਹ ਸਭ ਤੈਨੂੰ ਵਿਆਹ ਤੋਂ ਪਹਿਲਾਂ ਹੀ ਭੁੱਲ ਜਾਣਾ ਚਾਹੀਦਾ ਸੀ। ਨਹੀਂ ?

ਮਧੂ : ਭੁੱਲ ਜਾਣਾ ਚਾਹੀਦਾ ਸੀ ? ਕੀ ਭੁੱਲ ਜਾਣਾ ਚਾਹੀਦਾ ਸੀ ? ਘੁੰਮਣਾ, ਸੈਰ ਕਰਨਾ ਭੁੱਲਣਾ ਚਾਹੀਦਾ ਸੀ ? ਘੰਟਿਆਂ ਇੱਕ ਦੂਜੇ ਲਈ ਕੀਤਾ ਇੰਤਜ਼ਾਰ ਭੁੱਲ ਜਾਣਾ ਚਾਹੀਦੈ ? ਉਨ੍ਹਾਂ ਖ਼ੂਨ ਉਬਾਲਣ ਵਾਲੀਆਂ ਗਰਮ ਚੁੰਮੀਆਂ ਨੂੰ

ਭੁੱਲ ਜਾਣਾ ਚਾਹੀਦੈ ? ਉਹ ਬੇਮਤਲਬ ਕਾਨਾ ਫੂਸੀ ਭੁੱਲ ਜਾਣੀ ਚਾਹੀਦੀ ਹੈ ? ਕੀ ਭੁੱਲ ਜਾਣਾ ਚਾਹੀਦਾ ਹੈ ? ਇੱਕੋ ਹੀ ਮੌਤ ਮਰਨ ਦੀਆਂ ਜਿਹੜੀਆਂ ਕਸਮਾਂ ਖਾਧੀਆਂ ਸਨ ਉਨ੍ਹਾਂ ਨੂੰ ਭੁੱਲ ਜਾਵਾਂ ? ਦੱਸ ਨਾ, ਤੂੰ ਹੀ ਦੱਸ ? ਕੀ ਭੁੱਲ ਜਾਵਾਂ ?

[ਸੁਸ਼ਮਾ ਚੁੱਪ ਚਾਪ ਖੜ੍ਹੀ ਹੈ ।]

ਇਸ ਤਰ੍ਹਾਂ ਪੱਥਰ ਦੀ ਤਰ੍ਹਾਂ ਖੜ੍ਹੀ ਨਾ ਰਹਿ, ਸੁਸ਼ਮਾ । ਮੈਂ ਤੈਨੂੰ ਨਹੀਂ ਭੁੱਲ ਸਕਦਾ । ਸ਼ਕੂ ਨਾਲ ਮੈਂ ਵਿਆਹ ਜ਼ਰੂਰ ਕੀਤਾ ਹੈ, ਪਰ ਉਸ ਕੋਲ ਜਾਣ ਨੂੰ ਦਿਲ ਹੀ ਨਹੀਂ ਕਰਦਾ । ਸੇਜ-ਸੁਖ ਤੋਂ ਵੀ ਹੱਥ ਧੋ ਬੈਠਾ ਹਾਂ । ਸ਼ਕੂ ਦੇ ਜਿਸਮ ਨੂੰ ਛੋਹਣ ਲਈ ਜਾਂਦਾ ਹਾਂ ਤਾਂ ਅੱਖਾਂ ਸਾਹਮਣੇ ਤੂੰ ਆ ਜਾਂਦੀ ਹੈਂ । ਬੇਚੈਨ ਹੋ ਕੇ ਮੁੜ ਪੈਂਦਾ ਹਾਂ, ਸੁਸ਼ਮਾ । ਅਸਲ ਵਿੱਚ ਉਸਨੂੰ ਦਿਨ ਚੜ੍ਹਨੇ ਚਾਹੀਦੇ ਸਨ । ਅੱਜ ਸ਼ਰਾਬ ਪੀ ਕੇ ਉਸਨੂੰ ਰੇਪ ਕਰਾਂਗਾ । ਉਸ ਦਾ ਗਰਭਵਤੀ ਹੋਣਾ ਜ਼ਰੂਰੀ ਹੈ । ਉਸਤੋਂ ਬਿਨਾ ਉਸਦੀ ਮੌਤ ਨਹੀਂ ਆਏਗੀ । ਪਰ...

ਸੁਸ਼ਮਾ : ਹੈਵਾਨ ।

ਮਧੂ : ਕੀ ਕਿਹਾ ?

ਸੁਸ਼ਮਾ : ਕਿਹਾ—ਹੈਵਾਨ । ਸੌ ਵਾਰ ਕਹਾਂਗੀ । ਇੱਕ ਵਾਰ ਨਹੀਂ । ਮਨੁੱਖ ਦੀ ਦੇਹ ਵਿੱਚ ਪਣਪ ਰਹੇ ਜਨਮ ਤੋਂ ਅੰਨ੍ਹੇ ਪਸ਼ੂ...ਬਲੀ ਮੰਗਣ ਵਾਲਾ—ਲੈਣ ਵਾਲਾ । ਜੰਗਲੀ । ਜਾਨਵਰ ਵੀ ਆਪਣੇ ਬੱਚਿਆਂ ਨੂੰ ਖਾ ਜਾਂਦਾ ਹੈ, ਪਰ ਆਪਣੀ ਮਾਦਾ ਨੂੰ ਨਹੀਂ ਨਿਗਲਦਾ । ਪਰ ਇੱਕ ਤੂੰ ਹੈ ਜਿਹੜਾ ਆਪਣੀ ਮਾਦਾ ਦੇ ਨਾਲ ਆਪਣੇ ਬੱਚੇ ਦੀ ਵੀ ਬਲੀ ਲੈਣ ਜਾ ਰਿਹਾ ਹੈਂ । ਇਕੱਠੀਆਂ ਦੋ ਬਲੀਆਂ ਲੈਣ ਵਾਲੇ । ਦੋ । ਇਸ ਨਾਲੋਂ ਤਾਂ ਉਸਦਾ ਖ਼ੂਨ ਕਰ ਦੇ । ਘੱਟੋ-ਘੱਟ ਇਕੱਲੀ ਮਰੇਗੀ ਵਿਚਾਰੀ । ਉਸਦੇ ਗਰਭਵਤੀ ਹੋਣ ਮਗਰੋਂ । ਨਹੀਂ, ਇਸਤੋਂ ਅੱਗੇ ਇੱਕ ਅੱਖਰ ਕਹਿਣ ਨੂੰ ਵੀ ਜੀ ਨਹੀਂ ਕਰਦਾ ।

ਮਧੂ : ਸੁਸ਼ਮਾ, ਇਹ ਸਭ ਤੂੰ ਹੀ ਕਹਿ ਰਹੀ ਹੈਂ ? ਇਹ ਸਭ ਤੇਰੇ ਲਈ ਹੀ ਹੋ ਰਿਹਾ ਹੈ, ਤੈਨੂੰ ਜ਼ਿੰਦਗੀ ਦੇਣ ਲਈ...ਇਸ ਲਈ ਕਿ ਅਸੀਂ ਦੋਵੇਂ ਜ਼ਿੰਦਗੀ ਭਰ ਲਈ ਨਾ ਵਿਛੜ ਜਾਈਏ ।

ਸੁਸ਼ਮਾ : ਡਰਪੋਕ ਹੈਂ ਡਰਪੋਕ । ਵਿਛੋੜੇ ਦੀਆਂ ਤਕਲੀਫ਼ਾਂ ਤੋਂ ਘਬਰਾ ਕੇ ਇੱਕ ਗਾਣੇ ਪਿੱਛੇ ਚਿਤਾ ਰਚਾਉਣ ਚਲ ਪਿਐ । ਮੈਂ ਮਰਨ ਲਈ ਤਿਆਰ ਸੀ...। ਖ਼ੁਸ਼ੀ ਨਾਲ ਮਰ ਜਾਂਦੀ, ਖ਼ੁਸ਼ੀ ਨਾਲ । ਜੇ ਮੇਰੀ ਜ਼ਿੰਦਗੀ ਦਾ ਤੈਨੂੰ ਇੰਨਾਂ ਫ਼ਿਕਰ ਸੀ ਤਾਂ ਬਿਨਾ ਵਿਆਹ ਦੇ ਕਿਉਂ ਨਾ ਰਿਹਾ ?

ਮਧੂ : ਬਹੁਤ ਕੌੜਾ ਬੋਲ ਰਹੀ ਹੈਂ ਤੂੰ । ਸੱਚ ਕਹਿੰਦਾ ਹਾਂ, ਸੁਸ਼ਮਾ । ਅੱਜ ਮੈਂ ਰੇਪ ਕਰਾਂਗਾ ਉਸਨੂੰ ਸ਼ਰਾਬ ਪੀ ਕੇ...

ਸੁਸ਼ਮਾ : ਮਧ, ਨਹੀਂ ਮੇਰੇ ਰਾਜਾ, ਨਹੀਂ, ਘੱਟੋ-ਘੱਟ ਮੇਰੇ ਪਿਆਰ ਲਈ ਹੀ...

ਮਧੂ : (ਦਰਵਾਜ਼ੇ ਤਕ ਜਾਂਦਾ ਹੈ) ਹੁਣ ਮੈਂ ਕੁੱਝ ਵੀ ਨਹੀਂ ਸੁਣਾਂਗਾ...ਤੇਰੇ ਪਿਆਰ ਲਈ ਹੀ ਇਹ ਕਰਾਂਗਾ ।

ਸੁਸ਼ਮਾ : (ਇੱਕ ਵਾਰ ਉਸ ਵੱਲ ਦੇਖਦੀ ਹੈ) ਮਧੂ, ਇਸ ਨਾਲ ਕੀ ਤੂੰ ਸੁਖੀ ਹੋਏਂਗਾ ? ਨਹੀਂ । (ਚਲੀ ਜਾਂਦੀ ਹੈ)

ਮਧੂ : (ਦਰਵਾਜ਼ਾ ਬੰਦ ਕਰਕੇ ਸੋਫ਼ੇ ਉੱਤੇ ਬੈਠ ਜਾਂਦਾ ਹੈ) ਸੁਖ ? ਕਿਸ ਵਿੱਚ ਹੁੰਦਾ ਹੈ ਸੁਖ ?

[ਸ਼ਕੂ ਆਉਂਦੀ ਹੈ ।]

ਸ਼ਕੂ : ਤੁਸੀਂ ਨਾਰਾਜ਼ ਹੋ ਗਏ ?

[ਮਧੂ ਚੁੱਪ ।]

ਕਿਉਂ ਨਾਰਾਜ਼ ਹੋ ਮੇਰੇ ਨਾਲ ?

[ਮਧੂ ਉੱਠ ਕੇ ਦੂਰ ਹਟਦਾ ਹੈ ।]

ਮੇਰੇ ਨਾਲ ਨਹੀਂ ਬੋਲੋਗੇ ? ਏ ਜੀ, ਮੈਂ ਤੁਹਾਨੂੰ ਮਧੂ ਕਹਿਕੇ ਬੁਲਾਵਾਂ ?

ਮਧੂ : ਸ਼ਟ-ਅੱਪ, ਚਲੀ ਜਾ ਇੱਥੋਂ । ਜਾ...

ਸ਼ਕੂ : ਕਿਉਂ ? ਮੈਂ ਨਹੀਂ ਜਾਵਾਂਗੀ । ਇਸ ਤਰ੍ਹਾਂ ਮੇਰੇ ਵੱਲ ਨਾ ਦੇਖੋ ।

ਮਧੂ : (ਪਰੇਸ਼ਾਨ ਹੋ ਕੇ) ਸ਼ਕੂ...ਸ਼ਕੂ...

ਸ਼ਕੂ : ਕੀ ? ਕਿਉਂ ਨਾਰਾਜ਼ ਹੋ ਮੇਰੇ ਨਾਲ ? ਦੱਸੋ ਨਾ ? ਕੀ ਵਿਗਾੜਿਆ ਹੈ ਮੈਂ ਤੁਹਾਡਾ ? ਉਦੋਂ ਇਸ ਤਰ੍ਹਾਂ ਕਿਉਂ ਚਲੇ ਗਏ ਸੀ ਤੁਸੀਂ ? ਦੱਸੋ ਨਾ ? ਮੈਂ ਗਾਣਾ ਗਾਉਂਦੀ ਹਾਂ । ਸੁਣੋਗੇ ?

ਮਧੂ : ਗਾ, ਗਾ—ਗਾਣਾ ਗਾ । ਸੁਣਦਾ ਹਾਂ...ਉਹੀ ਸੁਣਦਾ ਹਾਂ ।

ਸ਼ਕੂ : ਸੱਚ ਕਹਿ ਰਹੇ ਹੋ ?

ਮਧੂ : (ਝਾੜਦਾ ਹੈ) ਗਾਣਾ ਹੈ ਤਾਂ ਗਾ । ਜ਼ਿਆਦਾ ਨਖ਼ਰੇ ਕਰਨ ਦੀ ਲੋੜ ਨਹੀਂ । ਗਾ ।

ਸ਼ਕੂ : ਨਾਰਾਜ਼ ਨਾ ਹੋਵੋ ਮੈਂ ਗਾਉਂਦੀ ਹਾਂ । ਇੱਥੇ ਕੋਲ ਬੈਠ ਜਾਓ ਨਾ ।

ਮਧੂ : ਨਹੀਂ, ਇੱਥੇ ਹੀ ਠੀਕ ਹਾਂ । ਗਾ ਜਲਦੀ...

ਸ਼ਕੂ : ਉਹੀ ਗਾਉਂਦੀ ਹਾਂ । ਅਟਾਰੀ ਦੇ ਬਕਸੇ ਵਾਲਾ ।

ਮਧੂ : ਓਹ ! ਗਾ, ਕੋਈ ਵੀ ਗਾ ।

ਸ਼ਕੂ : (ਗੁਣਗੁਣਾਉਂਦੀ ਹੈ)

ਤਭੀ ਨਾਜ਼ ਹੋਗਾ ਮੁਝ ਕੋ ਅਪਨੇ ਜੀਵਨ ਪਰ
ਜਾਊਂ ਜਬ ਮੈਂ ਦੂਰ ਸਾਰੇ ਗਾਓਂ ਕੇ ਦੀਪ ਜਲਾਏ
ਜੈਸੇ ਅੰਜੁਰੀ ਕੇ ਪਾਨੀ ਮੇਂ ਬਿਛਲਾ ਕਰਤੀ ਮਛਲੀ
ਕਿਊਂ ਨਾ ਗੀਤ ਕੇ ਬੋਲੋਂ ਮੇਂ ਤਿਓਂ ਅਰਥ ਚਮਕ ਦਿਖਲਾਏ

ਵਰਸ਼ਾ ਕਰਤਾ ਹੁਆ ਚਤੁਰਦਿਕ ਇਨ ਮੀਠੀ ਤਾਨੋਂ ਕੀ
ਜਿਸੇ ਛੂ ਸਕੂੰ ਬਸ ਮੈਂ ਵਹੁ ਅਨਜਾਨਾ ਪਕਸ਼ੀ ਆਏ ।

[ਗਾਉਣ ਵਿਚ ਸ਼ਕੂ ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁੱਲ ਮਧੂ ਨੂੰ ਸ਼ਕੂ ਦੇ ਥਾਂ ਸੁਸ਼ਮਾ ਨਜ਼ਰ ਆਉਣ ਲਗਦੀ ਹੈ। ਬੇਚੈਨੀ ਨਾਲ ਉਹ ਦਰਵਾਜ਼ੇ ਕੋਲ ਜਾਂਦਾ ਹੈ । ਹੌਲੀ ਜਿਹੇ ਦਰਵਾਜ਼ਾ ਖੋਲ੍ਹ ਕੇ ਚਲਾ ਜਾਂਦਾ ਹੈ ।]

ਦੂਰ ਸਿਤਾਰੋਂ ਕੀ ਦੁਨੀਆਂ ਸੇ ਕਰਤਾ ਕੌਨ ਇਸ਼ਾਰੇ
ਆਸਮਾਨ ਕਾ ਯਹਿ ਨੀਲਾਪਨ ਗਹਿਰਾ ਹੋਤਾ ਜਾਏ

[ਖੁੱਲੇ ਦਰਵਾਜ਼ੇ ਵਿਚੋਂ ਰਾਜਾ ਮਾਂਜਰੇਕਰ ਆਉਂਦਾ ਹੈ। ਖਿੱਚਿਆ ਹੋਇਆ ਜਿਹਾ ਉਸ ਕੋਲ ਆ ਜਾਂਦਾ ਹੈ। ਖੜ੍ਹਾ ਹੈ। ਚੁਪਚਾਪ।]

ਜਾਨੇ ਕੌਨ ਉਸ਼ੀਰ ਛਿੜਕਤਾ ਜਾਤਾ ਹੈ ਅੰਗੋਂ ਪਰ
ਆਜ ਕੁਸੁੰਬ-ਚੀਰ ਸੇ ਬੜਕਰ ਪਵਨ ਮੁਝੇ ਦੁਲਰਾਏ

[ਰਾਜਾ ਉਸਦੇ ਮੋਢੇ ਉੱਤੇ ਹੱਥ ਰੱਖਦਾ ਹੈ ।]

ਪੜਤੇ ਹੀ ਯਹਿ ਹਾਥ ਭੂਲ ਸੇ ਵੀਣਾ ਕੇ ਤਾਰੋਂ ਪਰ
ਇਸ ਵਿਸਤੀਰਣ ਸ਼ੂਨਿਅਤਾ ਮੇਂ ਗੰਧਾਰ-ਗੂੰਜ ਮਿਲ ਜਾਏ
ਤਭੀ ਨਾਜ਼ ਹੋਗਾ ਮੁਝਕੋ ਅਪਨੇ ਜੀਵਨ ਪਰ...

[ਜਦੋਂ ਗਾਣਾ ਖ਼ਤਮ ਹੁੰਦਾ ਹੈ ਤਾਂ ਆਪਣੇ ਆਪ ਨੂੰ ਭੁੱਲੀ ਹੋਈ ਸ਼ਕੂ ਦੇ ਹੱਥ ਰਾਜਾ ਦੇ ਗਲੇ ਵਿਚ ਪਏ ਹੁੰਦੇ ਹਨ ।]

ਕੌਣ ? ਰਾਜਾ ? ਤੁਸੀਂ ? ਉਹ ਕਿੱਥੇ ਗਏ ?

ਰਾਜਾ : ਕੌਣ ?

ਸ਼ਕੂ : ਉਹ—ਉਨ੍ਹਾਂ ਦਾ ਨਾਂ ਭੁੱਲ ਰਿਹਾ ਮੈਨੂੰ ! ਰਾਜਾ...ਰਾਜਾ ਕੀ ਮੈਂ ਰਾਣੀ ਹਾਂ ?

ਰਾਜਾ : ਹਾਂ ।

ਸ਼ਕੂ : ਸੱਚ...

ਰਾਜਾ : ਸੱਚ ।

[ਦੋਵੇਂ ਉਸ ਗਾਣੇ ਦੀਆਂ ਸਤਰਾਂ ਦੋਹਰਾਉਂਦੇ ਹਨ। ਦਰਵਾਜ਼ੇ ਵਿਚੋਂ ਵਿਨਾਇਕ ਰਾਓ ਆਉਂਦੇ ਹਨ । ਚੁਪਚਾਪ ਖੜ੍ਹੇ ਰਹਿੰਦੇ ਹਨ। ਉਨ੍ਹਾਂ ਦੋਹਾਂ ਦਾ ਉਨ੍ਹਾਂ ਵੱਲ ਧਿਆਨ ਨਹੀਂ ਹੈ। ਵਿਨਾਇਕ ਰਾਓ ਨੂੰ ਦੇਖਦੇ ਹੀ ਰਾਜਾ ਘਬਰਾ ਜਾਂਦਾ ਹੈ। ਦੂਰ ਹਟ ਜਾਂਦਾ ਹੈ ।]

ਸ਼ਕੂ : ਨਾਨਾ, ਇਹ ਰਾਜਾ ਹਨ ਨਾ ? ਹੈ ਨਾ ਰਾਜਾ ?

ਵਿਨਾਇਕ ਰਾਓ : ਰਾਜਾ ਮਾਂਜਰੇਕਰ ? ਤੁਸੀਂ ਘਬਰਾ ਕਿਉਂ ਗਏ ? ਇਹ ਹੁਣ ਤੁਹਾਡੀ ਹੋ ਗਈ...

ਰਾਜਾ : ਨਾਨਾ ਸਾਹਿਬ, ਮਾਫ ਕਰੋ । ਉਦੋਂ ਮੈਂ ਉਸਨੂੰ ਦੇਖਿਆ...ਇਹ ਦੋਵੇਂ ਅੱਖਾਂ ਮੈਨੂੰ ਕੀਲ ਗਈਆਂ । ਅੱਖਾਂ ਸਾਹਮਣਿਓਂ ਇਸਦੀ ਮੂਰਤ ਹੀ ਨਹੀਂ ਹਟ ਰਹੀ ਸੀ । ਮਨ ਕੁਰਲਾਉਣ ਲੱਗਾ । ਜੀ ਕੀਤਾ ਕਿ ਕਿਸੇ ਨਾ ਕਿਸੇ ਬਹਾਨੇ ਇਸ ਨੂੰ ਮੁੜ ਦੇਖ ਲਵਾਂ । ਮੈਂ ਬਿਨਾਂ ਦੱਸੇ ਇਥੇ ਆਇਆ । ਦਰਵਾਜ਼ਾ ਖੁਲ੍ਹਾ ਸੀ, ਨਾਨਾ ਸਾਹਿਬ । ਇਸਦੇ ਗਾਣੇ ਦੇ ਸੁਰ...ਮੈਂ ਤਾਂ ਖਤਮ ਹੋ ਗਿਆ । ਅਜਿਹਾ ਗਾਣਾ ਸੁਣਨ ਦਾ ਇਹ ਦੁਰਲਭ ਯੋਗ ਸੀ । ਮੈਂ ਖਿੱਚਿਆ ਜਿਹਾ ਇਸ ਕੋਲ ਪਹੁੰਚ ਗਿਆ । ਨਾਨਾ ਸਾਹਿਬ, ਤੁਸੀਂ ਜੋ ਚਾਹੋ ਮੈਨੂੰ ਸਜ਼ਾ ਦਿਓ । ਇਹ ਕਸੂਰ ਮਾਮੂਲੀ ਨਹੀਂ...ਪਸ਼ੂਆਂ ਵਰਗਾ ਹੈ । ਨਾਨਾ ਸਾਹਿਬ—ਮੈਨੂੰ ਸਜ਼ਾ ਦਿਓ ।

ਵਿਨਾਇਕ ਰਾਓ : ਸ਼ਾਂਤ ਹੋ ਜਾਉ ਮਾਂਜਰੇਕਰ, ਸ਼ਾਂਤ ਹੋ ਜਾਓ । ਤੁਸੀਂ ਕੋਈ ਗ਼ਲਤੀ ਨਹੀਂ ਕੀਤੀ । ਜੋ ਹੋਣਾ ਸੀ ਹੋ ਗਿਆ । ਵਕਤ ਦੀ ਗਤੀ ਦਾ ਅਸਰ ਕਦੇ ਅਜਿਹਾ ਵੀ ਮੋੜ ਲੈਂਦਾ ਹੈ ਜਦ ਕਸੂਰ ਵੀ ਕਸੂਰ ਨਹੀਂ ਰਹਿੰਦਾ । ਉਸੇ ਤਰ੍ਹਾਂ ਹੀ ਹੋਣਾ ਹੁੰਦਾ ਹੈ । ਤੇ ਜੋ ਹੋਣਾ ਹੁੰਦਾ ਹੈ ਉਸਦਾ ਸਮਰਥਨ ਕਰਨ ਜਾਂ ਉਸਨੂੰ ਕੱਟਣ ਵਾਲੇ ਅਸੀਂ ਕੌਣ ਹੁੰਦੇ ਹਾਂ ? ਕਾਰਜ-ਕਾਰਣ ਤੇ ਪਰੰਪਰਾ ਇਹ ਸਭ ਤਰਕ ਸ਼ਾਸਤਰ ਦੀਆਂ ਸਿਰਫ ਦਲੀਲਾਂ ਹਨ । ਸਾਡੇ ਤੀਲ੍ਹਿਆਂ ਦੇ ਘੌਂਸਲੇ ਦੇ ਇਹ ਤਰਕ ਵਕਤ ਦੀ ਗਤੀ ਦੇ ਸਾਹਮਣੇ ਨਹੀਂ ਟਿਕ ਸਕਦੇ । ਉਸਦੇ ਨੇਮ ਨਿਆਰੇ ਹਨ ਤੇ ਉਸਨੂੰ ਦੇਖਣ ਵਾਲੀਆਂ ਅੱਖਾਂ ਵੀ ਹੋਰ ਹੀ ਹੁੰਦੀਆਂ ਹਨ । ਉਹ ਦੇਖੋ । ਉਹ ਦੇਖ ਰਹੀ ਹੈ ਆਦਿ-ਅੰਤ ਦੇ ਉਸ ਪਾਰ...ਦੇਖੋ ਮਾਂਜਰੇਕਰ...

[ਸ਼ਕੂ ਕਿਤੇ ਖ਼ਲਾਅ ਵਿਚ ਅੱਖਾਂ ਗੱਡੀਂ ਦੇਖ ਰਹੀ ਹੈ । ਸਪਾਟ ਲਾਈਟ ਵਿਚ ਉਸਦਾ ਲੀਨ ਚਿਹਰਾ ਨਜ਼ਰ ਆ ਰਿਹਾ ਹੈ ।]

[ਉਹੋ ਜਿਹੀ ਸਪਾਟ ਲਾਈਟ ਵਿਚ ਹੀ ਬੋਲਣਾ ਜਾਰੀ ਹੈ ।]

ਮਾਂਜਰੇਕਰ, ਇਨ੍ਹਾਂ ਅੱਖਾਂ ਦੀਆਂ ਪੁਤਲੀਆਂ ਸਾਧਾਰਣ ਧਾਗਿਆਂ ਦੇ ਹਿਲਾਇਆਂ ਨਹੀਂ ਹਿਲ ਸਕਦੀਆਂ । ਉਸ ਪਾਰ ਦੀ ਅਨਜਾਣੀ ਦੁਨੀਆਂ ਵੱਲ ਜਾਣ ਵਾਲੀ ਕਿਸ਼ਤੀ ਇਹ ਅੱਖਾਂ ਸਾਫ਼-ਸਾਫ਼ ਦੇਖ ਰਹੀਆਂ ਹਨ । ਕੋਈ ਮੀਰਾ ਉਸ ਪਾਰ ਦਾ ਅਨਹਦ ਨਾਦ ਸੁਣਦੀ ਹੈ—ਇਸ ਕੁੜੀ ਦਾ ਮਧੁਰ ਸੁਰ ਸੁਣਦੇ ਹੀ, ਮਾਂਜਰੇਕਰ, ਤੁਸੀਂ ਅਪਣੱਤ ਨਾਲ ਉਸ ਵੱਲ ਖਿਚ ਗਏ । ਕਸੂਰਵਾਰ ਕੌਣ ਤੇ ਕਿਹਾ ਕਸੂਰ ? ਉਦੋਂ ਇਹੀ ਮੇਰੇ ਕੋਲੋਂ ਪੁੱਛ ਰਹੀ ਸੀ—ਪਾਪ ਕੀ ਹੈ ? ਪਾਣੀ ਵਿਚਲੇ ਚਿੱਕੜ ਨੂੰ ਕੀ ਪਾਪ ਵਰਗਾ ਕਿਹਾ ਜਾ ਸਕਦਾ ਹੈ ਮਾਂਜਰੇਕਰ ? ਪਾਣੀ ਹੋ ਸਕਦਾ ਹੈ? ਇਹ ਦੋਵੇਂ ਅੱਖਾਂ ਉਸੇ ਤਲੇ ਨੂੰ ਦੇਖ ਰਹੀਆਂ ਹਨ । ਦੇਖੋ ਕਿੰਨੀਆਂ ਡੂੰਘੀਆਂ ਉਤਰ ਗਈਆਂ ਹਨ ਇਹ । ਤਹਿ ਤਕ ਪਹੁੰਚਣ ਵਾਲੀਆਂ ਅੱਖਾਂ ਜਿਸ ਕੋਲ ਹਨ ਉਸ ਆਦਮੀ ਨੂੰ ਛੋਹਣ ਵਾਲੇ

ਹੱਥ ਕਸੂਰਵਾਰ ਕਿਵੇਂ ਹੋ ਸਕਦੇ ਹਨ।

[ਸਪਾਟ ਗਾਇਬ ਹੋ ਜਾਂਦਾ ਹੈ।]

ਸ਼ਕੂ : ਰਾਜਾ...(ਹਸਦੀ) ਤੁਸੀਂ ਦੇਖਿਆ ? ਉਹ ਤਲਾਅ ? ਸਾਡੇ ਪਿੰਡ ਦਾ...ਬਾਪੂ ਦੀ ਅੱਖ ਬਚਾ ਕੇ ਮੈਂ ਉਸ ਵਿਚ ਤੈਰਨ ਗਈ ਸੀ। ਬੜਾ ਮਜ਼ਾ ਆਇਆ ਸੀ। ਉਸ ਤਲਾਅ ਵਿਚ, ਪਤਾ ਹੈ ਇਕ ਮੱਛੀ ਹੈ ਬਹੁਤ ਵੱਡੀ...ਪੂਲੇ ਹੁੰਦੇ ਹੀ ਉਸ ਉੱਤੇ ਬੈਠਣ ਲਈ। ਤੁਸੀਂ ਬੈਠੋਗੇ ਨਾ ? ਮੈਨੂੰ ਸੱਦੋ, ਰਾਣੀ...ਤੇ ਮੈਂ ਤੁਹਾਨੂੰ ਕੱਢ ਲਵਾਂਗੀ। ਬੈਠਣਾ ਤਾਂ ਚੁਪਚਾਪ, ਨਹੀਂ ਤਾਂ ਡਿਗ ਪਓਗੇ ਪਾਣੀ ਵਿਚ। ਘਬਰਾਉਣ ਦੀ ਕੋਈ ਗੱਲ ਨਹੀਂ, ਮੱਛੀ ਦੇ ਸਿੰਗ ਨੂੰ ਫੜੀਂ ਰਖਣਾ ਪਕਿਆਈ ਨਾਲ। ਤਾਂ ਮੈਂ ਜੀ ਭਰਕੇ ਗਾਵਾਂਗੀ। ਮਜ਼ਾ ਆਏਗਾ। ਨਾਨਾ, ਤੁਸੀਂ ਵੀ ਸਾਡੇ ਨਾ ਨਾਲ ਬੈਠੋ। ਪਤਾ ਹੈ ਤੁਹਾਨੂੰ, ਇਹ ਰਿਸ਼ੀ ਹਨ, ਪਹੁੰਚੇ ਹੋਏ ਰਿਸ਼ੀ...

ਰਾਜਾ : ਸ਼ਕੂ......

ਸ਼ਕੂ : ਊਂ ਹੂੰ। ਰਾਣੀ...ਰਾਣੀ ਕਰੋ।

ਵਿਨਾਇਕ ਰਾਓ : ਮਾਂਜਰੇਕਰ, ਇਹ ਤੁਹਾਡੀ ਰਾਣੀ ਹੈ...ਇਹਦੇ ਗਾਣੇ ਸਮੇਤ ਇਹਨੂੰ ਲੈ ਜਾਓ।...

ਆਨੰਦੀ : (ਦਰਵਾਜ਼ੇ ਵਿਚੋਂ) ਲੈ ਜਾਓ ? ਕਿਸਨੂੰ ਲੈ ਜਾਓ ? ਆਪਣੀ ਬਹੂ ਨੂੰ ਲੈ ਜਾਓ ? ਕਿਸਨੂੰ ਕਹਿ ਰਹੇ ਹੋ ਤੁਸੀਂ ? ਤੁਹਾਡਾ ਦਿਮਾਗ ਤਾਂ ਟਿਕਾਣੇ ਹੈ ?

ਵਿਨਾਇਕ ਰਾਓ : ਤੂੰ ? ਹਾਂ, ਹਾਂ, ਦਿਮਾਗ ਟਿਕਾਣੇ ਹੈ। ਅਜ ਤਕ ਨਹੀਂ ਸੀ, ਅੱਜ ਹੈ। ਮੈਂ ਸਮਝਦਾ ਸੀ ਮੈਂ ਸਮੇਂ ਦੇ ਵਹਾਅ ਵਿਚ ਖੜ੍ਹਾ ਹਾਂ,...ਪਰ ਨਹੀਂ, ਮੈਂ ਸੁੱਕੇ ਵਿਚ ਖੜਾ ਸੀ। ਇਹ ਜ਼ਰੂਰ ਸਮੇਂ ਦੇ ਵਹਾਅ ਦੇ ਚੱਕਰ ਵਿਚ ਮੱਛੀ ਦੀ ਤਰ੍ਹਾਂ ਚੱਕਰ ਕੱਟ ਰਹੀ ਹੈ। ਨੂੰਹ ? ਕੁੜੀ ? ਔਰਤ ? ਪਤਨੀ ? ਉਹ ਕੁਝ ਵੀ ਨਹੀਂ ਹੈ। ਜੇ ਹੈ ਤਾਂ ਉਹ ਹੈ ਸਿਰਫ਼ ਹਵਾ ਨਾਲ ਇਕਠੇ ਹੋਏ ਤੀਲ੍ਹਿਆਂ ਦੀ ਰਕਮ ! ਉਹ ਨਾ ਇਥੋਂ ਦੀ ਹੈ ਨਾ ਉੱਥੋਂ ਦੀ, ਕਿਤੇ ਦੀ ਵੀ ਨਹੀਂ ਹੈ ਉਹ। ਸਾਡਾ ਹਿਸਾਬ ਉਸ ਉੱਤੇ ਲਾਗੂ ਨਹੀਂ ਹੁੰਦਾ। ਇਸਦੀ ਕੁੰਡਲੀ ਅੰਕਣ ਵਾਲੇ ਅਸੀਂ ਕੌਣ ਹੁੰਦੇ ਹਾਂ ?

ਰਾਜਾ : ਮੈਂ ਚਲਦਾ ਹਾਂ, ਨਾਨਾ ਸਾਹਿਬ। ਤੁਹਾਡੇ ਘਰ ਛਿਣ ਭਰ ਰੁਕਣ ਦਾ ਵੀ ਨੈਤਿਕ ਹਕ ਮੈਨੂੰ ਨਹੀਂ ਹੈ।

ਵਿਨਾਇਕ ਰਾਓ : ਜ਼ਿੰਮੇਵਾਰੀ ਤੋਂ ਬਚਣਾ ਚਾਹੁੰਦਾ ਹੈਂ ?

ਆਨੰਦੀ : ਮਧੂ ਕੀ ਸੋਚੇਗਾ ? ਲੋਕ ਕੀ ਕਹਿਣਗੇ ?

ਵਿਨਾਇਕ ਰਾਓ : ਮਧੂ ਕੀ ਸੋਚੇਗਾ ? (ਡਰਾਉਣੇਂ ਤਰੀਕੇ ਨਾਲ ਹਸਦੇ ਹਨ) ਲੋਕ ਕੀ ਸੋਚਣਗੇ ? (ਫੇਰ ਹੱਸਦੇ ਹਨ)

ਸ਼ਕੂ : (ਤਾੜੀਆਂ ਵਜਾਉਂਦੀ ਹੈ) ਨਾਨਾ, ਫੇਰ ਹੱਸੋ ਨਾ। ਚੰਗਾ ਹਸੇ ਸੀ ਤੁਸੀਂ— ਸਾਰੇ ਭੂਤ ਭੱਜ ਜਾਣਗੇ...

ਰਾਜਾ : ਮੈਂ ਸੱਚਮੁਚ ਚਲਦਾ ਹਾਂ ਨਾਨਾ ਸਾਹਿਬ। ਮੈਂ ਬਹੁਤ ਸ਼ਰਮਿੰਦਾ ਹਾਂ। ਕਿਹਾ ਕਸੂਰ ਹੋ ਗਿਆ ਇਹ।

[ਦਰਵਾਜ਼ੇ ਤਕ ਜਾਂਦਾ ਹੈ। ਦਰਵਾਜ਼ਾ ਖੋਲ੍ਹਦਾ ਹੈ। ਆਪਣਾ ਸੰਤੁਲਨ ਕਾਇਮ ਰੱਖਣ ਦੇ ਉਪਰਾਲੇ ਵਿਚ ਸੰਭਲਦਾ ਹੋਇਆ ਮਧੂ ਆਉਂਦਾ ਹੈ। ਰਾਜਾ ਦਰਵਾਜ਼ੇ ਦੇ ਕੋਲ ਹੀ ਰੁਕ ਜਾਂਦਾ ਹੈ।]

ਮਧੂ : (ਚੜ੍ਹੀਆਂ ਹੋਈਆਂ ਅੱਖਾਂ ਨਾਲ ਸਭ ਨੂੰ ਚੰਗੀ ਤਰ੍ਹਾਂ ਵੇਖਦਾ ਹੈ) ਇਕ ਬਹੁਤ ਭਿਆਨਕ ਜੰਗਲ...ਅੱਗ ਲੱਗੀ ਹੋਈ ਹੈ ਉਸ ਵਿਚ...ਜਲਣ ਵਾਲੇ ਕੂਲੇ ਜੀਆ-ਜੰਤਾਂ ਤੇ ਪੰਛੀਆਂ ਦੀ ਬੂ ਫੈਲੀ ਹੋਈ ਹੈ। ਮੇਰੀ ਬਲੀ ਕਿਥੇ ਹੈ ? ਓਹ ! ਮੈਂ ਸੁਸ਼ਮਾ ਨੂੰ ਵਚਨ ਦਿਤਾ ਹੈ। ਰੇਪ ਕਰਦਾ ਹਾਂ, ਸ਼ਰਾਬ ਦੇ ਨਸ਼ੇ ਵਿਚ ਰੇਪ। ਉਹ ਪਰੈਗਨੇਂਟ ਹੋ ਕੇ ਹੀ ਰਹੇਗੀ। ਗਰਭ ਹੋਣ ਤੋਂ ਮਗਰੋਂ ਤੜਫ ਕੇ ਮਰ ਜਾਏਗੀ। ਪਿਆਰ ਨੂੰ ਦਿਤਾ ਹੋਇਆ ਦਾਨ ਹੈ ਇਹ...ਗਰਭ ਦਾ ਤੇ ਮਾਦਾ ਦਾ। ਪਿਆਰ ਕੀ ਕੋਈ ਮਾਮੂਲੀ ਚੀਜ਼ ਹੈ ? ਖੋਤੇ ਕਮਬਖਤ ! ਪਿਆਰ ਕਰਦੇ ਹਨ ! ਪਿਆਰ ਇਸ ਤਰ੍ਹਾਂ ਕਰਨਾ ਚਾਹੀਦਾ ਹੈ। ਪਿਆਰ ਉੱਤੇ ਬਲੀ ਚੜ੍ਹਾਉਣੀ ਪੈਂਦੀ ਹੈ ਆਪਣੇ ਕੁਲ ਦੇ ਇਕ ਦੀਵੇ ਦੀ ਇਕ ਪਹਿਲੀ ਮਾਦਾ ਦੀ। ਪਿਆਰ ਦੇ ਕੋਰੇ ਰਿਕਾਰਡ ਵਜਾਉਂਦੇ ਹਨ ਹਰਾਮਖ਼ੋਰ। ਪਿਆਰ ਕੀ ਕੋਈ ਵਿਵਿਧ ਭਾਰਤੀ ਹੈ। ਕਿੱਥੇ ਹੈ ਉਹ ? ਓਹ ? ਇਹੀ ਹੈ ਸ਼ਕੂ...ਦੋ ਜ਼ਾਲਮ ਅੱਖਾਂ ਵਾਲੀ ਇਹ ਮਾਦਾ। ਆ, ਰੇਪ ਕਰਦਾ ਹਾਂ ਤੈਨੂੰ। ਗਾਣਾ ਗਾਏਂਗੀ ? ਗਾਣਾ ? ਸੁਰ ? ਮੈਂ ਖ਼ੂਨ ਦਾ ਪਿਆਸਾ ਹਾਂ...ਅਸਲੀ ਖ਼ੂਨ ਦਾ। ਪਿਆਰ ਉੱਤੇ ਉਸਦਾ ਟਿੱਕਾ...ਗਰਭ ਦੀ ਪੂਜਾ-ਸਾਮੱਗਰੀ। ਪ੍ਰਸੂਤ ਪੀੜ ਦਾ ਗਾਣਾ।...ਉਸ ਸਮੇਂ ਵੀ ਗਾਈਂ ਸ਼ਕੂ, ਮੈਂ ਇੰਜਾਏ ਕਰਾਂਗਾ ਉਸਨੂੰ...ਸੁਸ਼ਮਾ ਦੇ ਲਈ।

[ਨਸ਼ੇ ਵਿਚ ਛਟਪਟਾਉਂਦਾ ਹੋਇਆ ਸ਼ਕੂ ਦੇ ਕੋਲ ਜਾਂਦਾ ਹੈ।]

ਵਿਨਾਇਕ ਰਾਓ : ਮਧੂ, ਰੱਬ ਤੈਨੂੰ ਕਿਉਂ ਮਾਫ਼ ਕਰੇ ?

ਆਨੰਦੀ : ਮਧੂ। ਜੀ, ਉਹ ਆਪਣੀ ਹੋਸ਼ ਵਿਚ ਨਹੀਂ ਹੈ...

ਰਾਜਾ : ...ਉਹਨੂੰ ਸੰਭਾਲੋ...

ਮਧੂ : ਤੁਸੀਂ ? ਹੂ ਆਰ ਯੂ ? ਯਾਰ ਹੈ ਉਸ ਸ਼ਕੂ ਦਾ ? ਵਾਹ ! ਆਓ—ਪਰ ਨਹੀਂ, ਗਰਭ ਮੇਰਾ ਹੀ ਚਾਹੀਦਾ ਹੈ...

[ਆਨੰਦੀ ਸੁਬਕਦੀ ਹੋਈ ਅੰਦਰ ਜਾਂਦੀ ਹੈ।]

ਸਿਸਕੀਆਂ...ਮਾਤਾ ਦੀਆਂ...ਮਾਤਾ ? (ਹਸਦਾ ਹੈ) ਬੜੇ ਮਜ਼ੇਦਾਰ ਨਾਤਾ ਹੈ ਇਹ।

ਆਨੰਦੀ : (ਅੰਦਰੋਂ) ਕਿਸ ਘਿਨਾਉਣੀ ਥਾਂ ਤੋਂ ਆ ਰਿਹਾ ਹੈਂ ਤੂੰ ?

[ਮਧੂ ਸ਼ਕੂ ਦਾ ਹੱਥ ਫੜ ਲੈਂਦਾ ਹੈ ।]

ਸ਼ਕੂ : ਭੂਤ...ਭੂਤ...

[ਦੋਵੇਂ ਜੂਝਦੇ ਹਨ । ਸ਼ਕੂ ਛੁਟ ਕੇ ਰਾਜਾ ਵੱਲ ਭੱਜਦੀ ਹੈ ।]

ਇਸ ਘਰ ਵਿਚ ਭੂਤ ਆ ਗਿਆ ਹੈ । ਚਲੋ ਰਾਜਾ, ਪ੍ਰਲੈ ਹੋਣ ਵਾਲੀ ਹੈ । ਅਸੀਂ ਦੋਵੇਂ ਦੇਵ ਮੱਛ ਉੱਤੇ ਚੱਲਕੇ ਬੈਠਦੇ ਹਾਂ ।

[ਰਾਜਾ ਨੂੰ ਖਿੱਚ ਕੇ ਲੈ ਜਾਂਦੀ ਹੈ । ਵਿਨਾਇਕ ਰਾਓ ਦਰਵਾਜ਼ਾ ਬੰਦ ਕਰ ਲੈਂਦੇ ਹਨ ।]

ਮਧੂ : (ਗੁੱਸੇ ਨਾਲ ਜਲਣ ਲਗਦਾ ਹੈ । ਜ਼ਮੀਨ ਉੱਤੇ ਡਿਗ ਪੈਂਦਾ ਹੈ। ਹੱਥ ਪੈਰ ਮਾਰਨ ਲਗ ਜਾਂਦਾ ਹੈ) ਮੇਰੀ ਬਲੀ ਨਿਕਲ ਕੇ ਭੱਜ ਗਈ ਹੈ ।... ਸੁਸ਼ਮਾ, ਸੌਰੀ ! ਨੋ...ਮੈਂ ਉਸਨੂੰ ਫੜਾਂਗਾ...ਆਪਣੀ ਬਲੀ ਉੱਤੇ ਝਪਟ ਪਵਾਂਗਾ । (ਉੱਠਣ ਦੀ ਕੋਸ਼ਿਸ਼ ਕਰਦਾ ਹੈ ।)

ਵਿਨਾਇਕ ਰਾਓ : ਸਮੇਂ ਦੀ ਗਤੀ ਦਾ ਇਹ ਵਹਾਅ ਚੱਲ ਰਿਹਾ ਹੈ ਇਕ ਨਰਪਸ਼ੂ ਦਾ ਚੀਖ਼ਣ ਵਾਲਾ ਸਰੀਰ ਲੈ ਕੇ...। ਇਹ ਪਸ਼ੂ ਖਿਮਾ ਦਾ ਪਾਤਰ ਨਹੀਂ...

[ਫੋਨ ਦੀ ਘੰਟੀ ਵਜਦੀ ਰਹਿੰਦੀ ਹੈ । ਮਧੂ ਉੱਠਣ ਲਈ ਤੜਫਦਾ ਹੈ । ਵਿਨਾਇਕ ਰਾਉ ਰਿਸੀਵਰ ਚੁਕਦੇ ਹਨ ।]

ਹੈਲੋ—ਖ਼ੁਦਕਸ਼ੀ ? ਵਕਤ ਤੈਨੂੰ ਸਲਾਮ ਹੈ ।

[ਰਿਸੀਵਰ ਉੱਤੇ ਸੁਣ ਰਹੇ ਹਨ ।]

ਆਨੰਦੀ : (ਭੱਜੀ ਆਉਂਦੀ ਹੈ) ਕਿਸਨੇ ਕੀਤੀ ਖ਼ੁਦਕਸ਼ੀ ?

ਵਿਨਾਇਕ ਰਾਉ : ਸੁਸ਼ਮਾ ਨੇ ਅੱਧਾ ਘੰਟਾ ਪਹਿਲਾਂ । ਉਸਦੇ ਪਿਤਾ ਬੋਲ ਰਹੇ ਹਨ । ਕਹਿ ਰਹੇ ਹਨ, ਮਧੂ ਨੂੰ ਕਹੋ—ਹੁਣ ਤਾਂ ਸ਼ਕੂ ਦੇ ਨਾਲ ਸੁਖ ਨਾਲ ਗ੍ਰਿਹਸਥੀ ਨਿਭਾਏ । ਹੋਣ ਵਾਲਾ ਨਾ ਦੇਖਣਾ ਪਏ ਇਸ ਲਈ ਉਸ ਬੱਚੀ ਨੇ ਖ਼ੁਦਕਸ਼ੀ ਕਰ ਲਈ ।

ਮਧੂ : (ਬੜੀ ਮੁਸ਼ਕਲ ਨਾਲ ਉੱਠਦਾ ਹੈ) ਕੀ ਕਿਹਾ ? ਸੁਸ਼ਮਾ-ਸੁਸ਼ਮਾ, ਤੂੰ ? ਤੂੰ ਵੀ ਚਲੀ ਗਈ ? ਹੁਣ ਸਿਰਫ਼ ਨਸ਼ਾ ਬਚਿਆ ਹੈ । ਇਸਨੂੰ ਰੱਖਣਾ ਹੋਏਗਾ—ਰਖਣਾ ਪਏਗਾ—ਨਸ਼ਾ, ਅੱਠੇ ਪਹਿਰ ਨਸ਼ਾ । ਸੁਸ਼ਮਾ, ਤੇਰੀ ਯਾਦ ਵਿਚ ਰੋਜ਼ ਪੀਂਦਾ ਰਹਾਂਗਾ...। ਰੋਜ਼...ਕਿਉਂ ਮਰ ਗਈ ਤੂੰ ? ਕਿਉਂ ?

[ਤੜਫਦਾ ਹੋਇਆ ਅੰਦਰ ਜਾਂਦਾ ਹੈ । ਆਨੰਦੀ ਉਸਨੂੰ ਸਹਾਰਾ ਦਿੰਦੀ ਹੋਈ ਅੰਦਰ ਲੈ ਜਾਂਦੀ ਹੈ ।]

ਵਿਨਾਇਕ ਰਾਉ : ਉਹ ਦੋਵੇਂ ਹੀ ਮੇਰੀ ਭਵਿੱਖ ਬਾਣੀ ਤੋਂ ਜ਼ਿਆਦਾ ਚੰਗੀਆ ਸਾਬਤ ਹੋਈਆਂ— ਭਵਿੱਖ ਨੂੰ ਚਕਮਾ ਦੇਣ ਵਾਲੀਆਂ ਇਹ ਕੁੜੀਆਂ ਤੇ ਮੈਂ ਕੌਣ ? ਕੌਣ ਮੈਂ ? ਕੋਈ ਤਾਂ ਦੱਸੇ ਮੈਨੂੰ—ਦੱਸੋ, ਨਹੀਂ ? ਵਕਤ ਤੈਨੂੰ ਸਲਾਮ ਹੈ !

(ਪਰਦਾ)